

੧ ੴ ਵਾਹਿਗੁਰੂ ਜੀ ਕੀ ਫਤਹਿ ॥



ਪੰਜਾਬੀ ਬੈਂਤਾਂ ਵਿਚ ਗੁਰੂ ਖ਼ਾਲਸਾ ਤਵਾਰੀਖ ਦੀ ਲੜੀ ਛੇਵੀਂ

# ਦਲ ਭੰਜਨੀ ਜੋਤ

ਅਰਥਾਤ

# ਸ੍ਰੀ ਖੜਗੇਸ਼ ਪ੍ਰਕਾਸ਼

## ਗੁਰ ਬਿਲਾਸ ਪਾਤਸ਼ਾਹੀ ਛੇਵੀਂ

ਰਚਿਤ—ਗਿਆਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ

ਪ੍ਰਕਾਸ਼ਕ—

ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਚੌਥੀ ਵਾਰ

ਭੇਟਾ ੮—੦੦ ਰੁਪਏ

 ੧ ਓ ਵਾਹਿਗੁਰੂ ਜੀ ਕੀ ਫਤਹਿ ॥ 

ਗੁਰ ਇਤਿਹਾਸ ਲੜੀ ਛੇਵੀਂ

ਤਥਾ

# ਦਲ ਭੰਜਨੀ ਜੋਤ

ਅਰਥਾਤ

# ਸ੍ਰੀ ਖੜਗੇਸ਼ ਪ੍ਰਕਾਸ਼

ਇਸ਼ਟ ਦੇਵ

ਦੋਹਰਾ—ਆਦਿ ਪੁਰਖ ਪ੍ਰਮਾਤਮਾ, ਦੀਨਾ ਨਾਥ ਦਿਆਲ।
ਬਲ ਬਖਸ਼ੋ ਭਲ ਕਾਵਿ ਕਾ, ਕਾਟੋ ਬਿਘਨ ਬਿਲਾਸ ॥ ੧ ॥
ਦੋਹਰਾ—ਬਿਘਨ ਬਿਨਾਸਨ ਨਾਮ ਤਵ, ਮੰਗਲ ਕਰਨੈ ਹਾਰ।
ਗ੍ਰੰਥ ਸੰਪੂਰਨ ਹੋਇ ਝਬ, ਬਖਸ਼ੋ ਬੁੱਧ ਉਦਾਰ ॥ ੨॥
ਦੋਹਰਾ—ਗੁਰੂ ਨਾਨਕ ਥੀਂ ਆਦਿ ਲੈ, ਦਸ ਗੁਰ ਏਕ ਸਰੂਪ।
ਸਿਮਰੋਂ ਮੰਗਲ ਕਾਰਨੇ, ਕਵਿਤਾ ਹੋਇ ਅਨੂਪ ॥ ੩ ॥
ਦੋਹਰਾ—ਗ੍ਰੰਥ ਪੰਥ ਕੋ ਬੰਦਨਾ, ਕਰੌਂ ਚਰਨ ਧਰ ਮਾਥ।
ਧਰਹੁ ਹਾਥ ਮਮ ਮਾਥ ਪਰ, ਪੂਰਨ ਹੋਵੈ ਗਾਥ ॥ ੪ ॥
ਦੋਹਰਾ—ਤੁੱਛ ਬੁੱਧ ਕਰਤਾਰ ਸਿੰਘ, ਗੁਰ ਯਸ ਰਚਨਾ ਚਾਹਿ।
ਬਲ—ਬਖਸ਼ੇ ਸਤਿਗੁਰੂ ਜੀ, ਸਗਲੇ ਬਿਘਨ ਨਸਾਹਿ ॥ ੫ ॥

ਬੇਨਤੀ

ਰਾਂ ਬੇਨਤੀ ਪੁਰਖ ਅਕਾਲ ਅਗੇ ਮਿਹਰਬਾਨ ਹੋ ਪੂਰੇ ਸਵਾਲ ਕਰ ਦੇਹ
ਰੇ ਭਰੇ ਭੰਡਾਰ ਨੇ ਬਰਕਤਾਂ ਦੇ ਮਿਹਰ ਕਰ ਮੈਨੂੰ ਮਾਲਾ ਮਾਲ ਕਰ ਦੇਹ
ਹਣੇ ਸ਼ਿਅਰ ਸੁਆਦਲੇ ਹੋਣ ਮੇਰੇ ਸੁਖਨ ਪੁਰਤਾਸੀਰ ਕਮਾਲ ਕਰ ਦੇਹ
ੂਰ ਕਰ ਦਲਿੱਦਰਾਂ ਸਾਰਿਆਂ ਨੂੰ ਮੈਨੂੰ ਨਦਰੀ ਨਦਰਿ ਨਿਹਾਲ ਕਰ ਦੇਹ
ਖਸ਼ ਦੌਲਤਾਂ ਲਾ-ਜ਼ਵਾਲ ਜਲਦੀ ਮਾਰ ਦੂਰ ਕਰੂਰ ਵਬਾਲ ਕਰ ਦੇਹ

ਕੁੰਜੀ ਬਖਸ਼ ਦਿਹ ਸਚ ਭੰਡਾਰਿਆਂ ਦੀ ਪਲਕ ਝਲਕਦੇ ਵਿਚ ਖੁਸ਼ਾਲ ਕਰ ਦੇਹ
ਬੂਹੇ ਖੋਲ ਦੇ ਗੁਪਤ ਖਜ਼ਾਨਿਆਂ ਦੇ ਮੇਰੇ ਸੁਖਨ ਹੀਰੇ ਮੋਤੀ ਲਾਲ ਕਰ ਦੇਹ
ਮੇਰੇ ਸ਼ੇਅਰ ਮਨਜ਼ੂਰ ਜਹਾਨ ਹੋਵਣ ਹਰਫ ਸਰਫ ਸੋਹਣਾ ਬੇਮਿਸਾਲ ਕਰ ਦੇਹ
ਇਕ ਨਜ਼ਰਕਰ ਮਿਹਰ ਦੀ ਵਲ ਮੇਰੇ ਤੇ ਕੰਗਾਲਨੂੰ ਸਾਹਿਬ ਇਕਬਾਲ ਕਰ ਦੇਹ
ਸ਼ੀਸ਼ਾ ਚਿਤ ਦਾ ਸਾਫ ਹੋ ਚਮਕ ਆਵੇ ਦੂਰ ਖੁਦੀ ਹੰਕਾਰ ਜੰਗਾਲ ਕਰ ਦੇਹ
ਰਹੇ ਚਿਤ ਨੂੰ ਨਿਤ ਹੀ ਚੜ੍ਹੀ ਮਸਤੀ ਦੂਰ ਫਿਕਰ ਫਾਕੇ ਤੇ ਜੰਜਾਲ ਕਰ ਦੇਹ
ਦਰ ਹਾਲੀ ਖੁਸ਼ਾਲੀ ਰਹੇ ਚੜ੍ਹੀ ਲਾਲੀ ਪਰੇ ਬਦ ਅਫਾਲੀ ਦੀ ਫਾਲ ਕਰ ਦੇਹ
ਚੜ੍ਹੇ ਨੇਕੀ ਦਾ ਰੰਗ ਨਿਸ਼ੰਗ ਦਿਲ ਨੂੰ ਬਦੀ ਚੰਦਰੀ ਦੀ ਦੂਰ ਚਾਲ ਕਰ ਦੇਹ
ਨੇੜੇ ਢੁਕੇ ਨ ਸੰਗ ਕੁਸੰਗੀਆਂ ਦਾ ਮੇਲ ਜੋਲ ਸਾਰਾ ਨੇਕਾਂ ਨਾਲ ਕਰ ਦੇਹ
ਘੇਰਾ ਉਠ ਹਨੇਰੇ ਦਾ ਜਾਇ ਸਾਰਾ ਰੌਸ਼ਨ ਅੰਦਰ ਗਿਆਨ ਮਿਸਾਲ ਕਰ ਦੇਹ
ਮਾਰ ਜਾਣ ਨਾ ਕਾਮ ਕ੍ਰੋਧ ਮੈਨੂੰ ਦਯਾ ਧਰਮ ਸਦਾ ਰਖਵਾਲ ਕਰ ਦੇਹ
ਰਹਾਂ ਪੂਰਨੇ ਪਾਉਂਦਾ ਨੇਕੀਆਂ ਦੇ ਲਿਖਣਾ ਸ਼ਿਅਰ ਦਾ ਖਰਾ ਸੁਖਾਲ ਕਰ ਦੇਹ
ਵਿਚ ਲਹਿਰ ਦੇ ਸੁਖਨ ਦਾ ਬਹਿਰ ਵਗੇ ਮਿਠੇ ਸੁਖਨ ਰਸੀਲੇ ਰਸਾਲ ਕਰ ਦੇਹ
ਵਿਚ ਆਣਕੇ ਵਿਘਨ ਨਾ ਅੜੇ ਕੋਈ ਮਿਹਰ ਆਪਣੀ ਦੀ ਪੱਕੀ ਢਾਲ ਕਰ ਦੇਹ
ਮੈਂ ਨਾਚੀਜ਼ ਨੂੰ ਚੀਜ਼ ਕਰਤਾਰ ਸਿੰਘਾ ਬਖਸ਼ ਬਖਸ਼ਸ਼ਾਂ, ਪੁਰਖ ਅਕਾਲ ਕਰ ਦੇਹ

ਤਥਾ

ਮਿਹਰਬਾਨ ਹੋ ਮਿਹਰ ਕਰ ਦਾਸ ਉਤੇ ਕਾਰਜ ਆਪਣੇ ਸਿਰੇ ਚੜ੍ਹਾਉ ਗੁਰ ਜੀ
ਮੈਨੂੰ ਆਪਣੀ ਬੁਧ ਦੀ ਸੁਧ ਕੁਝ ਨਾ ਤਿਵੇਂ ਬੋਲਾਂਗਾ ਜਿਵੇਂ ਬੁਲਾਉ ਗੁਰ ਜੀ
ਮਾਇਆ ਘੇਰਿਆ ਮਨ ਅੰਞਾਨ ਮੇਰਾ ਹਿਰਦੇ ਗਯਾਨ ਮਸਾਲ ਜਗਾਉ ਗੁਰ ਜੀ
ਮੇਰੀ ਬੁਧ ਅਚੇਤ ਸੁਚੇਤ ਨਹੀਂ ਹਾਂ ਸਦਾ ਚੰਚਲ ਚਿਤ ਮੁਭਾਉ ਗੁਰ ਜੀ
ਜੇਕਰ ਬਖਸ਼ੀ ਦਾਤ ਅਗਮ ਦੀ ਏਹ ਰਿਦੇ ਕਵਿਤਾ ਦਾ ਦਿਤਾ ਚਾਉ ਗੁਰ ਜੀ
ਤਦ ਸਫਲ ਹੋਵੇ ਮੇਰਾ ਲਿਖਣਾ ਜੋ ਗੁਰ ਯਸ ਲਿਖਾਂ ਧਰ ਭਾਉ ਗੁਰ ਜੀ
ਮੈਨੂੰ ਸਫਲਤਾ ਤੇ ਲਾਭ ਪੰਥ ਨੂੰ ਹੋਏ ਸੋਹਣੇ ਸੁੰਦਰ ਲੇਖ ਲਿਖਵਾਉ ਗੁਰ ਜੀ
ਜੇਹੜਾ ਪੜ੍ਹੇ ਓਹਦੇ ਚਿੱਤ ਚੜ੍ਹੇ ਰੰਗਣ ਸਿਧੇ ਪੂਰਨੇ ਸਾਫ ਪੁਆਉ ਗੁਰ ਜੀ
ਪੜ੍ਹਨ ਸੁਨਣਵਾਲੇ ਸਫਲ ਸਫਲ ਮੈਂ ਭੀ,ਮਿਠੇ ਆਪਣੇ ਗੀਤ ਗਵਾਉ ਗੁਰ ਜੀ
ਏਨੀ ਗੁਜ਼ਰ ਗਈਰਹਿੰਦੀ ਗੁਜਰਜਾਵੇ ਯੱਸ ਲਿਖਦਿਆਂ ਦਿਨ ਲੰਘਾਉ ਗੁਰ ਜੀ
ਚਿਤ ਵਿਸ਼ੇ ਵਿਕਾਰ ਤੋਂ ਰਹੇ ਬਚਿਆ ਪਰਚਾ ਆਪਣਾ ਪਾ ਪਰਚਾਉ ਗੁਰ ਜੀ
ਕਿਸੇ ਚੀਜ਼ ਦੀ ਥੁੜ ਨਾ ਪਵੇ ਮੈਨੂੰ ਖੁਲੀ ਖੈਰ ਝੋਲੀ ਮੇਰੀ ਪਾਉ ਗੁਰ ਜੀ

ਮੇਰਾ ਦਿਲ ਦਿਮਾਗ ਹੋ ਜਾਇ ਰੌਸ਼ਨ ਪੜਦਾ ਖੁਦੀ ਗੁਮਾਨ ਲੁਹਾਉ ਗੁਰ ਜੀ
ਵਰਤਾਂ ਪੰਥ ਅੰਦਰ ਖੁਲੇ ਗਫਿਆਂ ਨੂੰ ਮੈਨੂੰ ਮਹਿਮਾਂ ਦਾ ਮੋਦੀ ਬਣਾਉ ਗੁਰ ਜੀ
ਮੇਰਾ ਆਉਣਾ ਜਹਾਨ ਤੇ ਸਫਲ ਹੋਵੇ ਮੈਥੋਂ ਨੇਕੀ ਦੀ ਕਾਰ ਕਰਵਾਉ ਗੁਰ ਜੀ
ਮਿਟੇ ਭਟਕਣਾ ਫਟਕਨਾ ਵਾਸ਼ਨਾ ਦਾ ਠੰਢ ਸ਼ਾਂਤੀ ਰਿਦੇ ਵਰਤਾਉ ਗੁਰ ਜੀ
ਅੱਗ ਤ੍ਰਿਸ਼ਨਾ ਦੀ ਬੁਝ ਜਾਇ ਸਾਰੀ ਅਬਰ ਸਬਰ ਸੰਤੋਖ ਵਰਸਾਉ ਗੁਰ ਜੀ
ਹਿਰਦਾ ਕੰਵਲ ਖਿੜੇ ਛਿੜੇ ਤਾਰ ਅਨਹਦ ਸੂਰਜਸ਼ਬਦ ਪ੍ਰਚੰਡਦਿਖਾਉ ਗੁਰ ਜੀ
ਦਰ ਬਖਸ਼ਸ਼ਾਂ ਦਾ ਖੁਲਾ ਹਰ ਵੇਲੇ ਮੈਂ ਗਰੀਬ ਤਾਈਂ ਖੈਰ ਪਾਉ ਗੁਰ ਜੀ
ਸਿਖ ਨਾਮ ਧਰੀਕ ਹਾਂ ਆਪਦਾ ਮੈਂ ਕੂਕਰ ਦਰ ਦਾ ਜਾਣ ਰਖਾਉ ਗੁਰ ਜੀ
ਪਾਲੋ ਨਾਮ ਦੀ ਲਾਜ ਕਰਤਾਰ ਸਿੰਘਾ ਕਰਮ ਵੇਖ ਨ ਦਰੋਂ ਧਕਾਉ ਗੁਰ ਜੀ

## ਵਿਦਯਾ ਗੁਰੂ

ਧੰਨਵਾਦ ਕਰਾਂ* ਵਿਦਯਾ ਗੁਰੂ ਜੀ ਦਾ ਜਿਨਾਂ ਮੇਰੇ ਤੇ ਪੁਜ ਅਹਿਸਾਨ ਕੀਤਾ
ਮੈਨੂੰ ਵਿਦਯਾ ਬਖਸ਼ ਅਮੋਲ ਦਿਤੀ ਮੂੜ ਜੀਵ ਤੋਂ ਚੁਕ ਇਨਾਸਨ ਕੀਤਾ
ਮੇਰੇ ਜਿਹੇ ਕਈ ਵਰੋਸਾਇ ਹੈਸਨ ਦੇਹ ਧਾਰ ਉਪਕਾਰ ਮਹਾਨ ਕੀਤਾ
ਮਿਲੀ ਚਸ਼ਮੇ ਤੋਂ ਇਕ ਬੂੰਦ ਮੈਨੂੰ ਨਾਮ ਰੌਸ਼ਨ ਵਿਚ ਜਹਾਨ ਕੀਤਾ
ਮੈਂ ਕੁਧਾਤ ਤਾਈਂ ਪਾਰਸ ਵਾਂਗ ਛੋਹ ਕੇ ਭੈੜੇ ਕੱਚ ਤੋਂ ਕੰਚਨ ਜਾਨ ਕੀਤਾ
ਖੁਲੀ ਵਾਸ਼ਨਾ ਦੇਇ ਅਰਿੰਡ ਤਾਈਂ ਚੰਦਨ ਨਾਮ ਧਰੀਕ ਪਛਾਨ ਕੀਤਾ
ਕੌਣ ਜਾਣਦਾ ਕੌਣ ਪਛਾਣਦਾ ਸੀ ਗਿਣਤੀ ਵਿਚ ਹੋਕੇ ਮਿਹਰਬਾਨ ਕੀਤਾ
ਕਰਾਂ ਸ਼ੁਕਰ ਹਜ਼ਾਰ ਕਰਤਾਰ ਸਿੰਘਾ ਮੈਨੂੰ ਵਿਦਯਾ ਦਾ ਵਡਾ ਦਾਨ ਕੀਤਾ

## ਵਾਕ ਕਵੀ

ਗ੍ਰੰਥ, ਪੰਥ, ਸਤਿਗੁਰੂ ਕਰਤਾਰ ਤਾਈਂ ਸਿਮਰ ਮੰਗਲਾਚਾਰ ਕਰਾਇਕੇ ਜੀ
ਓਟ ਰੱਖ ਅਕਾਲ ਦਿਆਲ ਸੰਦੀ ਦੇਤੀ ਦੇਵਤੇ ਸਭ ਭੁਲਾਇਕੇ ਜੀ
ਇਸ਼ਟ ਦੇਵ ਸਤਿਗੁਰੂ ਗੋਬਿੰਦ ਸਿੰਘ ਦੇ ਸੁਰਤ ਚਰਨਾਂ ਵਿਚ ਟਕਾਇਕੇ ਜੀ
ਕਰਦਾ ਹਾਂ ਇਹ ਸ਼ੁਰੂ ਗ੍ਰੰਥ ਸੋਹਣਾ ਆਸ ਨੇਕੀ ਦੀ ਚਿਤ ਰਕਾਇ ਕੇ ਜੀ
ਛੇਵੇਂ ਸਤਿਗੁਰਾਂ ਦਾ ਲਿਖਾਂ ਹਾਲ ਸਾਰਾ ਇਤਿਹਾਸ ਦੇ ਤਈਂ ਖੋਜਾਇਕੇ ਜੀ
ਹੈ "ਸੂਰਜ ਪ੍ਰਕਾਸ਼" ਸਮੁੰਦਰ ਡੂੰਘ ਗੋਤੇ ਓਸਦੇ ਵਿਚ ਲਗਾਇ ਕੇ ਜੀ

*ਵਿਦਯਾ ਗੁਰੂ.—ਗੁਰਪੁਰ ਨਿਰਾਸੀ ਸ੍ਰੀ ਮਾਨ ਭਾਈ ਦੁਸੌਂਦਾ ਸਿੰਘ ਜੀ ਮੇਰੇ ਪਿਤਾ ਜੀ ਦੇ ਵਡੇ ਭਰਾਤਾ ਸਨ ਜਿਨ੍ਹਾਂ ਸਾਰੀ ਉਮਰ ਵਿਰਕਤ ਰਹਿਕੇ [illegible] ਕਮਾਈ ਕਰ ਬੇਅੰਤ ਜੀਆਂ ਨੂੰ ਵਿਦਯਾ ਬਖਸ਼ੀ।

ਰਤਨ ਯਸ ਸਤਿਗੁਰਾਂ ਦੇ ਚੁਣ ਸੋਹਣੇ ਕਵਿਤਾ ਲੜੀ ਦੇ ਵਿਚ ਪੁਰਾਇ ਕੇ ਜੀ
ਪਾਵਾਂ ਪੰਥ ਦੇ ਗਲ ਪ੍ਰੇਮ ਸੇਤੀ ਮਣੀਆਂ ਮਾਣਕਾਂ ਹਾਰ ਬਨਾਇ ਕੇ ਜੀ
ਜਿੰਨੀ ਬੁੱਧ ਤੇ ਬਖਸ਼ੀ ਦਾਤ ਸਤਿਗੁਰ ਓਨੀ ਖਰਚ ਤੇ ਢੂੰਢ ਢੂੰਡਾਇ ਕੇ ਜੀ
ਕੁਝ ਕਣੀਆਂ ਲੈ ਸੁਮੇਰ ਵਿਚੋਂ ਕਰਾਂ ਪੰਥ ਦੇ ਪੇਸ਼ ਸਜਾਇ ਕੇ ਜੀ
ਗੁਰੂ ਪੰਥ ਕਰ ਮਿਹਰ ਮਨਜੂਰ ਕਰ ਲਏ ਭੁਲਾਂ ਸਾਰੀਆਂ ਤੇ ਪੜਦਾ ਪਾਇ ਕੇ ਜੀ
ਹੈ ਬਿਰਦ ਗਰੀਬ ਨਿਵਾਜ ਭਾਰਾ ਭੇਟਾ ਕਰੇ ਮਨਜ਼ੂਰ ਵਡਿਆਇ ਕੇ ਜੀ
ਮੈਨੂੰ ਮਾਨ ਗੁਮਾਨ ਹੈ ਇਹੋ ਸੱਚਾ ਗੁਰੂ ਪੰਥ ਦਾ ਡਿਠਾ ਅਜ਼ਮਾਇ ਕੇ ਜੀ
ਭੁਲਣ ਹਾਰਿਆਂ ਤਈਂ ਕਰਤਾਰ ਸਿੰਘਾ ਸਦਾ ਬਖਸ਼ਦਾ ਸ਼ਰਨੀ ਲਾਇ ਕੇ ਜੀ

ਤਥਾ

ਮੋਟੀ ਬੁਧ ਤੇ ਕਵਿਤਾ ਹੈ ਮੋਟੀ ਉਚੀ ਸ਼ਾਇਰੀ ਕਰਨੀ ਜਾਨਦਾ ਨਹੀਂ
ਨਹੀਂ ਚਾਤੁਰੀ ਕਾਵਜ ਦੀ ਕੋਈ ਆਉਂਦੀ ਰਸ ਰੰਗ ਤੇ ਢੰਗ ਪਛਾਨਦਾ ਨਹੀਂ
ਸਿਧੇ ਸਾਦੇ ਖਿਆਲ ਉਬਾਲ ਦਿਲਦੇ ਬਹੁਤ ਲੰਮੀਆਂ ਤਾਣੀਆਂ ਤਾਨਦਾ ਨਹੀਂ
ਗੁਰੂ ਪੰਥ ਦਾ ਯਸ ਤੇ ਝੱਸ ਦਿਲਦਾ ਹੋਰ ਕੰਮ ਕੋਈ ਖਾਸ ਗੁਮਾਨਦਾ ਨਹੀਂ
ਮੋਤੀ ਸੁਖਨ ਲਿਖਣਾ ਐਵੇਂ ਭੁਲ ਮੇਰੀ ਫਿਕੇ ਬੋਲ, ਕੋਈ ਰਸ ਜ਼ਬਾਨਦਾ ਨਹੀਂ
ਨਹੀਂ ਮੈਂ ਸ਼ਾਇਰਾਂ ਦੀ ਕਦਮ ਧੂੜ ਜੇਹਾ ਸੁਖਨ ਕੱਢਦਾ ਖਾਸ ਮਕਾਨਦਾ ਨਹੀਂ
ਕਵੀ ਰੱਖਦੇ ਹੈਨ ਦਮਾਗ ਉਚੇ ਕਵਿਤਾ ਕੰਮ ਹਰ ਇਕ ਇਨਸਾਨ ਦਾ ਨਹੀਂ
ਮੈਂ ਤਾਂ ਠਰਕ ਐਵੇਂ ਪੂਰਾ ਕਰੀ ਜਾਂਦਾ ਹੋਰ ਭਾਵੰਦਾ ਰਸ ਜਹਾਨ ਦਾ ਨਹੀਂ
ਯੱਸ ਗੁਰਾਂ ਦਾ ਸਮਝ ਕੇ ਇਹੋ ਆਦਰ ਆਦ੍ਰਿਸ਼ ਕੋਈ ਮੇਰੇ ਸ਼ਾਨ ਦਾ ਨਹੀਂ
ਭੁਲਨਹਾਰ ਮੈਂ ਜੀਵ ਕਰਤਾਰਸਿੰਘਾ ਹਾਮੀ ਦਾਸ ਇਹ ਕਦੇ ਅਭਿਮਾਨ ਦਾ ਨਹੀਂ

ਤਥਾ

ਸਤਿਗੁਰਾਂ ਦਾ ਯਸ ਅਥਾਹ ਸਾਗਰ ਪਾਰ ਜਾਣਾ ਇਰਾਦਾ ਇਹ ਦਾਸ ਦਾ ਏ
ਬਲ ਬੁਧ ਤੇ ਨਹੀਂ ਤਰਾਨ ਕੋਈ ਡਰ ਚਿਤ ਤਾਈਂ ਪਿਆ ਭਾਸਦਾ ਏ
*ਗੁਲਰ ਜੰਤ ਹਵਾ ਦੇ ਆਸਰੇ ਹੋ ਚਾਹੁੰਦਾ ਪਾਵਨਾ ਭੇਦ ਅਕਾਸ਼ ਦਾ ਏ
ਵਿਹਲ ਲੱਗਦਾ ਨਹੀਂ ਗ੍ਰਿਹਸਤ ਵਿਚੋਂ ਦੁਖੀ ਸੁਖੀ ਹੋ ਚਿਤ ਹਿਰਾਸ ਦਾ ਏ
ਪ੍ਰਾਧੀਨਤਾ ਦੇ ਧੰਦੇ ਮੁਕਦੇ ਨਹੀਂ ਜਿਵੇਂ ਬੈਲ ਨੂੰ ਗੇੜ ਖਰਾਸ ਦਾ ਏ
ਕਰਨੀ ਕਵਿਤਾ ਖਵਿਤਾ ਬੜੀ ਔਖੀ ਔਖਾ ਖੋਜਣਾ ਬੜਾ ਇਤਿਹਾਸ ਦਾ ਏ
ਏਧਰ ਚਿਤ ਉਮੰਗ ਦੇ ਰੰਗ ਭਰਿਆ ਬਣਿਆਂ ਭੌਰ ਜਸ ਗੁਰਾਂ ਦੀ ਬਾਸ ਦਾ ਏ

---

*ਗੁਲਰ ਇਕ ਮੱਧ ਹਿੰਦ ਵਿਚ ਦ੍ਰਖਤ ਹੁੰਦਾ ਹੈ, ਜਿਸਦੇ ਫਲ ਕੀੜਿਆਂ ਨਾਲ ਹੀ ਭਰੇ ਹਏ ਹੁੰਦੇ ਹਨ।

ਨਾਲੇ ਘੜੀ ਵਿਸਾਹ ਨਹੀਂ ਜ਼ਿੰਦਗੀ ਦਾ ਕੋਈ ਨਹੀਂ ਇਤਬਾਰ ਸੁਆਸ ਦਾ ਏ
ਕਿਸੇ ਦਿਨ ਇਸ ਠੀਕਰੇ ਭਜ ਜਾਣਾ ਫਾਨੀ ਪੁਤਲਾ ਹੱਡ ਤੇ ਮਾਸ ਦਾ ਏ
ਸਾਰੇ ਕਾਜ ਜਿਹੜਾ ਸੋਈਓ ਭਲਾ ਜਾਣਾ ਬਣੇ ਹੀਲਾ ਕੋਈ ਨੇਕੀ ਦੀ ਰਾਸ ਦਾ ਏ
ਕਾਰਜ ਗੁਰਾਂ ਦਾ ਗੁਰਾਂ ਨਿਭਾ ਲੈਣਾ ਕਰਨਾ ਮੈਂ ਗੁਮਾਨ ਫਿਰ ਕਾਸ ਦਾ ਏ
ਬਲਹੀਨ ਨਾਦਾਨ ਕਰਤਾਰ ਸਿੰਘਾ ਹੈ, ਫੜਿਆ ਆਸਰਾ ਗੁਰਾਂ ਦੀ ਆਸ ਦਾ ਏ

ਤਥਾ

ਅਗੇ ਪੰਥ ਦੇ ਹਾਲ ਦੂੰਹ ਸਦੀਆਂ ਦੇ ਬੀੜਾ ਚੁਕ ਸਾਰੇ ਦੂਜੀ ਵਾਰ ਲਿਖ ਲਏ
ਅਗ ਚਹੁੰ ਹਿਸਿਆਂ ਵਿਚ ਖਤਮ ਹੈਸਨ ਦੂਜੀ ਵਾਰ ਹਨ ਸਤ ਸਵਾਰ ਲਿਖ ਲਏ
ਭਾਵੇਂ ਕੰਮ ਔਖਾ ਬੜਾ ਦਿਸਦਾ ਸੀ ਫਰਜ਼ ਸਮਝਕੇ ਕਸ਼ਟ ਸਹਾਰ ਲਿਖ ਲਏ
ਖੋਜ ਕੀਤਿਆਂ ਜੋ ਕੁਝ ਹੋਰ ਮਿਲਿਆ ਵਧ ਘਟ ਕਰ ਗ੍ਰੰਥ ਵਿਚਾਰ ਲਿਖ ਲਏ
ਬਾਬੇ ਬੰਦੇ ਤੋਂ ਲੈ ਦਲੀਪ ਸਿੰਘ ਤਕ ਸਾਕੇ ਪੰਥ ਦੇ ਸੋਹਣੇ ਸੁਧਾਰ ਲਿਖ ਲਏ
ਖੁਸ਼ ਹੋਇਆ ਸੀ ਦਿਲ ਕਰਤਾਰਸਿੰਘਾ ਸਤ ਹਿਸੇ ਇਹ ਭੀ ਹਠਧਾਰ ਲਿਖ ਲਏ

ਤਥਾ

ਸਿਰ ਥੱਕ ਗਿਆ ਚਿਤ ਅਕ ਗਿਆ ਪਰ ਥੱਕਿਆ ਨਹੀਂ ਪਿਆਰ ਅੰਦਰ
ਹੁਣ ਚੁਪ ਕਰ ਲਵਾਂ ਆਰਾਮ ਕੁਝ ਦਿਨ ਕਈ ਵਾਰ ਦਲੀਲ ਲਈਧਾਰ ਅੰਦਰ
ਟਿਕੀ ਨਹੀਂ ਦਲੀਲ ਪਰੇਮ ਅਗੇ ਖੜਕੀ ਸ਼ੌਕ ਦੀ ਆਣ ਕੇ ਤਾਰ ਅੰਦਰ
ਰਹਿਕੇ ਵਿਹਲਿਆਂ ਭੀ ਦਿਨ ਕੱਟਣੇ ਨੇ ਹੈ ਲੰਘਾਵਣਾਂ ਝੱਟ ਸੰਸਾਰ ਅੰਦਰ
ਬ੍ਰਿਤੀ ਮਨ ਦੀ ਟਿਕ ਕੇ ਨਹੀਂ ਬਹਿਣਾ ਤਣਦੀ ਤਾਣੀਆਂ ਰਹੂ ਬੇਕਾਰ ਅੰਦਰ
ਬਾਂਦਰ ਮਨ ਤਾਈਂ ਵਸ ਕਰਨ ਖਾਤਰ ਕੋਈ ਚਾਹੀਦੀ ਹੈ ਦੇਣੀ ਕਾਰ ਅੰਦਰ
ਮਨ ਰਹੇ ਰੁਝਾ, ਕਾਰ ਨੇਕੀ ਦੀ ਹੋਏ ਵਿਹਲਾ ਲਗੇ ਨ ਵਿਸ਼ੇ ਵਿਕਾਰ ਅੰਦਰ
ਗੁਰ ਯੱਸ਼ ਨਾਲੋਂ ਹੋਰ ਕਾਰ ਕਿਹੜੀ, ਚੰਗੀ ਏਸ ਸੰਸਾਰ ਅਸਾਰ ਅੰਦਰ
ਧੰਦੇ ਜੱਗ ਦੇ ਕਦੇ ਭੀ ਮੁਕਣੇ ਨਹੀਂ ਜੀਵ ਫਸੇ ਨੇ ਏਸੇ ਵਗਾਰ ਅੰਦਰ
ਏਹੋ ਸੋਚ ਕੇ ਠੀਕ ਕਰਤਾਰ ਸਿੰਘਾ ਮਨ ਜੋੜਿਆ ਨੇਕ ਵਿਆਰ ਅੰਦਰ

ਸੂਰਜ ਪ੍ਰਕਾਸ਼

ਸ੍ਰੀ ਮਾਨ ਸ਼੍ਰੋਮਣੀ ਕਵੀਆਂ ਦੇ ਸੰਤੋਖ ਸਿੰਘ ਜੀ ਵਡੀ ਕਾਰ ਕਰ ਗਏ
ਦਸਾਂ ਗੁਰਾਂ ਦਾ ਲਿਖ ਇਤਿਹਾਸ ਪੂਰਾ ਸਿਰ ਪੰਥ ਦੇ ਬੜਾ ਉਪਕਾਰ ਕਰ ਗਏ
ਯਸ ਰਚਿਆ ਬੜਾ ਅਥਾਹ ਸਾਗਰ ਗ੍ਰੰਥ "ਸੂਰਜ ਪ੍ਰਕਾਸ਼" ਤਿਯਾਰ ਕਰ ਗਏ

ਵਿਦਵਾਨ ਮਹਾਨ ਗਿਆਨ ਪੂਰਨ ਕਵਿਤਾ ਲਿਖਨ ਦੀ ਹੱਦ ਸੰਸਾਰ ਕਰ ਗਏ
ਪਿਛੇ ਹੋਇਆ ਨਾਹੀਂ ਅਗੋਂ ਸ਼ਾਇਦ ਹੋਵੇ ਬੇਮਸਾਲ ਕਮਾਲ ਅਪਾਰ ਕਰ ਗਏ
ਧੰਨਵਾਦ ਹਜ਼ਾਰ ਕਰਤਾਰ ਸਿੰਘਾ ਉਹ ਮਸਾਲਾ ਜਮਾ ਬੇਸ਼ੁਮਾਰ ਕਰ ਗਏ

ਤਥਾ

ਓਹਨੀ ਦਿਨੀ ਭਾਸ਼ਾ ਲਿਖੀ ਪੜੀ ਦੀ ਸੀ ਭਾਸ਼ਾ ਵਿਚ ਗ੍ਰੰਥ ਬਨਾਇਆ ਜੀ
ਕਵਿਤਾ ਲਿਖੀ ਸੋਹਣੀ ਰੰਗ ਰਸ ਪੂਰਨ ਭਾਵ ਭਾਵਦਾ ਜ਼ੋਰ ਦਿਖਾਇਆ ਜੀ
ਸਮੇਂ ਬਦਲ ਜ਼ਮਾਨੇ ਦੀ ਚਾਲ ਬਦਲੀ ਦੇਸੀ ਬੋਲੀ ਨੇ ਰੰਗ ਪਰਤਾਇਆ ਜੀ
ਰੁਚੀ ਬਦਲੀ ਆਣ ਪੰਜਾਬੀਆਂ ਦੀ ਦਿਲ ਮਾਦਰੀ ਬੋਲੀ ਤੇ ਲਾਇਆ ਜੀ
ਕੌਣ ਪੜੇ ਹੁਣ ਏਡੇ ਗ੍ਰੰਥ ਨੂੰ ਲੈ ਭਾਸ਼ਾ ਬੋਲਨੋਂ ਚਿਤ ਚੁਰਾਇਆ ਜੀ
ਏਸੇ ਲਈ "ਸੂਰਜ ਪ੍ਰਕਾਸ਼" ਪਾਸੋਂ ਲਾਭ ਪੰਥ ਨੇ ਨਹੀਂ ਉਠਾਇਆ ਜੀ
ਘਾਟਾ ਹੁਣ ਤੋੜੀ ਇਹੋ ਰਿਹਾ ਭਾਰਾ ਸਿਖ ਪੰਥ ਇਤਿਹਾਸ ਭੁਲਾਇਆ ਜੀ
ਏਸ ਘਾਟੇ ਨੂੰ ਵੇਖ ਕੇ ਦਾਸ ਦੇ ਦਿਲ ਇਹ ਦ੍ਰਿੜ ਸੰਕਲਪ ਸਮਾਇਆ ਜੀ
ਹੈ ਲਿਖਣਾ ਗੁਰ ਇਤਿਹਾਸ ਸਾਰਾ ਬੋਲੀ ਰੱਖ ਪੰਜਾਬੀ ਜਤਾਇਆ ਜੀ
ਪੂਰਾ ਲਾਭ ਉਠਾਉਣ ਪੰਜਾਬ ਵਾਸੀ ਵਡਾ ਆਦ੍ਰਿਸ਼ ਇਹੋ ਰਖਾਇਆ ਜੀ
ਸਤਿਗੁਰਾਂ ਦੀ ਰੱਖ ਕੇ ਆਸ ਭਾਰੀ ਵਡੇ ਕੰਮ ਤਾਈਂ ਹਥ ਪਾਇਆ ਜੀ
ਪੂਰੀ ਆਸ ਹੋ ਜਾਏ ਕਰਤਾਰ ਸਿੰਘਾ ਸਤਿਨਾਮੁ ਕਰਤਾਰ ਧਿਆਇਆ ਜੀ



ਲੜੀ ਛੇਵੀਂ

# * ਸ੍ਰੀ ਖੜਗੇਸ਼ ਪ੍ਰਕਾਸ਼ *

ਇਹ ਨਾਮ "ਖੜਗੇਸ਼ ਪ੍ਰਕਾਸ਼" ਸੋਹਣਾ ਰੱਖ ਕਲਮ ਨੂੰ ਅਗੇ ਚਲਾਵੰਦਾ ਹਾਂ
"ਦਲ ਭੰਜਨੀ ਜੋਤ" ਭੀ ਨਾਮ ਇਹਦਾ ਬੈਂਤਾਂ ਸਿਧਿਆਂ ਵਿਚ ਬਨਾਵੰਦਾ ਹਾਂ
ਮੀਰੀ ਪੀਰੀ ਦੇ ਮਾਲਕ ਗੁਰੂ ਜੀ ਦਾ ਯਸ ਬੁਧ ਅਨੁਸਾਰ ਲਿਖਾਵੰਦਾ ਹਾਂ
ਵਡੇ ਵਡੇ ਗੁਰਿਆਈ ਦੇ ਚਮਤਕਾਰੇ ਰੱਬੀ ਬਰਕਤਾਂ ਲਿਖ ਦਿਖਾਵੰਦਾ ਹਾਂ
ਬਾਦਸ਼ਾਹੀ ਫੌਜਾਂ ਨਾਲ ਜੰਗ ਭਾਰੇ ਘੱਲੂਘਾਰੇ ਜਿਉਂ ਹੋਇ ਜਤਾਵੰਦਾ ਹਾਂ
ਬੀਰ ਰਸ ਤੇ ਰਾਜਸੀ ਸ਼ਾਂਤੀ ਨੂੰ ਕਠੇ ਕਰ ਤਸਵੀਰ ਖਿਚਾਵੰਦਾ ਹਾਂ
ਦੁਨੀਆਂ ਤਾਈਂ ਹੈਰਾਨ ਕਰ ਦੇਣ ਵਾਲੇ ਖੇਲ ਅਚਰਜ ਜ਼ਾਹਿਰ ਕਰਾਵੰਦਾ ਹਾਂ
ਵਡੇ ਗੋੜ ਖਜ਼ਾਨੇ ਕਰਤਾਰ ਸਿੰਘਾ ਖੋਲ ਖੁਲੇ ਗਫੇ ਵਰਤਾਵੰਦਾ ਹਾਂ

ਵਾਕ ਕਵੀ

ਜਨਮ ਕਥਾ ਅਤੇ ਸਾਰੀ ਬਾਲ ਲੀਲਾ ਉਕੀ ਲਿਖ ਕੇ ਨਹੀਂ ਦਿਖਾਂ ਏਥੇ
ਪੰਜਵੇਂ ਗੁਰਾਂ ਦੀ *ਕਥਾ ਵਿਚ ਲਿਖੀ ਸਾਰੀ ਏਸ ਲਈ ਨ ਮੁੜ ਦੁਹਰਾਂ ਏਥੇ
ਗੱਦੀ ਬੈਠਨੇ ਤੋਂ ਸਾਰੇ ਹਾਲ ਅਗਲੇ ਸੁੰਦਰ ਢੰਗ ਤੇ ਖੋਲ ਰਖਾਂ ਏਥੇ
ਛੇਵੇਂ ਸਤਿਗੁਰਾਂ ਦੇ ਕਰਤਾਰ ਸਿੰਘਾ ਸੋਹਣੇ, ਸੋਹਣੇ ਪ੍ਰਸੰਗ ਸੁਨਾਂ ਏਥੇ

ਬੀਰ ਰਸ ਦਾ ਰੰਗ

ਸੋਲਾਂ ਸੌ ਤਰੇਠ ਦੇ ਜੇਠ ਬਾਈ ਗੁਰੂ ਪੰਜਵੇਂ ਜੋਤ ਸਮਾਇ ਭਾਈ
ਚੰਦੂ ਦੁਸ਼ਟ ਨੇ ਕਿਹੜੇ ਅਪਰਾਧ ਕੀਤੇ ਓਹਨਾਂ ਜ਼ਿਮੀਂ ਅਸਮਾਨ ਕੰਬਾਇ ਭਾਈ
ਓਹ ਪੰਜਵੀਂ ਲੜੀ ਦੇ ਵਿਚ ਲਿਖੇ ਓਥੋਂ ਪੜ੍ਹ ਦੇਖੋ ਚਿਤ ਲਾਇ ਭਾਈ
ਸਿਖਾਂ ਸਾਬੀਆਂ ਮੁੜ ਲਾਹੌਰ ਵਿਚੋਂ ਸਾਰੇ ਦੁਖੜੇ ਫੋਲ ਸੁਨਾਇ ਭਾਈ
ਓਸ ਪਾਪ ਨੇ ਹਰ ਗੋਬਿੰਦ ਜੀ ਦਾ ਦਿਤਾ ਛਤ੍ਰੀ ਖੂਨ ਭੜਕਾਇ ਭਾਈ
ਬੀਰ ਰਸ ਨੇ ਆਣ ਉਬਾਲ ਖਾਧਾ ਲਈ ਹੋਰ ਦੀ ਹੋਰ ਠਹਿਰਾਇ ਭਾਈ
ਦੰਡ ਦੇਵਣਾ ਜ਼ਾਲਮਾਂ ਪਾਪੀਆਂ ਨੂੰ ਦੇਣੀ ਸ਼ਾਹੀ ਦੀ ਜੜ੍ਹ ਹਿਲਾਇ ਭਾਈ
ਜਿਸ ਸ਼ਾਹੀ ਦੇ ਵਿਚ ਹਨੇਰ ਏਡਾ ਦੇਣੀ ਚਾਹੀਦੀ ਸਫਾ ਉਠਾਇ ਭਾਈ
ਜੋ ਰੀਤ ਸੰਸਾਰ ਦੀ ਕਰਨੀ ਸੀ ਉਰ ਗੁਰਾਂ ਦਾ ਨਮਿਤ ਕਰਾਇ ਭਾਈ
ਦੂਰ ਨੇੜਿਓਂ ਸੰਗਤਾਂ ਆਇ ਗਈਆਂ ਗੱਲ ਸਾਕੇ ਦੀ ਸੁਣ ਸੁਨਾਇ ਭਾਈ
ਨੌਂ ਹਾੜ ਤੇ ਦਸਵੀਂ ਤਿਥ* ਹੈਸੀ ਬੜਾ ਭਾਰਾ ਦੀਵਾਨ ਲਗਾਇ ਭਾਈ
ਤਖਤ ਬੈਠਨੇ ਲਈ ਕਰਤਾਰ ਸਿੰਘਾ ਸਤਿਗੁਰਾਂ ਨੇ ਸਾਜ ਸਜਾਇ ਭਾਈ

ਸ੍ਰੀ ਹਰਿਗੋਬਿੰਦ ਜੀ ਦਾ ਦੀਵਾਨ

‡ਕੋਠੇ ਸਾਹਿਬ ਦੇ ਅਗੇ ਦੀਵਾਨ ਲਗਾ ਸਭੇ ਸਿਖ ਮਸੰਦ ਸਨ ਆਨ ਬੈਠੇ
ਭੁਲੇ, ਤ੍ਰਿਹੁਣ, ਬੇਦੀ ਸੋਢੀ ਸਾਕ ਸਾਰੇ ਚੋਖੀ ਗਿਣਤੀ ਵਿਚ ਪਛਾਨ ਬੈਠੇ
ਬਿਧੀ ਚੰਦ, ਪਿਰਾਣਾ ਤੇ ਭਾਈ ਬੁਢਾ, ਗੁਰਦਾਸ ਜੈਸੇ ਵਿਦਵਾਨ ਬੈਠੇ
ਭਾਈ ਬਾਹਲੋ, ਸਾਹਲੋ, ਕਲਯਾਣੇ ਜੈਸੇ ਕਾਰਦਾਰ ਤੇ ਖਾਸ ਦੀਵਾਨ ਬੈਠੇ
ਦੂਰੋਂ ਨੇੜਿਓਂ ਸੰਗਤਾਂ ਆਇ ਗਈਆਂ ਜਸ ਰਾਗੀ ਰਬਾਬੀ ਭੀ ਗਾਨ ਬੈਠੇ
ਏਨੇ ਚਿਰ ਨੂੰ ਸਤਿਗੁਰੂ ਪਹਿਨ ਬਸਤਰ ਆਇ ਸਭਾ ਅੰਦਰ ਨਾਲ ਸ਼ਾਨ ਬੈਠੇ
ਸਭੇ ਸੇਵਕ ਸੀਸ ਝੁਕਾਇ ਚਰਨੀ ਸੁੰਦਰ ਮੁਖ ਤੇ ਲਾਇ ਧਿਆਨ ਬੈਠੇ
ਬਾਲ ਰੂਪ ਸਤਿਗੁਰੂ ਜੀ ਬਾਲ ਕਵੀ ਬੜੇ ਭਾਰੇ ਇਕਬਾਲ ਦੀ ਖਾਨ ਬੈਠੇ

---

*ਲੜੀ ਨੰਬਰ ਪੰਜਵੀਂ ਪਾਤਸ਼ਾਹੀ ਵਿਚ। *ਐਤਵਾਰ। ‡ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਵਾਸ ਅਸਥਾਨ।

ਮੱਥਾ ਚਮਕਦਾ ਖਾਸ ਜਮਾਲ ਰੱਬੀ ਦੇਵ ਸਭਾ ਦੇ ਵਿਚ ਭਗਵਾਨ ਬੈਠੇ
ਬੀਰ ਰਸ ਦਾ ਭਰਿਆ ਗੋਲ ਚਿਹਰਾ 'ਭਾਰੇ ਅੰਗ ਸਾਰੇ ਪਹਿਲਵਾਨ ਬੈਠੇ
ਬੱਚਾ ਸ਼ੇਰ ਦਾ ਜਿਵੇਂ ਨਿਰਭੈ ਹੁੰਦਾ ਬਾਲ ਸਤਿਗੁਰੂ ਜੀ ਭਵਾਂ ਤਾਨ ਬੈਠੇ
ਅੱਜ ਸ਼ਾਂਤ ਰੂਪੀ ਗੱਦੀ ਬਦਲ ਗਈ ਮਹਾਂ ਬੀਰ ਗੁਰੂ ਬਲਵਾਨ ਬੈਠੇ
ਅੰਦਰ ਗਦਾ ਗਰੀਬੀਦੀ ਰੱਖ ਕਰ ਕਰਕੇ ਦੁਸ਼ਟ ਦੰਡਨੀ *ਪਾਨ ਕ੍ਰਿਪਾਨ ਬੈਠੇ
ਸਗਲ ਰੇਨ ਛਾਰੀ ਖੰਨਾ ਛੱਡ ਕੇ ਜੀ ਅੱਜ ਖੰਡਾ ਦੁਧਾਰਾ ਲਿਸ਼ਕਾਨ ਬੈਠੇ
ਚੁਸਤ ਯੋਧਿਆਂ ਵਾਲੀ ਪੁਸ਼ਾਕ ਪਹਿਨੀ ਬੀਰ ਆਸਨ ਗੁਰੂ ਸੁਜਾਨ ਬੈਠੇ
ਸੋਹਣੇ ਰੂਪ ਨੂੰ ਵੇਖ ਕਰਤਾਰ ਸਿੰਘਾ ਬੜੇ ਬੜੇ ਯੋਧੇ ਲਾਹ ਗੁਮਾਨ ਬੈਠੇ

ਪਹਿਲੀ ਰਸਮ

ਜਦ ਸਭ ਸਾਮਾਨ ਹੋ ਜਮ੍ਹਾ ਗਿਆ ਬੜੇ ਬੜੇ ਮਸੰਦ ਫਿਰ ਆਂਵਦੇ ਨੇ
ਸੇਲ੍ਹੀ, ਮਾਲਾ, ਮੰਗਾ ਨਲਯੇਰ ਟਕੇ ਕੇਸਰ ਆਦਿ ਚੀਜ਼ਾਂ ਲਿਆ ਟਿਕਾਵੰਦੇ ਨੇ
ਪਿਛੇ ਭਾਈ ਗੁਰਦਾਸ ਜੀ ਚੌਰ ਕਰਦੇ ਬਾਬਾ ਬੁੱਢਾ ਜੀ ਸਾਹਵੇਂ ਸੁਹਾਵੰਦੇ ਨੇ
ਸ੍ਰੀ ਹਰਿਗੋਬਿੰਦ ਜੀ ਵੇਖ ਕਰ ਕੇ ਸੁੰਦਰ ਮੁੱਖ ਵਿਚੋਂ ਮੁਸਕਰਾਵੰਦੇ ਨੇ
ਦੱਸੋ ਬਾਬਾ ਜੀ ਕੀਹ ਲਿਆਇ ਧਰਿਆ ਤੇ ਮਸੰਦ ਕਰਨਾ ਕੀਹ ਚਾਹਵੰਦੇ ਨੇ
ਮੁੱਢੋਂ ਇਹੋ ਗੁਰਿਆਈ ਦੀ ਰੀਤ ਚੱਲੀ ਬਾਬਾ ਬੁੱਢਾ ਜੀ ਮੁਖੋਂ ਫੁਰਮਾਵੰਦੇ ਨੇ
ਸਿਹਲੀ ਸਿਰ ਪਹਿਨੋ ਮਾਲਾ ਗਲ ਪਾਵੋ ਅਗੋਂ ਕਰੋ ਜਿਹੜੇ ਕੰਮ ਭਾਵੰਦੇ ਨੇ
ਬਾਬੇ ਬੁਢੇ ਜੀ ਤਾਈਂ ਕਰਤਾਰ ਸਿੰਘਾ ਸ੍ਰੀ ਗੁਰੂ ਜੀ ਆਖ ਸੁਨਾਵੰਦੇ ਨੇ

ਸ੍ਰੀ ਹਰਿਗੋਬਿੰਦ ਸਾਹਿਬ ਜੀ

ਸਿਹਲੀ ਮਾਲਾ ਦਾ ਸਮਾਂ ਹੁਣ ਬੀਤ ਗਿਆ ਸਮਾਂ ਆਗਿਆ ਤੇਗ ਸਜਾਵਨੇ ਦਾ
ਮੰਜੀ ਸੋਹੇ ਫਕੀਰੀ ਦੀ ਸ਼ਾਨ ਅੰਦਰ ਹੁਣ ਸਮਾਂ ਹੈ ਤਖਤ ਸੁਹਾਵਨੇ ਦਾ
ਧਰਮ, ਪਤ ਤੇ ਦੇਸ਼ ਹੈ ਵਿਚ ਖਤਰੇ ਵੇਲਾ ਨਹੀਂ ਹੈ ਮਾਲਾ ਫਿਰਾਵਨੇ ਦਾ
ਦੁਸ਼ਟ ਹੋਇ ਹਾਕਿਮ,ਬਾਦਸ਼ਾਹ ਜ਼ਿੱਦੀ ਆਹਰ ਫੜਿਆ ਹੈ ਪ੍ਰਜਾ ਨੂੰ ਖਾਵਨੇ ਦਾ
ਸਾਡੇ ਪਿਤਾ ਜੈਸੇ ਸ਼ਾਂਤ ਰੂਪ ਮਾਰੇ ਹੀਲਾ ਕਰਨਗੇ ਸਾਨੂੰ ਸਤਾਵਨੇ ਦਾ
ਕੋਈ ਸੁਣਦਾ ਗਊ ਗਰੀਬ ਦੀ ਨਹੀਂ ਕੋਈ ਲਾਭ ਨ ਕੂਕ ਸੁਨਾਵਨੇ ਦਾ
ਦੁਸ਼ਟ ਦੰਡ ਤੋਂ ਬਿਨਾਂ ਨ ਆਉਣ ਕਾਬੂ ਹੈ ਸਮਾਂ ਤਲਵਾਰ ਉਠਾਵਨੇ ਦਾ
ਨਾਲ ਸ਼ਾਂਤ ਦੇ ਬੀਰ ਰਸ ਖੜਾ ਕਰਕੇ ਵੇਲਾ ਹੈ ਸੁਭਾਵ ਪਲਟਾਵਨੇ ਦਾ
ਪਿਆ ਜਗਤ ਦੇ ਵਿਚ ਹਨੇਰ ਭਾਰਾ ਵੇਲਾ ਨਹੀਂ ਸਮਾਧੀਆਂ ਲਾਵਨੇ ਦਾ

*ਹਥ ਵਿੱਚ ।

ਹੁਣ ਹੋਣਗੇ ਜੰਗ ਕਰਤਾਰ ਸਿੰਘਾ ਆਇਆ ਸਮਾਂ ਖੰਡਾ ਖੜਕਾਵਣੇ ਦਾ

ਤਥਾ

ਸਿਹਲੀ ਮਾਲਾ ਨੂੰ ਬਾਬਾ ਜੀ ਰੱਖ ਛਡੋ ਸ਼ਸਤਰ ਅਸਾਂ ਹੁਣ ਅੰਗ ਸਜਾਵਣੇ ਨੇ
ਭ੍ਰਿਸ਼ਟ ਹੋ ਗਿਆ ਰਾਜ ਚੁਗੱਤਿਆਂ ਦਾ ਨਾਲ ਉਹਨਾਂ ਦੇ ਜੰਗ ਮਚਾਵਣੇ ਨੇ
ਓਹਨਾਂ ਰਾਕਸ਼ਾਂ ਜ਼ਾਲਮਾਂ ਨਾਲ ਅਸਾਂ ਸਿੱਖ ਸ਼ੇਰ ਬਨਾਇ ਲੜਾਵਣੇ ਨੇ
ਇਹ ਸਿੱਧੇ ਸਾਦੇ ਸਿੱਖ ਮਾਲਾ ਫੇਰੂ ਯੋਧੇ ਚੋਣਵੇਂ ਕਰ ਠਹਿਰਾਵਣੇ ਨੇ
ਉਚੇ ਬੁਰਜ ਹੰਕਾਰ ਦੇ ਬਹੁਤ ਹੋਏ ਜ਼ੋਰ ਤੇਗ ਅਸਾਂ ਫੜ ਢਾਹਵਣੇ ਨੇ
ਹੋਇਆ ਹੁਕਮ ਅਕਾਲ ਦਾ ਇਹੋ ਸਾਨੂੰ ਭੇਦ ਆਪ ਤੋਂ ਨਹੀਂ ਛੁਪਾਵਣੇ ਨੇ
ਕਾਇਮ ਕਰਨੀ ਪੰਥ ਦੀ ਬਾਦਸ਼ਾਹੀ ਅਸਾਂ ਹੁਣ ਤੋਂ ਹੀ ਬੀਜ ਲਾਵਣੇ ਨੇ
ਫੇਰ ਧਰ ਕੇ ਦਸਵਾਂ ਰੂਪ ਅਸਾਂ ਰੌਲੇ ਬਾਦਸ਼ਾਹੀ ਵਿੱਚ ਪਾਵਣੇ ਨੇ
ਦਿੱਲੀ ਤਖਤ, ਲਾਹੌਰ ਤੇ ਨੂਣ ਕਾਬਲ ਆਹੂ ਜ਼ਾਲਮਾਂ ਦੇ ਮਾਰ ਲਾਹਵਣੇ ਨੇ
ਸਿੱਖ ਬਾਜ਼ ਬਨਾਇ ਕੇ ਚਿੜੀਆਂ ਤੋਂ ਜ਼ਾਲਮ ਉਨ੍ਹਾਂ ਦੇ ਹਥੋਂ ਕੁਹਾਵਣੇ ਨੇ
ਜ਼ਾਲਮ ਰਾਜ ਦੇ ਤਈਂ ਬਰਬਾਦ ਕਰ ਕੇ ਝੰਡੇ ਪੰਥ ਦੇ ਸਾਰੇ ਝੁਲਾਵਣੇ ਨੇ
ਸਿੱਖ ਬਣਨਗੇ ਬੀਰ ਅਕਾਲੀਏ ਜੀ ਧੌਂਸੇ ਫਤਹ ਦੇ ਅਗੇ ਵਜਾਵਣੇ ਨੇ
ਹੁਣ ਹੋਰ ਦਾ ਹੋਰ ਹੀ ਢੰਗ ਹੋਵੇ ਇਹਨਾਂ ਸਿੱਖਾਂ ਦੇ ਦਲ ਬਨਾਵਣੇ ਨੇ
ਢਾਢੀ ਗੌਣਗੇ ਵਾਰਾਂ ਕਰਤਾਰ ਸਿੰਘਾ ਮਰਦਾਂ ਵਧ ਕੇ ਹੱਥ ਦਿਖਾਵਣੇ ਨੇ

ਬਾਬੇ ਬੁੱਢੇ ਜੀ ਨੇ ਸ੍ਰੀ ਗੁਰੂ ਜੀ ਦੀ ਮਰਜੀ ਸਮਝ ਕੇ ਸ੍ਰੀ ਸਾਹਿਬ ਸਜਾ ਦੇਣੀ*

ਬਾਬਾ ਬੁੱਢਾ ਜੀ ਦੂਰ ਅੰਦੇਸ਼ ਭਾਰੇ ਸਿਹਲੀ ਮਾਲਾ ਦੇ ਤਈਂ ਚੁਕਾਨ ਛੇਤੀ
ਆਸ਼ਾ ਸਮਝ ਕਰਕੇ ਯੋਧੇ ਸਤਿਗੁਰਾਂ ਦਾ, ਥਾਂ ਮੰਜੀ ਤੇ ਤਖਤ ਡਹਾਨ ਛੇਤੀ
ਉਪਰ ਸੋਧ ਅਰਦਾਸ ਸਤਿਗੁਰੂ ਬੈਠੇ ਮਥੇ ਤਿਲਕ ਗੁਰਿਆਈ ਦਾ ਲਾਨ ਛੇਤੀ
ਸੋਹਣੀ ਤੇਗ ਉਠਾਇ ਕੇ ਗੁਰੂ ਜੀ ਦੇ ਫੜ ਬਾਬਾ ਜੀ ਗਾਤਰੇ ਪਾਨ ਛੇਤੀ
ਕਾਹਲੀ ਨਾਲ ਸੱਜੇ ਪਾਸੇ ਪਾਇ ਦਿਤੀ ਸਤਿਗੁਰੂ ਜੀ ਹਸ ਸੁਨਾਨ ਛੇਤੀ
ਸੱਜੇ ਪਾਸੇ ਇਹ ਬਾਬਾ ਜੀ ਪਾਇ ਦਿੱਤੀ ਖਬੇ ਚਾਹੀਦੀ ਸੀ ਫਰਮਾਨ ਛੇਤੀ
ਸੱਜੇ ਰਹਿਣ ਦਿਹੋ ਪਈ ਪੀਰੀ ਦੀ ਇਹ ਖਬੇ ਮੀਰੀ ਦੀ ਪਾਓ, ਜਤਾਨ ਛੇਤੀ
ਦੂਜੀ ਗੁਰਾਂ ਪਾ ਲਈ ਕਰਤਾਰ ਸਿੰਘਾ ਮੀਰੀ ਪੀਰੀ ਦੋਇ ਅੰਗ ਸੁਹਾਨ ਛੇਤੀ

---

*ਇਤਿਹਾਸ ਵਿਚ ਇਹੋ ਤਰਜ ਲਿਖੀ ਹੈ ਪਰ ਸਤਿਗੁਰਾਂ ਨੇ ਆਪ ਹੀ ਪੀਰੀ ਦੀ ਰਾਖੀ ਮੀਰੀ ਨੂੰ ਖੜਾ ਕਰ ਕੇ ਬੀਰ ਪੰਥ ਦਾ ਮੁੱਢ ਬੰਨ੍ਹ ਦਿਤਾ।

ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਰੂਪ

ਗੁਰੂ ਨਾਨਕ ਦਾ ਛੇਵਾਂ ਸਰੂਪ ਦੇਖੋ ਸੋਹਣਾ ਸੁੰਦਰ ਸਰੂਪ ਸਵਾਰ ਬੈਠਾ
ਮੱਥਾ ਟੇਕ ਕੇ ਮਾਲਾ ਨੂੰ ਰਖ ਦਿਤਾ ਪਾ ਗਾਤਰੇ ਤੇਗ ਤਲਵਾਰ ਬੈਠਾ
ਪੀਰੀ ਤਰਫ ਸੱਜੀ ਰਖੀ ਅਦਬ ਕਰਕੇ ਖਬੀ ਤਰਫ਼ ਮੀਰੀ ਤਈਂ ਧਾਰ ਬੈਠਾ
ਅੱਜ ਸਿਹਲੀ ਦੇ ਥਾਂ ਸੋਹਣੇ ਸੀਸ ਉਤੇ ਤੋੜੇ ਕਲਗੀਆਂ ਲਾਇ ਬਹਾਰ ਬੈਠਾ
ਬੜਾ ਸਾਹਿਬ ਉਹ ਤਖਤਅਕਾਲ ਬਣਿਆ ਉਪਰ ਸਜਿਆ ਗੁਰਅਵਤਾਰ ਬੈਠਾ
ਮਾਨੋ ਪਾਪ ਅੰਧੇਰ ਦੇ ਮੇਟਨੇ ਨੂੰ ਆਣ ਸੂਰਜ ਸੀ ਚਮਕਦਾਰ ਬੈਠਾ
ਕੋਟ ਇੰਦਰ ਜੈਸੇ ਲਜਾਵਾਨ ਹੋਏ ਗੁਰੂ ਬਾਲ ਸੋਹਣਾ ਸ਼ਾਨਦਾਰ ਬੈਠਾ
ਸਚਾ ਰਖਯਕ ਧਰਮ ਤੇ ਦੇਸ਼ ਦਾ ਜੀ ਤੇਗਾਂ ਪਹਿਣਕੇ ਦੋ, ਵਿਚਾਰ ਬੈਠਾ
ਪਾਪੀ ਜ਼ਾਲਮ ਰਾਵਣ ਮਾਰਨੇ ਨੂੰ ਰਾਮ ਲੰਘ ਸਮੁੰਦਰੋਂ ਪਾਰ ਬੈਠਾ
ਦੇਸੋਂ ਕੰਸ ਰੂਪੀ ਜ਼ੁਲਮ ਪੱਟਣੇ ਨੂੰ ਸ੍ਰੀ ਕ੍ਰਿਸ਼ਨ ਲਾ ਕੇ ਖਾਸ ਦਰਬਾਰ ਬੈਠਾ
ਸੰਤਾਂ ਭਗਤਾਂ ਦੇ ਕਸ਼ਟ ਕੱਟਣੇ ਲਈ ਵਿਸ਼ਨ ਛੱਡ ਬੈਕੁੰਠ ਆ ਸਾਰ ਬੈਠਾ
ਚੜਿਆ ਚਿਹਰੇ ਤੇ ਰੂਪ ਅਪਾਰ ਸੋਹਣਾ ਰੱਬੀ ਨੂਰ ਜ਼ਰੂਰ ਕਰਤਾਰ ਬੈਠਾ
ਬੈਠਾ ਚੰਦ ਬੇਦਾਗ ਦਹਿਚੰਦ ਹੋ ਕੇ ਸਿਖ ਸੰਗਤਾਂ ਗਿਰਦ ਪਰਵਾਰ ਬੈਠਾ
ਕਦੇ ਕਦੇ ਸ਼ਾਂਤੀ ਝਲਕ ਮਾਰ ਜਾਂਦੀ ਬੀਰ ਰਸ ਲੈ ਨਾਲ ਸ਼ਿੰਗਾਰ ਬੈਠਾ
ਗੁਰੂ ਹਰਿਗੋਬਿੰਦ ਕਰਤਾਰ ਸਿੰਘਾ ਸਿਰ ਚੁਕ ਗੁਰਿਆਈ ਦਾ ਭਾਰ ਬੈਠਾ

(ਓਸ ਵੇਲੇ ਭਾਈ ਗੁਰਦਾਸ ਜੀ ਨੇ ਕਈ ਪੌੜੀਆਂ ਉਚਾਰੀਆਂ, ਜਿਨ੍ਹਾਂ ਵਿਚੋਂ ਨਮੂਨੇ ਮਾਤਰ ਇਕ ਪੌੜੀ ਦਰਜ ਕੀਤੀ ਜਾਂਦੀ ਹੈ।

ਪੰਜ ਪਿਆਲੇ ਪੰਜ ਪੀਰ ਛਠਮ ਪੀਰ ਬੈਠਾ ਗੁਰ ਭਾਰੀ।
ਅਰਜਨ ਕਾਯਾਂ ਪਲਟਕੈ ਮੂਰਤਿ ਹਰਿਗੋਬਿੰਦ ਸਵਾਰੀ।
ਚੱਲੀ ਪੀੜ੍ਹੀ ਸੋਢੀਆਂ ਰੂਪ ਦਿਖਾਵਨ ਵਾਰੋਵਾਰੀ।
ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।
ਪੁਛਣ ਸਿਖ ਅਰਦਾਸ ਕਰ ਛੇ ਮਹਲਾਂ ਤਕ ਦਰਸ ਨਿਹਾਰੀ।
ਅਗਮ ਅਗੋਚਰ ਸਤਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।
ਕਲਜੁਗ ਪੀੜ੍ਹੀ ਸੋਢੀਆਂ ਨਿਹਚਲ ਨੀਵ ਉਸਾਰ ਖਿਲ੍ਹਾਰੀ।
ਜੁਗ ਜੁਗ ਸਤਿਗੁਰ ਧਰੇ ਅਵਤਾਰ। [ਵਾਰ ੧ ਪੌੜੀ ੪੮]

---

*ਜਿਹੜੇ ਅਜ ਧਰਮ ਤੇ ਰਾਜਨੀਤ ਨੂੰ ਵਖੋ ਵਖ ਦਸ਼ ਰਹੇ ਹਨ ਓਹ ਛੇਵੇਂ ਸਤਿਗੁਰਾਂ ਦੀ ਏਸ ਚਾਲ ਵਲ ਧਿਆਨ ਦੇਣ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੰਗਤ ਨੂੰ ਉਪਦੇਸ਼ ਕਰਨਾ

ਦਲ ਭੰਜਨ ਸੂਰਮੇਂ ਬਲੀ ਗੁਰ ਜੀ ਕਰਕੇ ਸੰਗਤਾਂ ਵਲ ਧਿਆਨ ਕਹਿੰਦੇ
ਉਚੀ ਗੱਜ ਕੇ ਸ਼ੇਰ ਦੇ ਵਾਂਗ ਮੂੰਹੋਂ, ਹੈਨ ਰਾਜੇ ਸਿਰ ਤੇ ਮੁਸਲਮਾਨ ਕਹਿੰਦੇ
ਖਤਰਾ ਧਰਮ ਤੇ ਦੇਸ਼ ਨੂੰ ਹੈ ਭਾਰਾ ਮਗਰੂਰ ਹੋ ਗਏ ਹੁਕਮਰਾਨ ਕਹਿੰਦੇ
ਹਥੋਂ ਅਦਲ ਇਨਸਾਫ ਨੂੰ ਜਾਣ ਛਡੀ ਗਊ ਗਰੀਬ ਤੇ ਛੁਰੀ ਚਲਾਨ ਕਹਿੰਦੇ
ਨਹੀਂ ਦੇਖਦੇ ਸੰਤ ਫਕੀਰ ਕੋਈ ਬੇ ਅਦਬੀਆਂ ਲਗੇ ਕਮਾਨ ਕਹਿੰਦੇ
ਬਿਨਾ ਸ਼ਸਤਰਾਂ ਸ਼ਤਰੂ ਦਬਦਾ ਨਹੀਂ ਰਾਜਨੀਤ ਦਾ ਸਚ ਫਰਮਾਨ ਕਹਿੰਦੇ
ਦੇਖੋ ਪਿਤਾ ਸਾਡੇ ਸ਼ਾਂਤ ਰੂਪ ਆਹੇ ਓਹਨਾਂ ਤਾਈਂ ਭੀ ਦੁਖ ਪਹੁੰਚਾਨ ਕਹਿੰਦੇ
ਬਾਦਸ਼ਾਹ ਅੰਨੇ ਫਸੇ ਰੰਗ ਰਾਗੀਂ ਜ਼ੁਲਮ ਕਰਨ ਵਜੀਰ ਦੀਵਾਨ ਕਹਿੰਦੇ
ਵੇਖੋ ਚੰਦੂ ਅਕਾਰਨ ਵੈਰ ਪਾਇਆ ਕੀਤਾ ਜ਼ੁਲਮ ਹੈ ਰੱਖ ਗੁਮਾਨ ਕਹਿੰਦੇ
ਮੌਤ ਕੁਤੇ ਦੀ ਜਦ ਤਕ ਮਾਰੀਏ ਨਾ ਫੜ ਦੁਸ਼ਟ ਸ਼ੈਤਾਨ ਦੀਵਾਨ ਕਹਿੰਦੇ
ਓਨਾਂ ਚਿਰ ਨ ਸ਼ਾਂਤੀ ਮੂਲ ਆਵੇ ਰਹੇ ਸਿਰ ਤੇ ਭਾਰ ਮਹਾਨ ਕਹਿੰਦੇ
ਸਿਹਲੀ ਮਾਲਾ ਦੇ ਥਾਂ ਅਸਾਂ ਤੇਗ ਪਹਿਨੀ ਭੈੜੀ ਸਮੇਂ ਦੀ ਚਾਲ ਪਛਾਨ ਕਹਿੰਦੇ
ਹੁਣ ਜੰਗਾਂ ਜਦਾਲਾਂ ਦਾ ਸਮਾਂ ਆਉਣਾ ਬਣੋ ਸੂਰਮੇ ਸਭਿ ਬਲਵਾਨ ਕਹਿੰਦੇ
ਪਹਿਨੋ ਸ਼ਸਤਰ ਕਰੋ ਅਸਵਾਰੀਆਂ ਜੀ ਬਣੋ ਛਤਰੀ ਮਰਦ ਮੈਦਾਨ ਕਹਿੰਦੇ
ਅਸਾਂ ਸਿਖਾਂ ਨੂੰ ਦੇਸ ਦਾ ਰਾਜ ਦੇਣਾ ਕੱਢ ਦੇਵਣੇ ਮੁਗਲ ਪਠਾਨ ਕਹਿੰਦੇ
ਜਾਮੇ ਦਸਵੇਂ ਵਿਚ ਬਹੁ ਜੰਗ ਕਰਨੇ ਦੰਡ ਦੇਵਣਾ ਕਰ ਜਹਾਨ ਕਹਿੰਦੇ
ਰਾਜ ਯੋਗ ਦੋਵੇਂ ਗੁਣ ਪੰਥ ਅੰਦਰ ਭਰਪੂਰ ਕਰਨੇ ਵਿਦਮਾਨ ਕਹਿੰਦੇ
ਫੇੜ ਚਿੜੀਆਂ ਤੋਂ ਬਾਜ ਤੁੜਾਵਨੇ ਨੇ ਘਲੂਘਾਰੇ ਕਰਨੇ ਘਮਸਾਨ ਕਹਿੰਦੇ
ਬਿਨਾਂ ਸ਼ਸਤਰਾਂ ਤੋਂ ਸਰਦਾ ਕੁਝ ਨਾਹੀਂ ਸ਼ਸਤ੍ਰਹੀਨ ਨੂੰ ਸਭ ਦਬਾਨ ਕਹਿੰਦੇ
ਕਰੋ ਸ਼ਸਤ੍ਰਾਂ ਦਾ ਅਭਿਆਸ ਸਾਰੇ ਕਿਰਤੀ ਬਿਰਤੀ, ਬਪਾਰੀ ਕਿਰਸਾਨ ਕਹਿੰਦੇ
ਸਾਧ ਅੰਦਰੋਂ ਤੇ ਬਾਹਰੋਂ ਬੀਰ ਯੋਧੇ ਵਧੇ ਪੰਥ ਦਾ ਜਗ ਵਿਚ ਸ਼ਾਨ ਕਹਿੰਦੇ
ਡਰਨਾ ਰਤੀ ਨ ਦਿਲੋਂ ਕਰਤਾਰ ਸਿੰਘਾ ਅੰਗ ਸੰਗ ਰਹੇ ਗੁਰੂ ਭਗਵਾਨ ਕਹਿੰਦੇ

ਦਰਬਾਰ ਦੀ ਸਮਾਪਤੀ

ਗੁਰ ਗੱਦੀ ਦੀ ਰਸਮ ਅਦਾ ਹੋ ਗਈ ਗੁਰ ਸਿਖਾਂ ਨੇ ਖੁਸ਼ੀ ਮਨਾਈ ਵੱਡੀ
ਕਰ ਬਹੁਤ ਪ੍ਰਸ਼ਾਦ ਵਰਤਾਇਓ ਨੇ ਦਾਨ ਮਾਨ ਦੀ ਝੜੀ ਸੀ ਲਾਈ ਵੱਡੀ
ਮਾਤਾ ਖੁਸ਼ੀਆਂ ਕੀਤੀਆਂ ਬਹੁਤੀਆਂ ਜੀ ਗੁਰੂ ਨਾਨਕ ਦੀ ਵਡਿਆਈ ਵੱਡੀ
ਸਿਰੋਪਾਉ ਮਸੰਦਾਂ ਨੂੰ ਗਏ ਦਿਤੇ ਜੈ ਜੈ ਕਾਰ ਦੀ ਧੁਨੀ ਉਠਾਈ ਵੱਡੀ

ਵੱਜੇ ਸ਼ਾਦਿਆਨੇ ਮੰਗਲਚਾਰ ਹੋਏ ਵਿੱਚ ਸੰਗਤਾਂ ਦੇ ਖੁਸ਼ੀ ਛਾਈ ਵੱਡੀ
ਮੱਥਾ ਟੇਕ ਦਰਬਾਰ ਕਰਤਾਰ ਸਿੰਘਾ ਮੁੜੇ ਘਰ ਨੂੰ ਕਾਰ ਚਲਾਈ ਵੱਡੀ

ਮਾਤਾ ਜੀ ਨੂੰ ਮਸੰਦਾਂ ਨੇ ਡਰਾਣਾ

ਲੱਬ ਜਿਨ੍ਹਾਂ ਨੂੰ ਪੇਟ ਦੇ ਭਰਨ ਦਾ ਸੀ ਨਵੀਂ ਚਾਲ ਤੋਂ ਥਰ ਥਰਾਨ ਲੱਗੇ
ਹੁਣ ਪਹਿਨ ਬੈਠਾ ਹੱਥਯਾਰ ਸਤਿਗੁਰ ਜੰਗ ਹੋਣਗੇ ਰਿਦਾ ਕੰਬਾਨ ਲੱਗੇ
ਕੱਠੇ ਹੋਇ ਕੇ ਮਾਤਾ ਜੀ ਪਾਸ ਪਹੁੰਚੇ ਗੱਲਾਂ ਕਰ ਕੇ ਬਹੁਤ ਡਰਾਨ ਲੱਗੇ
ਵੇਖੋ ਮਾਤਾ ਜੀ ! ਛੱਡ ਕੇ ਰੀਤ ਪਿਛਲੀ ਨਵੀਂ ਰੀਤ ਕੀਹ ਗੁਰੂ ਚਲਾਨ ਲੱਗੇ
ਤੁਰਕ ਬਾਦਸ਼ਾਹ ਸਿਰ ਤੇ ਬਲੀ ਭਾਰਾ ਜਾਣ ਬੁਝ ਕੇ ਵੈਰ ਵਧਾਨ ਲੱਗੇ
ਚੰਦੂ ਮਾਰਨੇ ਦੀ ਪ੍ਰਤੱਗਯਾ ਕਰ ਸੁੱਤੀ ਕਲ੍ਹਾ ਦੇ ਤਈਂ ਜਗਾਨ ਲੱਗੇ
ਨਾਮ ਜਪਨ ਵਾਲੀ ਗੱਦੀ ਸ਼ਾਂਤੀ ਦੀ ਜੰਗਾਂ ਯੁਧਾਂ ਦੀ ਖੇਡ ਖਡਾਨ ਲੱਗੇ
ਤੁਸੀਂ ਲਵੋ ਸਮਝਾਇ ਕਰਤਾਰ ਸਿੰਘਾ ਬਣੇ ਰੰਗ ਨੂੰ ਕਾਹਨੂੰ ਗੁਵਾਨ ਲੱਗੇ

ਤਥਾ

ਹੌਲੀ ਹੌਲੀ ਸਤਿਗੁਰੂ ਜੀ ਘਰ ਪਹੁੰਚੇ ਮਾਤਾ ਬਲਿਹਾਰੇ ਵੇਖ ਜਾਵੰਦੀ ਏ
ਅੱਗੇ ਹੋ ਸ਼ਿਰਵਾਰਨੇ ਕਰ ਬਹੁਤੇ ਮੱਥਾ ਚੁੰਮ ਕੇ ਗਲੇ ਲਗਾਵੰਦੀ ਏ
ਪੁੱਤ੍ਰ, ਸ਼ਸਤਰਾਂ ਬਸਤਰਾਂ ਨਾਲ ਸਜਿਆ ਲੱਗੇ ਨਜ਼ਰ ਨ ਅੱਖ ਚੁਰਾਵੰਦੀ ਏ
ਉਹ ਵੇਖ ਕੇ ਸ਼ਾਨ ਪ੍ਰਤਾਪ ਵੱਡਾ "ਧੰਨ ਸਤਿਗੁਰੂ ਨਾਨਕ" ਸੁਨਾਵੰਦੀ ਏ
ਪੁਤ, ਸੂਰਮਾ ਵੇਖ ਕੇ ਖੁਸ਼ੀ ਹੋਈ ਖੜ ਨਾਲ ਪਿਆਰ ਬੈਠਾਵੰਦੀ ਏ
ਜਿਵੇਂ ਕਹਿਆ ਮਸੰਦਾਂ ਕਰਤਾਰ ਸਿੰਘਾ ਮਾਤਾ ਓਵੇਂ ਹੀ ਗੱਲ ਚਲਾਵੰਦੀ ਏ

ਤਥਾ

ਸਿਹਲੀ, ਮਾਲਾਂ ਉਤਾਰ ਤਲਵਾਰ ਪਹਿਨੀ ਵੇਖ ਹਾਕਮ ਬੁਰਾ ਮਨਾਨ ਗੇ ਜੀ
ਰੀਤ ਪਿਛਲੀ ਤੁਸਾਂ ਤਿਆਗ ਦਿੱਤੀ ਦੋਖ ਕੱਢ ਕਈ, ਲੋਕ ਸੁਨਾਨ ਗੇ ਜੀ
ਦਲ ਰੱਖਣੇ, ਜੰਗ ਤੇ ਯੁੱਧ ਕਰਨੇ ਏਸ ਗਦੀ ਨੂੰ ਕਿਵੇਂ ਸੁਹਾਨ ਗੇ ਜੀ
ਚੰਦੂ ਮਾਰਨੇ ਦਾ ਕੀਤਾ ਪ੍ਰਣ ਭਾਰਾ ਜਾ ਸ਼ਰੀਕ ਉਸ ਤਈਂ ਭੜਕਾਨ ਗੇ ਜੀ
ਵੈਰੀ ਤਾੜ ਵੇਲਾ ਵੈਰ ਲੈਣ ਖ਼ਾਤਰ ਬਾਦਸ਼ਾਹ ਦੇ ਤਈਂ ਸਿਖਾਨ ਗੇ ਜੀ
ਸਾਡੇ ਪਾਸ ਨ ਫੌਜ ਖ਼ਜ਼ਾਨਾ ਕੋਈ ਵੈਰੀ ਚੜ੍ਹ ਨੁਕਸਾਨ ਪੁਚਾਨ ਗੇ ਜੀ
ਗੱਲਾਂ ਸੋਹੰਦੀਆਂ ਇਹ ਰਾਜੇ ਰਾਣਿਆਂ ਨੂੰ ਸਿੱਖ ਕਿਸਤਰ੍ਹਾਂ ਜੰਗ ਨਿਭਾਨ ਗੇ ਜੀ
ਪੈ ਕੇ ਝਗੜਿਆਂ ਵਿਚ ਕਰਤਾਰ ਸਿੰਘਾ ਰੰਗ ਸ਼ਾਂਤੀ ਦੇ ਉੱਡ ਜਾਨ ਗੇ ਜੀ

ਤਥਾ

ਇਹ ਗੱਦੀ ਫ਼ਕੀਰੀ ਦੀ ਸਮਝ ਬੇਟਾ ਮਾਲਾ ਫੇਰਨੇ ਦੀ ਏਥੇ ਕਾਰ ਚਾਹੀਏ

ਗੁਰੂ ਨਾਨਕ ਦਾ ਘਰ ਸਦਾ ਨੀਵਾਂ ਏਥੇ ਹੋਵਨਾ ਨਹੀਂ ਹੰਕਾਰ ਚਾਹੀਏ
ਨਾ ਕੋ ਵੈਰੀ ਤੇ ਨਹੀਂ ਬਿਗਾਨਾ ਕੋਈ ਪ੍ਰਾਣੀ ਮਾਤ੍ਰ ਦੇ ਨਾਲ ਪਿਆਰ ਚਾਹੀਏ
ਵਡੇ ਗੁਰਾਂ ਨੇ ਗਦਾ ਗਰੀਬੀ ਪਹਿਨੀ ਹੁਣ ਪਹਿਨਣੇ ਨਹੀਂ ਹਥਯਾਰ ਚਾਹੀਏ
ਬੁਰਾ ਤਕੇ ਜਿਹੜਾ ਓਹਦਾ ਬੁਰਾ ਹੋਵੇ ਡੋਰੀ ਰੱਖਣੀ ਹੱਥ ਕਰਤਾਰ ਚਾਹੀਏ
ਰਖੋ ਨਰਮ ਸੁਭਾਵ ਕਰਤਾਰ ਸਿੰਘਾ ਹੋ ਰਹਿਣਾ ਅਲੇਪ ਸੰਸਾਰ ਚਾਹੀਏ

ਸ੍ਰੀ ਸਤਿਗੁਰ ਜੀ

ਤੁਹਾਨੂੰ ਆਨ ਡਰਾਇਆ ਮਸੰਦਾਂ ਨੇ ਹੈ ਲੌ ਸੋਚ ਤੇ ਕਰੋ ਵਿਚਾਰ ਮਾਤਾ
ਜੋ ਹੁਕਮ ਅਕਾਲ ਦਾ ਅਸਾਂ ਕਰਨਾ ਸਾਡੀ ਡੋਰੀ ਹੈ ਹਥ ਕਰਤਾਰ ਮਾਤਾ
ਅਸਾਂ ਆਪਣੇ ਆਪ ਨਹੀਂ ਕੁਝ ਕੀਤਾ ਕੀਤਾ ਆਗਿਆ ਜੋ ਸਿਰਜਨਹਾਰ ਮਾਤਾ
ਸਮਾਂ ਕਲਜੁਗ ਕਠਨ ਕਠੋਰ ਡਾਢਾ ਪਾਪ ਵਰਤ ਰਿਹਾ ਤਰਫ ਚਾਰ ਮਾਤਾ
ਕਾਜ਼ੀ ਰਿਸ਼ਵਤੀ ਤੇ ਬਾਦਸ਼ਾਹ ਅੰਨੇ ਦਿਨੇਂ ਦਿਨ ਪਰਜਾ ਦੁਖਿਆਰ ਮਾਤਾ
ਸਾਧ ਸੰਤ ਦੀ ਕੋਈ ਹੁਣ ਪੁਛਦਾ ਨਹੀਂ ਆਗੂ ਬਣ ਰਹਿ ਚੋਰ ਚਕਾਰ ਮਾਤਾ
ਗੋ ਗਰੀਬ ਦੇ ਗਲਾਂ ਤੇ ਛੁਰੀ ਫਿਰਦੀ ਖਾ ਰਹੀ ਹੈ ਖੇਤ ਨੂੰ ਵਾਰ ਮਾਤਾ
ਘਾਟਾ ਧਰਮ ਨੂੰ ਦਿਨੋ ਦਿਨ ਪੈ ਰਿਹਾ ਹੈ ਪਾਪ ਰਿਹਾ ਹੈ ਪੈਰ ਪਸਾਰ ਮਾਤਾ
ਬਿਨਾਂ ਸ਼ਸਤਰਾਂ ਧਰਮ ਨ ਟਿਕੇਗਾ ਹੁਣ ਧਰਮ ਓਸੇਦਾ ਜਿਦੀ ਤਲਵਾਰ ਮਾਤਾ
ਨਰ ਬਿਨਾਂ ਹਥਯਾਰ ਦੇ ਭੇਡ ਵਰਗਾ ਯੋਧੇ ਬੀਰ ਦੀ ਕਦਰ ਸੰਸਾਰ ਮਾਤਾ
ਅਗੋਂ ਪੰਥ ਨੇ ਕਰਨੀ ਬਾਦਸ਼ਾਹੀ ਹੋਣੇ ਜੰਗ ਜੱਦਾਲ ਅਪਾਰ ਮਾਤਾ
ਬੀਜ ਬੀਜਣਾ ਅਸਾਂ ਕਰਤਾਰ ਸਿੰਘਾ ਫਲੇ ਫੁਲੇਗਾ ਸਮੇਂ ਅਨੁਸਾਰ ਮਾਤਾ

ਤਥਾ

ਖੌਫ ਮਾਤਾ ਜੀ ਕਰੋ ਨ ਰਤੀ ਜਿੰਨਾ ਰੰਗ ਬਹੁਤ ਕਰਤਾਰ ਦਿਖਾਵਨੇ ਨੇ
ਸਮਾਂ ਨਹੀਂ ਹੁਣ ਮਾਲਾ ਦੇ ਫੇਰਨੇ ਦਾ ਸਿੱਖਾਂ ਤਈਂ ਹਥਯਾਰ ਫੜਾਵਨੇ ਨੇ
ਸੰਤ ਅੰਦਰੋਂ ਤੇ ਬਾਹਰੋਂ ਬੀਰ ਯੋਧੇ ਵਿਚ ਦਿਨਾਂ ਦੇ ਸਾਰ ਬਨਾਵਨੇ ਨੇ
ਇਨ੍ਹਾਂ ਪਾਸੋਂ ਹੀ ਮੁਗਲ ਪਠਾਨ ਵੱਡੇ ਵਿਚ ਜੰਗ ਮੈਦਾਨ ਕੁਹਾਵਨੇ ਨੇ
ਇਹਨਾਂ ਸਿਖਾਂ ਗਰੀਬਾਂ ਤੇ ਕਿਰਤੀਆਂ ਨੂੰ ਰਾਜ ਭਾਗ ਪ੍ਰਤਾਪ ਭੁਗਤਾਵਨੇ ਨੇ
ਮਾਰ ਦਿਲੀ ਲਾਹੌਰ ਨੂੰ ਵਿਲਿਆਂ ਕਰ ਧਮ੍ਹੇ ਕਾਬਲ ਜਾਇ ਬੈਠਾਵਨੇ ਨੇ
ਇਕ ਇਕ ਚੰਦੂ ਕੀਹ ? ਕਈ ਚੰਦੂ, ਮਾਰ ਖਾਕ ਦੇ ਨਾਲ ਮਿਲਾਵਨੇ ਨੇ
ਏਥੇ ਬਾਦਸ਼ਾਹਾਂ ਗਰਦ ਹੋਇ ਜਾਣਾ ਕਈ ਖੇਲ ਕਰਤਾਰ ਖਿਲਾਵਨੇ ਨੇ
ਇਹ ਮੰਦ ਮਸੰਦ ਧਕਾਇ ਦੇਣੇ ਕਾਰਬਾਰ ਸਭ ਸਿੱਖਾਂ ਨਿਬਾਹਵਨੇ ਨੇ

ਅਰਸ਼ੋਂ ਆਪੇਹੀ ਮੱਦਦਾਂ ਆਉਣਾ ਮਾਤਾ ਅੱਖੀਂ ਵੇਖੀਂ ਜਿਉਂ ਜੰਗ ਮਚਾਵਨੇ ਨੇ
ਇਹਨਾਂ ਸਿਖਾਂ ਨੂੰ ਬਰਕਤਾਂ ਵਡੀਆਂ ਦੇਇ ਚੜ ਤੁਰੇ ਤਰੰਗ ਨਚਾਵਨੇ ਨੇ
ਦਿਲੀ ਦੱਖਣ ਪਰਬਤੀਂ ਪੈਣ ਗੂੰਜਾਂ ਰਾਜੇ ਰਾਣੇ ਤੇ ਖਾਨ ਨਿਵਾਵਨੇ ਨੇ
ਕਿਲੇ ਕੋਟ ਨ ਰਹੇਗੀ ਓਟ ਕੋਈ ਸੂਬੇ ਖਾਨਾਂ ਦੇ ਸ਼ਾਨ ਗੁਵਾਵਨੇ ਨੇ
ਰਖ ਓਟ ਅਕਾਲ ਕਰਤਾਰ ਸਿੰਘਾ ਝੰਡੇ ਧਰਮ ਦੇ ਅਸਾਂ ਝੁਲਾਵਨੇ ਨੇ

ਵਾਕ ਕਵੀ

ਮਾਤਾ ਬਚਨ ਨਿਰਭੈਤਾ ਦੇ ਸੁਣ ਕਰ ਕੇ ਕਰਤਾਰ ਦਾ ਸ਼ੁਕਰ ਗੁਜ਼ਾਰਦੀ ਏ
ਚਿਹਰਾ ਬੇਟੇ ਦਾ ਦੇਖ ਪ੍ਰਤਾਪ ਵਾਲਾ ਖੁਸ਼ ਹੋਂਵਦੀ ਤੇ ਧਨ ਵਾਰਦੀ ਏ
ਜਾਨ ਸ਼ਕਤੀਵਾਨ ਬਲਵਾਨ ਪੁਤਰ ਮਾਤਾ ਦਿਲ ਤੋਂ ਫਿਕਰ ਵਿਸਾਰਦੀ ਏ
ਵਧੀਆਂ ਬਰਕਤਾਂ ਬਹੁਤ ਕਰਤਾਰ ਸਿੰਘਾ ਆਈ ਲਛਮੀ ਸਾਰੇ ਸੰਸਾਰਦੀ ਏ

ਧਰਮ ਦੀ ਰਾਖੀ ਰਾਜਨੀਤ ਹੈ

ਬੁਧ ਵਾਂਗ ਜਿਹੜੇ ਧਰਮ, ਧਰਮ ਹੀ ਰਹੇ ਰਾਜਨੀਤ ਦੇ ਅੰਗ ਨੂੰ ਮਾਰਿਆ ਨ
ਓਹ ਵਧੇ ਫੁਲੇ ਬਹੁਤ ਚਿਰ ਨ ਰਹੇ ਜੋਗ ਨਾਲ ਜਿਸ ਰਾਜ ਸੰਭਾਰਿਆ ਨ
ਧਰਮ ਦਯਾ ਤੇ ਨਰਮੀ ਸਿਖਾਲਦਾ ਏ ਹਿਸਾ ਪਰਮੋਧਰਮ ਨੂੰ ਵਿਸਬਾਰਿਆ ਨ
ਧਰਮ ਵਧਿਆ ਫੁਲਿਆ ਕਦੇ ਨਾਹੀਂ ਓਹ ਰਾਜਨੀਤਜਿਸ ਆਸਰਾ ਧਾਰਿਆ ਨ
ਵੈਰੀ ਪੈਰਾਂ ਦੇ ਹੇਠ ਲਤਾੜ ਛਡਦੇ ਤਕੜੇ ਹੋ ਜਿਸ ਵੈਰੀ ਲਲਕਾਰਿਆ ਨ
ਧਰਮ ਵਖਰਾ ਤੇ ਰਾਜਨੀਤ ਵਖਰੀ ਕਰਿ ਜਿਨਾਂ ਨੁਕਸਾਨ ਵਿਚਾਰਿਆ ਨ
ਵੈਰੀ ਧਰਮ ਦੇ ਓਹੋ ਹੀ ਬੜੇ ਭਾਰੇ ਅੰਦਰਖਾਨੇ ਜਿਨਾਂ ਧਿਆਨ ਮਾਰਿਆ ਨ
ਖੇਤੀ ਵਾੜ ਦੇ ਬਿਨਾਂ ਨ ਕਦੇ ਰਹਿੰਦੀ ਜਿਸ ਜਚ ਨੇ ਬੰਨਾ ਉਲਾਰਿਆ ਨ
ਪਸ਼ੂ ਖੇਤ ਉਜਾੜ ਮਧਾੜ ਜਾਂਦੇ ਡਾਂਗ ਫੜ ਜਿਸ ਹੱਥ ਉਭਾਰਿਆ ਨ
ਹਥ ਜੋੜਨੇ ਕੰਮ ਫਕੀਰੀ ਦੇ ਨੇ ਸਾਧਾਂ ਕਦੇ ਕਰ ਰਾਜ ਦਿਖਾਰਿਆ ਨ
ਬਿਨਾ ਤੇਗ ਤੋਂ ਰਹਿੰਦੀ ਅਮੀਰੀ ਨਾਹੀਂ ਡੰਡੇ ਬਿਨਾਂ ਵੈਰੀ ਕਦੇ ਹਾਰਿਆ ਨ
ਪਰਾਧੀਨ ਨਿਤ ਧਰਮ ਕਰਤਾਰ ਸਿੰਘਾ ਤਕੜੇ ਮਾੜੇ ਨੂੰ ਕਦੇ ਸਤਿਕਾਰਿਆ ਨ

ਤਥਾ

ਸਾਡੇ ਦੇਸ ਵਿਚ ਧਰਮ ਬੇਅੰਤ ਦਿਸਦੇ ਨਿਥਾਣੇ ਨਿਤਾਣੇ ਤੇ ਸ਼ਾਨ ਕੋਈ ਨ
ਬਾਜ਼ੀਗਰ ਕੰਜਰ ਭੇਡ ਕੁਟ ਫਿਰਦੇ ਸਾਂਹਸੀ ਡੂਮ ਮੰਗਤੇ ਜਿਨਾਂ ਮਾਨ ਕੋਈ ਨ
ਨਾਂਗੇ ਜੋਗੀ ਬੈਰਾਗੀ ਜੋ ਮਾਲਾ ਫੇਰੂ ਧੂਏਂ ਤਪਦੇ ਤੇ ਪਾਸ ਤਾਨ ਕੋਈ ਨ

*ਫਲਿਆ ਨਹੀਂ ।

ਰਾਜਨੀਤ ਤੋਂ ਸਦਾ ਦੁਰੇਡੇ ਰਹੇ ਮੰਗ ਖਾਣ ਤੋਂ ਬਿਨ੍ਹਾਂ ਗੁਮਾਨ ਕੋਈ ਨ
ਜਿਨ੍ਹਾਂ ਸ਼ਸਤ੍ਰ ਸੰਭਾਲੇ ਓਹ ਬਣੇ ਰਾਜੇ ਵਧੇ ਫੈਲੇ ਹਨ ਗੁੱਝੇ ਬਿਆਨ ਕੋਈ ਨ
ਬੜੇ ਬੜੇ ਧਰਮੀ ਰਾਜੇ ਹੋ ਗੁਜ਼ਰੇ ਜਿਨ੍ਹਾਂ ਜਿਹਾ ਧਰਮੀ ਬਲਵਾਨ ਕੋਈ ਨ
ਰਾਜਨੀਤ ਬਿਨਾਂ ਧਰਮੋਂ ਨਿਰੀ ਰਾਕਸ਼ ਰਾਜਨੀਤ ਬਿਨ ਧਰਮ ਦਾ ਥਾਨ ਕੋਈ ਨ
ਰਾਜਨੀਤ ਤੇ ਧਰਮ ਦੂਹ ਅੰਗਾਂ ਬਿਨਾਂ ਕਾਇਮ ਰਿਹਾ ਹੈ ਮਜ਼੍ਹਬ ਜਹਾਨ ਕੋਈ ਨ
ਦੋਹਾਂ ਪਰਾਂ ਦੇ ਬਿਨਾਂ ਕਰਤਾਰ ਸਿੰਘਾ ਉਡ ਸਕਦਾ ਪੰਛੀ ਅਸਮਾਨ ਕੋਈ ਨ

ਵਾਕ ਕਵੀ

ਰਾਜਨੀਤ ਤੇ ਧਰਮ ਨੂੰ ਵਖੋ ਵੱਖਰੇ ਜਿਹੜੇ ਜਾਣਦੇ ਅਸਲ ਨਾਦਾਨ ਨੇ ਓਹ
ਨੀਤੀ ਧਰਮ ਬਿਨਾ ਧਰਮਨੀਤੀ ਬਿਨਾ ਜਿਹੜੇ ਰਖਣਾ ਚਾਹੁੰਣ ਅੰਞਾਨ ਨੇ ਓਹ
ਓਹ ਗੁਰੂ ਅਸੂਲ ਦੇ ਹੈਨ ਵੈਰੀ ਮਨ ਮਤੀਏ ਭਰੇ ਗੁਮਾਨ ਨੇ ਓਹ
ਗੁਰੂ ਦੀਰਘ ਦਰਸ਼ੀ ਕਰਤਾਰ ਸਿੰਘਾ ਕਰਨ ਕਾਰਨ ਸਮ੍ਰਥ ਸੁਜਾਨ ਨੇ ਓਹ

ਸ੍ਰੀ ਗੁਰੂ ਜੀ ਨੇ ਸੰਗਤਾਂ ਵੱਲ ਹੁਕਮਨਾਮੇ ਲਿਖਵਾਣੇ

ਹੁਕਮਨਾਮੇ ਸਤਿਗੁਰਾਂ ਲਿਖਵਾਏ ਬਹਿਕੇ ਯਥਾ ਸ਼ਕਤ ਬਜਾ ਲਿਆਇ ਜਿਹੜਾ
ਓਸ ਸਿੱਖ ਉਤੇ ਅਸੀਂ ਖੁਸ਼ ਬਹੁਤੇ ਸਾਡੇ ਲਿਖੇ ਤੇ ਅਮਲ ਕਮਾਇ ਜਿਹੜਾ
ਚੰਗਾ *ਘੋੜਾ ਤੇ ਚੰਗਾ ਹਥਯਾਰ ਕੋਈ ਸਾਡੇ ਵਾਸਤ ਖੀਦ ਪੁਚਾਇ ਜਿਹੜਾ
ਗੁਰੂ ਘਰੋਂ ਉਹ ਖੁਸ਼ੀਆਂ ਬਹੁਤ ਲਏ ਨਾਲੇ ਸ਼ਸਤਰ ਅੰਗ ਸਜਾਇ ਜਿਹੜਾ
ਧਰਮ ਰੱਖਿਆ ਲਈ ਅਸਾਂ ਤੇਗ ਚੁਕੀ ਸਾਡੇ ਨਾਲ ਆ ਹਥ ਵਟਾਇ ਜਿਹੜਾ

ਸੰਗਤਾਂ ਵਿਚ ਜੋਸ਼

ਸਾਕਾ ਪੰਜਵੇਂ ਗੁਰੂ ਦਾ ਸੁਣ ਚੁਕੇ ਰਲ ਜ਼ਾਲਮਾਂ ਜ਼ੁਲਮ ਕਮਾਇ ਬਹੁਤੇ
ਵਿੱਚ ਸਿੱਖਾਂ ਦੇ ਦਿਲਾਂ ਦੇ ਰੰਜ ਹੈਸੀ ਇਹ ਸੁਨੇਹਾ ਸੁਣ ਕੇ ਹਰਖਾਇ ਬਹੁਤੇ
ਛੇਵੇਂ ਗੁਰੂ ਨੇ ਚੁਕਿਆ ਧਰਮ ਖੰਡਾ ਜੋਸ਼ ਸੰਗਤ ਦਿਲੀਂ ਵਧਾਇ
ਧਨਵਾਨ ਹੈਸਨ ਜਿਹੜੇ ਸਿੱਖ ਭਾਰੇ ਘੋੜੇ ਸ਼ਸਤਰ ਖਰੀਦ ਕਰਾਇ ਬਹੁਤੇ
ਗਰੀਬ ਸਿੱਖਾਂ ਭੀ ਸੁਣਕੇ ਹੁਕਮ ਨਾਮੇ ਖੁਸ਼ੀਆਂ ਲੈਣ ਦੇ ਹੀਲੇ ਤਕਾਇ ਬਹੁਤੇ
ਕੋਈ ਘੋੜਾ ਤੇ ਕੋਈ ਹਥਯਾਰ ਲੈ ਕੇ ਚੱਲ ਚੱਲ ਸੁਧਾਸਰ ਆਇ ਬਹੁਤੇ
ਧਨੀ, ਘੇਪ, ਕਸ਼ਮੀਰ, ਪਸ਼ੌਰ, ਕਾਬਲ ਉੱਠ ਬਲਖਬੁਖਾਰਿਉਂ ਧਾਇ ਬਹੁਤੇ

*ਦਬਿਸਤਾਨ ਸਜ਼ਾਹਿਬ ਭਾ: ਦੂਜੇ ਸਫ਼ੇ ੨੭੭ ਤੇ ਲਿਖਿਆ ਹੈ ਕਿ ੩੦੦ ਅਸਵਾਰ ਤੇ ੬੦ ਸਿਪਾਹੀ ਬੰਦੂਕਾਂ ਵਾਲੇ ਹਮੇਸ਼ਾਂ ਗੁਰੂ ਜੀ ਦੀ ਅਰਦਲ ਵਿੱਚ ਰਹਿੰਦੇ ਸਨ, ਗੁਰੂ ਜੀ ਦੇ ਅਸਤਬਲ ਵਿਚ ੯੦੦ ਘੋੜਾ ਸੀ ।

ਵਿਚ ਦਿਨਾਂ ਦੇ ਵੇਖ ਕਰਤਾਰ ਸਿੰਘਾ ਗੁਰਾਂ ਜੰਗ ਦੇ ਢੰਗ ਬਨਾਇ ਬਹੁਤੇ

ਵਾਕ ਕਵੀ

ਸਿੱਖ ਘੋੜੇ, ਹੱਥਯਾਰ ਲੈ ਆਉਣ ਲੱਗ ਪਏ ਦਿਨਾਂ ਵਿਚ ਹੀ ਫੌਜ ਤਯਾਰ ਹੋ ਗਈ
ਕਈ ਕਰ ਭੇਟਾ ਪਿਛ੍ਹਾਂ ਮੁੜੀ ਜਾਂਦੇ ਕੱਠੀ ਮਾਇਆ ਭੀ ਬੇਸ਼ੁਮਾਰ ਹੋ ਗਈ
ਬਹੁਤੇ ਰਹਿਣ ਲੱਗੇ ਪਾਸ ਗੁਰੂ ਜੀ ਦੇ ਵਧੀ ਰੌਣਕ ਭੀੜ ਅਪਾਰ ਹੋ ਗਈ
ਰਾਜ ਜੋਗ ਆ ਮਿਲੇ ਕਰਤਾਰ ਸਿੰਘ ਗੁਰ ਗੱਦੀ ਦੀ ਹੋਰ ਹੀ ਢਾਰ ਹੋ ਗਈ

ਸ੍ਰੀ ਗੁਰੂ ਜੀ ਦੀ ਨਿੱਤ ਦੀ ਕਾਰ

ਗਿਆਰਾਂ ਬਰਸਦੀ ਉਮਰ ਸੀ ਸਤਿਗੁਰਾਂ ਦੀ ਦੇਖ ਰਿਖੀ ਮੁਨੀ ਸ਼ਰਮਾਵੰਦੇ ਸਨ
ਰਾਤ ਪਿਛਲੀ ਸੌਚ ਅਸ਼ਨਾਨ ਕਰਕੇ ਬ੍ਰਿਤੀ ਨਿਜ ਸ੍ਵਰੂਪ ਵਿਚ ਲਾਵੰਦੇ ਸਨ
ਸੂਰਜ ਚੜ੍ਹਨ ਤੋਂ ਪਹਿਲਾਂ ਦ੍ਰਬਾਰ ਸਾਹਿਬ ਪਹੁੰਚ ਸਿੱਖਾਂ ਨੂੰ ਦਰਸ ਦਿਖਾਵੰਦੇ ਸਨ
ਆਸਾ ਵਾਰ ਦਾ ਭੋਗ ਜਦ ਪੈ ਜਾਂਦਾ ਮੱਥਾ ਟੇਕ ਕੇ ਬਾਹਰ ਆ ਜਾਵੰਦੇ ਸਨ
ਸ੍ਰੀ ਤਖਤ ਅਕਾਲ ਦੇ ਥਾਉਂ ਬਹਿਕੇ ਸੁੰਦਰ ਸੋਹਣਾ ਦੀਵਾਨ ਲਗਾਵੰਦੇ ਸਨ
ਆਈਆਂ ਸੰਗਤਾਂ ਤਈਂ ਉਪਦੇਸ਼ ਕਰਕੇ ਜਨਮ ਮਰਨ ਦੇ ਫੰਧ ਕਟਾਵੰਦੇ ਸਨ
ਬਾਨੀ ਸੁਣਦੇ[ ] ਰਾਗੀ ਰਬਾਬੀਆਂ ਤੋਂ ਆਸਾਂ ਸਭ ਦੀਆਂ ਤਈਂ ਪੁਜਾਵੰਦੇ ਸਨ
ਕਰ ਖ਼ਤਮ ਦੀਵਾਨ ਸਵੇਰ ਦੇ ਨੂੰ ਘਰ ਜਾਇ ਦੁਪਹਿਰ ਲੰਘਾਵੰਦੇ ਸਨ
ਪਹਿਰ ਪਿਛਲੇ ਸੌਚ ਇਸ਼ਨਾਨ ਕਰਕੇ ਜਿਗਾ ਕਲਗੀਆਂ ਤੋੜੇ ਸਜਾਵੰਦੇ ਸਨ
ਪਹਿਨ ਸ਼ਸਤ੍ਰ ਪੌਸ਼ਾਕੀਆਂ ਬਾਦਸ਼ਾਹੀ ਫੇਰ ਵਿਚ ਦੀਵਾਨ ਆ ਜਾਵੰਦੇ ਸਨ
ਵਾਰਾਂ ਸੁਣਦੇ ਬੈਠ ਕੇ ਢਾਢੀਆਂ ਤੋਂ ਕਦੇ ਮੱਲਾਂ ਦੇ ਤਈਂ ਘੁਲਾਵੰਦੇ ਸਨ
ਮਹਾਂਭਾਰਤ, ਰਾਮਾਇਣ ਦੇ ਕਾਵਜ਼ ਸੁਣਦੇ ਜੰਗ ਯੁਧ ਦੇ ਰੰਗ ਚੜ੍ਹਾਵੰਦੇ ਸਨ
ਕਦੇ ਘੋੜਿਆਂ ਤੇ ਅਸਵਾਰ ਹੋ ਕੇ ਚੜ੍ਹ ਬਾਹਰ ਸ਼ਿਕਾਰ ਨੂੰ ਧਾਵੰਦੇ ਸਨ
ਵਿਚ ਜੰਗਲਾਂ ਘੋੜੇ ਕੁਦਾਵੰਦੇ ਸਨ ਸਿਖਾਂ ਤਈਂ ਕਰਤਬਜ਼ ਸਿਖਾਵੰਦੇ ਸਨ
ਕਦੇ ਨੇਜ਼ਾਬਾਜ਼ੀ ਘੋੜਦੌੜ ਕਰਦੇ ਗੋਲੀ, ਤੀਰ ਨਸ਼ਾਨੇ ਲਗਾਵੰਦੇ ਸਨ
ਦੋ ਟੋਲੀਆਂ ਕਦੇ ਬਨਾਇ ਕਰਕੇ ਖ਼ੂਬ ਫੋਕੀ ਲੜਾਈ ਕਰਾਵੰਦੇ ਸਨ
ਸੁਣ ਸੁਣਕੇ ਸੂਰਮੇ ਆਉਣ ਲਗ ਪਏ ਕਦਰ ਕਰਕੇ ਪਾਸ ਰਖਾਵੰਦੇ ਸਨ
ਯੋਧੇ ਬੀਰ ਦਾ ਬੜਾ ਹੀ ਕਦਰ ਕਰਦੇ ਸੋਹਣੇ ਘੋੜੇ ਹਥਯਾਰ ਦੁਵਾਵੰਦੇ ਸਨ
ਦਿਨਾਂ ਵਿਚ ਹੋ ਦਲ ਤਯਾਰ ਗਿਆ ਵੇਖ ਵੇਖ ਦੋਖੀ ਡਰ ਖਾਵੰਦੇ ਸਨ
ਖ਼ੂਨ ਛਤਰੀ ਤਈਂ ਕਰਤਾਰ ਸਿੰਘਾ ਹੌਲੀ ਹੌਲੀ ਸਤਿਗੁਰੂ ਜਗਾਵੰਦੇ ਸਨ

---

[ ] ਸੱਤੇ ਬਲਵੰਡ ਆਦਿ।

*ਸ੍ਰੀ ਅਕਾਲ ਤਖਤ ਜੀ ਦੀ ਰਚਨਾ

ਪੰਜ ਹਾੜ ਤੇ ਸੋਲਾਂ ਸੌ ਛਿਆਠਵੇਂ ਨੂੰ ਮੋਹਣਾ ਦਿਨ ਹੈਸੀ ਐਤਵਾਰ ਭਾਈ
ਸ੍ਰੀ ਤਖਤ ਅਕਾਲ ਦੀ ਨੀਂਹ ਰਖੀ ਆਪ ਸੋਧ ਅਰਦਾਸ ਵਿਚਾਰ ਭਾਈ
ਬਾਬੇ ਬੁਢੇ ਅਤੇ ਗੁਰਦਾਸ ਜੈਸੇ ਹਥੀਂ ਆਪ ਸਾਰੇ ਕਰਦੇ ਕਾਰ ਭਾਈ
ਸਿੱਖ ਨਾਲ ਪ੍ਰੇਮ ਦੇ ਕਰਨ ਸੇਵਾ ਖੁਸ਼ ਹੋਵੰਦੇ ਦੇਖ ਦਾਤਾਰ ਭਾਈ
ਕੋਠੇ ਸਾਹਿਬ ਤੋਂ ਵਲ ਪਹਾੜ ਦੇ ਜੀ ਉੱਚੀ ਤਹਿ ਜ਼ਮੀਨੋ ਉਸਾਰ ਭਾਈ
ਕੀਤਾ ਤਖਤ ਤੱਯਾਰ ਕਰਤਾਰ ਸਿੰਘਾ ਕਾਰੀਗਰਾਂ ਵੱਡਾ ਸ਼ਾਨਦਾਰ ਭਾਈ

ਵਾਕ ਕਵੀ

ਥਾਂ ਮੰਜੀ ਦੇ ਤਖਤ ਮਰਯਾਦ ਚਲੀ ਗੁਰੂ ਘਰ ਦਾ ਵਧਿਆ ਸ਼ਾਨ ਸੋਹਣਾ
ਜ਼ਰੀਦਾਰ ਗ਼ਦੇਲੇ ਤੇ ਫਰਸ਼ ਲਾ ਕੇ ਉਪਰ ਬੈਠਦਾ ਗੁਰੂ ਬਲਵਾਨ ਸੋਹਣਾ
ਚੜ੍ਹਦੀ ਉਮਰ ਜਵਾਨੀ ਪ੍ਰਤਾਪ ਚਿਹਰੇ ਮਹਾਂਬੀਰ ਅਵਤਾਰ ਭਗਵਾਨ ਸੋਹਣਾ
ਵੇਖ ਸੰਗਤਾਂ ਦੇ ਤਈਂ ਚਾਉ ਚੜ੍ਹਦੇ ਰੂਪ ਗੁਰਾਂ ਦਾ ਵਿਚ ਜਹਾਨ ਸੋਹਣਾ
ਅੱਖਾਂ ਵਾਂਗ ਚਕੋਰ ਦੇ ਰਜਦੀਆਂ ਨ ਚਿਹਰਾ ਚੰਦ ਬੇ ਦਾਗ ਸਮਾਨ ਸੋਹਣਾ
ਸੋਹਣਾ ਚੁਸਤ ਚਲਾਕ ਸਰੀਰ ਭਾਰਾ ਅੰਗ ਅੰਗ ਅਵਤਾਰ ਨਸ਼ਾਣ ਸੋਹਣਾ
ਚੌੜੀ ਛਾਤੀ ਉਭਾਰਵਾਂ ਗੋਲ ਮੱਥਾ ਅੱਖਾਂ ਮੋਟੀਆਂ, ਸਾਫ ()ਦਹਾਣ ਸੋਹਣਾ
ਮੋਢੇ ਉਚੇ ਤੇ ਲੰਮੀਆਂ ਬਹੁਤ ਬਾਹਵਾਂ ਕੱਦ ਬਹੁਤ ਵਡਾ ਸੀ ਮਹਾਣ ਸੋਹਣਾ
ਤੇਗਾਂ ਦੋ ਤੇ ਕਸਿਆ ਢਾਲ ਭੱਥਾ ਜਿਗਾ ਕਲਗੀ ਸ਼ਾਨ ਵਧਾਨ ਸੋਹਣਾ
ਉਪਰ ਤਖਤ ਬਿਰਾਜਦੇ ਸਤਿਗੁਰੂ ਜੀ ਅਗੇ ਲਗਦਾ ਨਿਤ ਦੀਵਾਨ ਸੋਹਣਾ
ਵਾਰਾਂ ਜੋਧਿਆਂ ਗਾਉਂਦੇ ਨਿਤ–ਢਾਡੀ ਬੈਠੇ ਸੂਰਮੇ ਸ਼ਾਨ ਬਨਾਨ ਸੋਹਣਾ
ਜਿਹੜੇ ਜਾਵੰਦੇ ਵੇਖ ਕਰਤਾਰ ਸਿੰਘਾ ਜਸ ਗੁਰਾਂ ਦਾ ਜਾਇ ਸੁਨਾਨ ਸੋਹਣਾ

ਤਥਾ

ਘੋੜੇ ਸ਼ਸਤਰ ਵੇਖ ਗੁਰ ਖੁਸ਼ੀ ਹੁੰਦੇ ਦੂਰ ਦੂਰ ਜਾ ਗਲਾਂ ਸੁਨਾਵੰਦੇ ਨੇ

---

*ਸ੍ਰੀ ਹਰੀ ਮੰਦਰ ਸਾਹਿਬ ਜੀ ਦਾ ਅਦਬ ਰੱਖਣ ਵਾਸਤੇ ਸ੍ਰੀ ਅਕਾਲ ਤਖਤ ਜੀ ਦਾ ਰੁਖ ਪਹਾੜ ਤੇ ਚੜ੍ਹਦੇ ਕੋਨੇ ਵੱਲ ਫੇਰਕੇ ਰੱਖਿਆ, ਤਾਕਿ ਸ੍ਰੀ ਅਕਾਲਤਖਤ ਜੀ ਤੇ ਬੈਠਿਆਂ ਸ੍ਰੀ ਹਰੀਮੰਦਰ ਸਾਹਿਬ ਜੀ ਦੀ ਬਰਾਬਰੀ ਨ ਹੋਵੇ, ਸ੍ਰੀ ਹਰੀਮਦਰ ਸਾਹਿਬ ਜੀ ਬੈਠਿਆਂ ਤਖਤ ਸਾਹਿਬ ਜੀ ਦੀ ਜਗ੍ਹਾਸਾਹਮਣੇ ਨਜ਼ਰ ਨਹੀਂ ਆਉਂਦੀ। ਓਦੋਂ ਸ੍ਰੀ ਅਕਾਲਤਖਤ ਸਾਹਿਬ ਜ਼ਮੀਨੋਂ ਉਚਾ ਪੱਕਾ ਥੜਾ ਹੀ ਤਯਾਰ ਕੀਤਾ ਸੀ ਸ੍ਰੀ ਗੁਰੂ ਜੀ ਤਖਤ ਸਾਹਿਬ ਪਰ ਬੈਠੇ ਸਨ, ਅਤੇ ਸ੍ਰੀ ਅਕਾਲ ਤਖਤ ਸਾਹਿਬ ਜੀ ਗਰੰਥੀ ਦੀ ਸੇਵਾ ਭਾਈ ਗੁਰਦਾਸ ਜੀ ਦੇ ਸਪੁਰਦ ਕੀਤੀ ਗਈ ਸੀ ।

()ਦਹਾਨ–ਮੂੰਹ । —ਮੀਰ ਅਬਦੂਲ ਤੇ ਨੱਥਾ ਸੂਰ, ਸਿੰਘ ਵਾਲੇ ।

ਸਤਿਗੁਰਾਂ ਤੋਂ ਖ਼ੁਸ਼ੀਆਂ ਪਾਉਣ ਦੇ ਲਈ ਦੋਹਾਂ ਚੀਜ਼ਾਂ ਤੇ ਧਨ ਖਰਚਾਵੰਦੇ ਸਿੱਖ
ਸੋਹਣੇ ਘੋੜੇ ਤੇ ਸੋਹਣੇ ਹੱਥਯਾਰ ਲੈ ਲੈ ਦੂਰਾਂ ਨੇੜਿਆਂ ਤੋਂ ਨਿੱਤ ਆਵੰਦੇ ਸਿੱਖ
ਭੀੜ ਸਤਿਗੁਰਾਂ ਦੇ ਦੁਆਰੇ ਰਹਿਣ ਲਗੀ ਤੋਹਫੇ ਚੰਗੇ ਤੋਂ ਚੰਗੇ ਚੜ੍ਹਾਵੰਦੇ ਸਿੱਖ
ਧਰਮ ਯੁਧ ਦਾ ਸਤਿਗੁਰਾਂ ਮੁਢ ਬੱਧਾ ਡੇਰੇ ਬਹੁਤ ਸੁਧਾਸਰ ਲਾਵੰਦੇ ਸਿੱਖ
ਤਨ, ਮਨ ਤੇ ਧਨ ਸਰਬੰਸ ਲੈ ਲੈ ਸਤਿਗੁਰਾਂ ਦੀ ਸੇਵ ਕਮਾਵੰਦੇ ਸਿੱਖ
ਸ਼ਸਤ੍ਰ ਵਿੱਦਯਾ ਸਿੱਖਦੇ ਨਾਲ ਖੁਸ਼ੀਆਂ ਕਾਇਰਪੁਣੇ ਨੂੰ ਦਿਲੋਂ ਗਵਾਵੰਦੇ ਸਿੱਖ
ਬਿਣ ਛੱਤਰੀ ਬੀਰ ਕਰਤਾਰ ਸਿੰਘਾ ਕਾਰ ਜੰਗ ਦੀ ਕਰਨੀ ਚਾਹਵੰਦੇ ਸਿੱਖ

ਅਬਦੁਲ ਤੇ ਨੱਥਾ ਢਾਡੀ

ਪਿਛਲੇ ਪਹਿਰ ਦਾ ਜਦੋਂ ਦੀਵਾਨ ਲੱਗਦਾ ਢਾਡੀ ਗੌਂਕੇ*ਵਾਰਾਂ ਸੁਨਾਵੰਦੇ ਸਨ
ਬੜੇ ਰਾਠ ਬਹਾਦਰ ਹੋਇ ਬੀਤੇ ਜੰਗ ਉਨ੍ਹਾਂ ਦੇ ਢੰਗ ਦਿਖਾਵੰਦੇ ਸਨ
ਸੁਣਨ ਵਾਲਿਆਂ ਦੇ ਮੁਰਦੇ ਰੂਹ ਤਾਈਂ ਜੋਸ਼ ਦੇਇ ਕੇ ਤੁਰਤ ਜਗਾਵੰਦੇ ਸਨ
ਕਾਇਰ ਦਿਲਾਂ ਉੱਤੇ ਵਾਰਾਂ ਸੁਣ ਕਰਕੇ ਬੀਰ ਰਸ ਦੇ ਰੰਗ ਚੜ੍ਹ ਜਾਵੰਦੇ ਸਨ
ਏਸ ਰਸ ਦੇ ਨਾਲ ਉਹ ਗਾਵੰਦੇ ਜੀ ਖਿੱਚ ਨਕਸ਼ਾ ਸਾਮ੍ਹਣੇ ਲਿਆਵੰਦੇ ਸਨ
ਬੜੇ ਬੜੇ ਇਨਾਮ ਕਰਤਾਰ ਸਿੰਘਾ ਸਤਿਗੁਰਾਂ ਪਾਸੋਂ ਸਦਾ ਪਾਵੰਦੇ ਸਨ

ਤਥਾ

ਬੀਰ ਰਸ ਵਿਚ ਗੌਣ ਲਈ ਗੁਰਬਾਣੀ ਨੌ ਧੁਨਾਂ ਸਤਿਗੁਰਾਂ ਚੜ੍ਹਾਈਆਂ ਜੀ
ਗ੍ਰੰਥ ਸਾਹਿਬ ਅੰਦਰ ਵਾਰਾਂ ਨਵਾਂ ਉਪਰ ਗੁਰਦਾਸ ਤੋਂ ਫੇਰ ਲਿਖਾਈਆਂ ਜੀ
ਯੋਧੇ ਬੀਰ ਬਨਾਉਣ ਲਈ ਪੰਥ ਤਾਈਂ ਇਹ ਯੁਕਤੀਆਂ ਗੁਰਾਂ ਕਢਾਈਆਂ ਜੀ
ਵਿਸ਼ਮ ਰੂਪ ਸਤਿਗੁਰੂ ਕਰਤਾਰ ਸਿੰਘਾ ਸਭ ਬਰਕਤਾਂ ਚੱਲ ਕੇ ਆਈਆਂ ਜੀ

ਨੌਂ ਧੁਨਾਂ†

ਚੰਦਰਹੜਾ ਤੇ ਮਲਕ ਮੁਰੀਦ ਵਾਲੀ ਧੁਨ ਮਾਝ ਦੀ ਵਾਰ ਚੜ੍ਹਾਈ ਸੋਹਣੀ

---

*ਅਬਦੁਲ ਨੇ ਇਹ ਪੌੜੀ ਬਣਾਕੇ ਗਾਵੀਂ ਸੀ—
"ਸੱਚਾ ਤਖਤ ਸੁਹਾਯੋ ਸ੍ਰੀ ਗੁਰ ਪਾਇਕੈ ॥
ਛਬ ਬਰਨੀ ਨਹਿੰ ਜਾਇ ਕਹੋਂ ਕਜਾ ਗਾਇਕੈ ॥
ਰਵ ਸਸ ਭਏ ਮਲੀਨ ਸੁ ਦਰਸ ਦਿਖਾਇਕੈ ॥
ਸ੍ਰੀ ਗੁਰ ਤਖਤ ਬਿਰਾਜੇ ਪ੍ਰਭੂ ਧਿਆਇਕੈ ॥
ਮੀਰ ਅਬਦੁਲ ਔ ਨਥਾ ਜੱਸ ਕਹੇ ਸੁਨਾਇਕੈ ॥
ਇਹੋ ਜਹੀਆਂ ਪੌੜੀਆਂ ਅਬਦੁਲ ਪਾਸੋਂ ਸੁਣਕੇ ਗੁਰੂ ਜੀ ਨੇ ਓਸ ਨੂੰ ਹੌਦੇ ਸਣੇ ਹਾਥੀ ਬਖਸ਼ ਦਿਤਾ ਸੀ।

†੧੬੬੬ ਚੇਤ ਸੁਦੀ ਸਪਤਮੀ ਨੂੰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਗੁਰੂ ਸਾਹਿਬ ਜੀ ਦਾ ਪ੍ਰਕਾਸ਼ ਬਾਬੇ ਬੁਢ ਜੀ ਤੋਂ ਕਰਵਾਕੇ ਧੁਨਾਂ ਚੜ੍ਹਾਈਆਂ ਗਈਆਂ।

ਮੌਜ ਦੀਨ ਦੇ ਨਾਲ ਕਮਾਲ ਰਾਇ ਗਉੜੀ ਵਾਰ ਦੀ ਧੁਨ ਸਜਾਈ ਸੋਹਣੀ
ਟੁੰਡੇ ਅਸ ਰਾਜੇ ਵਾਲੀ ਵਾਰ ਦੀ ਧੁਨ ਆਸਾਵਾਰ ਦੇ ਨਾਲ ਸੁਨਾਈ ਸੋਹਣੀ
ਸਿਕੰਦਰ ਬੈਰਾਮ ਦਾ ਯੁਧ ਹੋਇਆ ਧੁਨ ਗੂਜਰੀ ਰਾਗ ਲਿਖਾਈ ਸੋਹਣੀ
ਧੁਨ ਲਲਾ ਬਹਿਲੀਮਾ ਦੀ ਵਾਰ ਦੀ ਜੋ ਵਡਹੰਸ ਦੇ ਵਿਚ ਰਖਾਈ ਸੋਹਣੀ
ਜੋਧੇ ਵੀਰੇ ਅਤੇ ਪੂਰਬਾਣੇ ਵਾਲੀ ਰਾਮਕਲੀ ਦੀ ਵਾਰ ਲਗਾਈ ਸੋਹਣੀ
ਮਹਿਮੇ ਹਸਨੇ ਦਾ ਯੁਧ ਹੋਇਆ ਜਿਵੇਂ ਧੁਨ ਸਾਰੰਗ ਦੇ ਵਿਚ ਪਾਈ ਸੋਹਣੀ
ਮਾਲ ਦੇਇ ਤੇ ਰਾਣੇ ਕੈਲਾਸ਼ ਵਾਲੀ ਧੁਨ ਰਾਗ ਮਲ੍ਹਾਰ ਉਠਾਈ ਸੋਹਣੀ
ਮੂਸੇ ਰਾਠ ਦੀ ਵਾਰ ਦੀ ਧੁਨ ਚੰਗੀ ਰਾਗ ਕਾਨੜੇ ਵਿਚ ਮਲਾਈ ਸੋਹਣੀ
ਗੁਰੂ ਹਰਿ ਗੋਬਿੰਦ ਕਰਤਾਰ ਸਿੰਘਾ ਧੁਨਾਂ ਚਾੜ੍ਹਕੇ ਗੀਤ ਚਲਾਈ ਸੋਹਣੀ

ਵਾਕ ਕਵੀ

ਦਿਨੋ ਦਿਨ ਹੋਈਆਂ ਏਧਰ ਰੌਣਕਾਂ ਆ ਓਧਰ ਚੰਦੂ ਦਾ ਹਾਲ ਸੁਨਾਇ ਭਾਈ
ਕਰ ਪਾਪ ਉਹ ਦਿੱਲੀ ਨੂੰ ਚਲਾ ਗਿਆ ਵੇਖ ਬੇਟੀ ਨੂੰ ਰਿਹਾ ਪਛਤਾਇ ਭਾਈ
ਕੁਝ ਦਿਨ ਕਸ਼ਮੀਰ ਦਾ ਸੈਰ ਕਰਕੇ ਦਿੱਲੀ ਪਹੁੰਚ ਗਿਆ ਬਾਦਸ਼ਾਹਿ ਭਾਈ
ਚੰਦੂ ਡਰਦਾ ਸੀ*ਸਾਕਾ ਗੁਰੂ ਜੀ ਦਾ ਕੋਈ ਨ ਸ਼ਾਹ ਨੂੰ ਦੇਇ ਜਤਾਇ ਭਾਈ
ਮਰ ਗਿਆ ਲਾਹੌਰ ਗੁਰੂ ਨਾਲ ਹੈਜ਼ੇ ਪਾਪੀ ਦਿੱਤੀ ਸੀ ਗੱਲ ਧਮਾਇ ਭਾਈ
ਏਧਰ ਪੂਰਣ ਕੀਤਾ ਛੇਵੇਂ ਸਤਿਗੁਰੂ ਜੋ ਰਿਹਾ ਓਸ ਤੋਂ ਭੀ ਡਰ ਖਾਇ ਭਾਈ
ਫੌਜਾਂ ਰੱਖੀਆਂ ਤਖਤ ਰਚਾਇ ਬੈਠਾ ਤੇਗਾਂ ਪਹਿਨੀਆਂ ਦੋ, ਮਾਲਾ ਬਾਇ ਭਾਈ
ਬੜਾ ਬਲੀ ਯੋਧਾ ਵੱਡੇ ਤੇਜ਼ ਵਾਲਾ ਲੱਖਾਂ ਪੂਜਦੇ ਸਿੱਖ ਨ ਆਇ ਭਾਈ
'ਮੇਰੇ ਮਾਰਨੇ ਦਾ ਇਕਰਾਰ ਕੀਤਾ' ਹਿਰਦਾ ਚੰਦੂ ਦਾ ਰਿਹਾ ਡੁਲਾਇ ਭਾਈ
ਸੋਚ ਸਮਝ ਕੇ ਫੇਰ ਕਰਤਾਰ ਸਿੰਘਾ ਦੂਤ ਸਤਿਗੁਰਾਂ ਵੱਲ ਭਿਜਵਾਇ ਭਾਈ

ਚੰਦੂ ਨੇ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਪਾਸ ਦੂਤ ਭੇਜਨੇ

ਦਿਲੋਂ ਡਰਦਾ, ਬੜਕਦਾ ਉਪਰੋਂ ਸੀ ਚੰਦੂ ਗੁਰਾਂ ਵਲ ਚਿੱਠੀ ਲਿਖਾਵੰਦਾ ਜੀ
ਤੁਹਾਡੇ ਪਿਤਾ ਨੇ ਮੇਰੇ ਨਾਲ ਕੀਤਾ ਵੈਰ ਸਾਕ ਮੋੜਿਆ ਲਿਖ ਜਤਾਵੰਦਾ ਜੀ
ਕੀਤੇ ਆਪਣੇ ਦਾ ਫਲ ਓਸ ਪਾਇਆ, ਤੁਸੀਂ ਸਮਝ ਚਲੋ, ਸਮਝਾਵੰਦਾ ਜੀ
ਪਿਛੇ ਹੋਈ ਸੋ ਹੋਈ,ਹੁਣ ਸਾਕ ਲੈ ਲੌ,ਨਹੀਂ ਤੇ ਸੱਚ ਮੈਂ ਤੁਹਾਨੂੰ ਸੁਨਾਵੰਦਾ ਜੀ
ਪਿਉ ਵਾਂਗ ਜੇ ਤੁਸਾਂ ਭੀ ਜ਼ਿਦ ਰੱਖੀ ਫਲ ਹੋਇ ਨ ਚੰਗਾ, ਫਰਮਾਵੰਦਾ ਜੀ

*ਇਹ ਸਾਕਾ ਸਿਰਫ ਚੰਦੂ ਦੇ ਮਥੇ ਲੱਗਾ ਹੋਇਆ ਹੈ, 'ਤੋਜ਼ਕਿ ਜਹਾਂਗੀਰੀ' ਦੱਸਦੀ ਹੈ ਕਿ ਜੋ ਕੁਝ ਹੋਇਆ ਜਹਾਂਗੀਰ ਦੇ ਹੁਕਮ ਨਾਲ ਭੀ ਹੋਇਆ ਸੀ, (ਦੇਖੋ ਲੜੀ ਪੰਜਵੀਂ)।

ਨਰਮੀ ਅਤੇ ਹੰਕਾਰ ਕਰਤਾਰ ਸਿੰਘਾ ਪਾਪੀ ਚਿਠੀ ਦੇ ਵਿਚ ਰਲਾਵੰਦੇ ਜੀ

ਤਥਾ

ਤੁਸੀਂ ਬੱਚੇ ਅਜੇ ਚੜ੍ਹਦੀ ਉਮਰ ਅੰਦਰ ਵਿਚ ਦਿਲ ਦੇ ਕਰ ਵਿਚਾਰ ਸਮਝੋ
ਮੇਰੇ ਮਾਰਨੇ ਦਾ ਇਕਰਾਰ ਕੀਤਾ ਕਿਹੜੀ ਗਲ ਦਾ ਕਰ ਹੰਕਾਰ ਸਮਝੋ
ਮੈਂ ਦੀਵਾਨ ਹਾਂ ਦਿਲੀ ਦੇ ਬਾਦਸ਼ਾਹ ਦਾ ਮੈਨੂੰ ਖੌਫ ਕੀਹ ਤੁਸਾਂ ਦਾ ਸਾਰ ਸਮਝੋ
ਬਾਦਸ਼ਾਹੀ ਦੇ ਨਾਲ ਮੁਕਾਬਲੇ ਦੀ ਤਾਕਤ ਤੁਸਾਂ ਅੰਦਰ ਕਿਹੜੀ ਭਾਰ ਸਮਝੋ
ਮੈਨੂੰ ਪਿਤਾ ਤੁਹਾਡੇ ਨੇ ਕਿਹਾ "ਕੁਤਾ" ਕੁਤਾ ਹੋਇ ਲਗਾ ਜ਼ਿਦ ਧਾਰ ਸਮਝੋ
ਓਹਨਾਂ ਨਾਲ ਹੋਈ ਤੁਸਾਂ ਸੁਣ ਲਈ ਤੁਸੀਂ ਬਾਲ ਨ ਤਜਰਬਾ ਕਾਰ ਸਮਝੋ
ਮੇਰੀ ਬੇਟੀ ਦਾ ਸਾਕ ਮਨਜ਼ੂਰ ਕਰਲੋ ਮੈਂ ਬਣਾਂ ਤੁਹਾਡਾ ਮਦਦਗਾਰ ਸਮਝੋ
ਨਹੀਂ ਤਾਂ ਵੇਖਿਓ ਫੇਰ ਕਰਤਾਰ ਸਿੰਘਾ ਮਾਰਾਂ ਕਰ ਕੇ ਮਿਟੀ ਖਵਾਰ ਸਮਝੋ

ਸ੍ਰੀ ਗੁਰੂ ਜੀ ਨੇ ਚਿੱਠੀ ਪੜ੍ਹਕੇ ਜਵਾਬ ਦੇਣਾ

ਚਿਠੀ ਦੂਤ ਲੈ ਕੇ ਸੁਧਾਸਰ ਪਹੁੰਚੇ ਕਹਿੰਦੇ ਭੇਜੀ ਦੀਵਾਨ ਸਰਕਾਰ ਚੰਦੂ
ਗੁਰਾਂ ਪੜ੍ਹ ਚਿਠੀ ਕਹਿਆ ਜਾਇ ਕਹਿਣਾਂ ਹੋਇ ਰਹੋ ਜ਼ਰਾ ਖਬਰਦਾਰ ਚੰਦੂ
ਤੇਰੀ ਚਿਠੀ ਦਾ ਪਾਇਆ ਹੈ ਭੇਦ ਸਾਰਾ ਰਲ ਹੋਈ ਨਰਮੀ ਤੇ ਹੰਕਾਰ ਚੰਦੂ
ਸਾਡੇ ਪਿਤਾ ਸੰਗ ਪਾਪ ਕਮਾਇਆ ਜਿਹੜਾ ਬਦਲਾ ਉਸਦਾ ਦੇਊ ਕਰਤਾਰ ਚੰਦੂ
ਕੁਝ ਅਸੀਂ ਭੀ ਤੈਨੂੰ ਭੁਗਤਾ ਦਿਆਂਗੇ ਹਥੋ ਹਥੀ ਹੀ ਵਿਚ ਸੰਸਾਰ ਚੰਦੂ
ਸਾਡੇ ਪਿਤਾ ਨੂੰ ਤੂੰ ਕੁਤਾ ਹੋਇ ਲਗੋਂ ਤੂੰ ਜ਼ਬਾਨੀ ਕੀਤਾ ਇਕਰਾਰ ਚੰਦੂ
ਤੈਨੂੰ ਕੁਤਿਆਂ ਨਾਲ ਖੁਵਾਇ ਕਰ ਕੇ ਤੇਰੇ ਨਕ ਨਕੇਲ ਨੂੰ ਡਾਰ ਚੰਦੂ
ਤੈਨੂੰ ਕੁਤਾ ਕਰ ਜਦ ਤਕ ਮਾਰੀਵੇ ਨ ਸਾਡੇ ਸਿਰ ਉਤੇ ਰਹਿ ਗਾ ਭਾਰ ਚੰਦੂ
ਤੇਰੀ ਸ਼ਾਹੀ ਦੀ ਤਾਕਤ ਵੇਖ ਲਾਂ ਗੇ ਸਾਰੇ ਵੇਖ ਲਾਂ ਗੇ ਮਦਦਗਾਰ ਚੰਦੂ
ਸੰਤ ਦੋਖੀ ਨੂੰ ਕੋਈ ਨ ਰਖ ਸਕੇ ਰਹੇ ਵੇਦ, ਪੁਰਾਨ ਪੁਕਾਰ ਚੰਦੂ
ਤੈਨੂੰ ਕੋਈ ਬਚਾਇ ਨ ਮੂਲ ਸਕੇ ਤੇਰੇ ਪਾਪ ਦੀ ਚਲੂ ਤਲਵਾਰ ਚੰਦੂ
ਤੇਰਾ ਮੂੰਹ ਕਾਲਾ ਦੋ ਜਹਾਨ ਅੰਦਰ ਤੇਰੇ ਨਾਮ ਤੇ ਰਹੂ ਫਿਟਕਾਰ ਚੰਦੂ
ਜਿਹੜੇ ਹੋਣ ਹੀਲੇ ਕਰ ਲਈਂ ਝਬਦੇ ਥੋੜੇ ਦਿਨ ਰਹਿ ਗਏ, ਸੰਭਾਰ ਚੰਦੂ
ਤੇਰੀ ਧੀ ਇਹ ਨਹੀਂ ਕਰਤਾਰ ਸਿੰਘਾ ਤੇਰੇ ਪਾਪਾਂ ਦਾ ਹੈ ਅਵਤਾਰ ਚੰਦੂ

ਦੂਤਾਂ ਨੇ ਦਿਲੀ ਵਿਚ ਜਾ ਕੇ ਅੱਖੀਂ ਡਿਠੇ ਹਾਲ ਦਸਣੇ

ਦੂਤਾਂ ਜਾਇ ਕੇ ਦਸਿਆ ਹਾਲ ਸਾਰਾ ਚੰਦੂ ਸੁਣ ਬਹੁਤਾ ਡਰ ਖਾਵੰਦਾ ਏ
ਫੇਰ ਪੁਛਦਾ ਦੇਖਿਆ ਕੀਹ ਓਥੇ ਗੁਰੂ ਬਣਤਰਾਂ ਕੀਹ ਬਣਾਵੰਦਾ ਏ

ਦੂਤਾਂ ਆਖਿਆ 'ਜੋ ਅਸੀਂ ਦੇਖ ਆਏ ਸਾਰਾ ਦਸਿਆ ਨ ਸਾਥੋਂ ਜਾਵੰਦਾ ਏ
ਗੁਰੂ ਖਾਸ ਅਵਤਾਰ ਭਗਵਾਨ ਦਾ ਜੀ ਸੁੰਦਰ ਸੋਹਣਾ ਰੂਪ ਸੁਹਾਵੰਦਾ ਏ
ਬਾਦਸ਼ਾਹਾਂ ਵਾਂਗੂੰ ਬਹਿੰਦਾ ਤਖਤ ਉਪਰ ਜਿਗਾ ਕਲਗੀਆਂ ਤੋੜੇ ਸਜਾਵੰਦਾ ਏ
ਉਹ ਤਾਂ ਬੀਰਤਾ ਦਾ ਸਾਖਯਾਤ ਪੁਤਲਾ ਮੱਥਾ ਤੇਜ ਭਰਿਆ ਦਮਕਾਵੰਦਾ ਏ
ਰਾਮਚੰਦ ਕਿ ਕ੍ਰਿਸ਼ਨ ਭਗਵਾਨ ਆਇਆ ਇੰਦਰ ਵੇਖਕੇ ਛਬ ਸ਼ਰਮਾਵੰਦਾ ਏ
ਤੇਜ ਚਮਕਦਾ ਸੂਰਜੋਂ ਵਧ ਓਹਦਾ ਵੈਰੀ ਕੰਮੀਆਂ ਤਾਈਂ ਸੁਕਾਵੰਦਾ ਏ
ਭਾਰਾ ਰਖਦਾ ਧਨਖ *ਗੰਡੀਵ ਨਾਲੋਂ ਬਾਜ਼ ਹੱਥ ਦੇ ਉਤੇ ਬੈਠਾਵੰਦਾ ਏ
ਇਕ ਤੇਗ ਰਹਿ ਪਹਿਨਦੇ ਬੀਰ ਸਾਰੇ ਤੇਗਾਂ ਭਾਰੀਆਂ ਦੋ ਲਟਕਾਵੰਦਾ ਏ
ਯੋਧੇ ਓਸ਼ ਦੇ ਪਾਸ ਬੇਅੰਤ ਕੱਠੇ ਯੁਧ ਵਿਦਯਾ ਆਪ ਸਿਖਾਵੰਦਾ ਏ
ਵੇਖ ਵੇਖ ਕੇ ਬੀਰ ਹੈਰਾਨ ਹੁੰਦੇ ਜਿਹੜੇ ਕਰ ਕੇ ਕੰਮ ਦਿਖਾਵੰਦਾ ਏ
ਛੋਟੀ ਉਮਰ ਤੇ ਹੁਨਰ ਕਮਾਲ ਓਹਦੇ ਅਰਜਨ,ਭੀਮ ਤਾਈਂ ਪਿਛੇ ਪਾਵੰਦਾ ਏ
ਨਿਤ ਕਾਰਨਾਮੇ ਸੁਣਦਾ ਯੋਧਿਆਂ ਦੇ ਪਹਿਲਵਾਨਾਂ ਨੂੰ ਨਿੱਤ ਘੁਲਾਵੰਦਾ ਏ
ਨੇਜ਼ੇਬਾਜ਼ੀ ਨਿਸ਼ਾਨੇ ਤੇ ਘੋੜ ਦੌੜਾਂ ਇਹਨਾਂ ਕੰਮਾਂ ਵਿਚ ਦਿਨ ਲੰਘਾਵਦਾ ਏ
ਤੈਥੋਂ ਪਿਤਾ ਦਾ ਬਦਲਾ ਲੈਣ ਖਾਤਰ ਜੰਗੀ ਸਾਜ਼ ਸਾਮਾਨ ਵਧਾਵੰਦਾ ਏ
ਦੂਰਾਂ ਦੂਰਾਂ ਤੋਂ ਚੱਲਕੇ ਸਿੱਖ ਆਉਂਦੇ ਆਸ਼ਾ ਸਭ ਦੀ ਪੂਰੀ ਕਰਾਵੰਦਾ ਏ
ਰਾਜ ਯੋਗ ਦਾ ਮਾਲਕ ਗੁਰੂ ਸੱਚਾ ਕਰਾਮਾਤ ਦਾ ਅੰਤ ਨ ਆਵੰਦਾ ਏ
ਕਿਸੇ ਗੱਲ ਦੀ ਓਸ ਥਾਂ ਤੋਟ ਨਾਹੀਂ ਸ਼ੋਭਾ ਸੁਣ ਚੰਦੂ ਘਬਰਾਵੰਦਾ ਏ
ਕਿਵੇਂ ਇਹਨੂੰ ਮਾਰਾਂ', ਕਰਤਾਰ ਸਿੰਘਾ ਪਾਪੀ ਬੈਠਕੇ ਸੋਚਾਂ ਸੁਚਾਵੰਦਾ ਏ

ਵਾਕ ਕਵੀ

ਦਿਲੀ ਵਿਚ ਹੀਲੇ ਚੰਦੂ ਕਰਨ ਲੱਗਾ ਏਧਰ ਗੁਰੂ ਜੀ ਜ਼ੋਰ ਵਧਾਉਣ ਦਿਨ ਦਿਨ
ਸੂਰਬੀਰ ਜੋ ਆਵੰਦੇ ਚੱਲ ਕਰਕੇ ਪਾਸ ਰੱਖ ਕੇ ਜਥੇ ਬਨਾਉਣ ਦਿਨ ਦਿਨ
ਹੋਰ ਨਵੇਂ ਹਥਯਾਰ ਵਿਚਾਰ ਕਰਕੇ ਕਾਰੀਗਰਾਂ ਤੋਂ ਗੁਰੂ ਘੜਾਉਣ ਦਿਨ ਦਿਨ
ਦੂਰ ਦੂਰ ਤੋਂ ਸਿੱਖ ਕਰਤਾਰ ਸਿੰਘਾ ਵੇਖਣ ਵਾਸਤੇ ਚੱਲਕੇ ਆਉਣ ਦਿਨ ਦਿਨ

# ਭਾਈ ਤਿਲੋਕੇ ਦੀ ਕਥਾ

ਗੁਰੂ ਅਰਜਨ ਦਾ ਸਿੱਖ ਵਿਚ ਗਜ਼ਨੀ ਬਾਦਸ਼ਾਹ ਅੱਗੇ ਕਾਰਦਾਰ ਸੀ ਜੀ

*ਅਰਜਨ ਦੇ ਧਨਖ ਦਾ ਨਾਮ ਗੰਡੀਵ ਸੀ।

ਇਕ ਦਿਨ ਗਏ ਸ਼ਿਕਾਰ ਖੇਡਨ ਭਾਣਾ ਵਰਤਿਆ ਆਣ ਕਰਤਾਰ ਸੀ ਜੀ
ਅਗੇ ਹਰਨ ਤਿਲੋਕੇ ਦੇ ਨਿਕਲ ਟੁਰਿਆ ਮਾਰੀ ਮਿਲਕੇ ਓਸ ਤਲਵਾਰ ਸੀ ਜੀ
ਹੈਸੀ ਹਰਨੀ ਓਹ ਨੇੜੇ [illegible]ਲੀ ਡਿੱਗੀ ਖਾਇ ਤਲਵਾਰ ਦਾ ਵਾਰ ਸੀ ਜੀ
ਬਚੇ ਓਸਦੇ ਪੇਟ ਤੋਂ ਬਾਹਰ ਡਿਗੇ ਮਰ ਗਏ ਉਹ ਭੀ ਤੜਫ ਚਾਰ ਸੀ ਜੀ
ਕੰਬ ਗਿਆ ਤਿਲੋਕੇ ਦਾ ਵੇਖ ਹਿਰਦਾ ਹੋਇਆ ਸਿਰ ਤੇ ਡਰ ਅਸਵਾਰ ਸੀ ਜੀ
ਓਸੇ ਦਿਨ ਤੋਂ ਓਸਨੇ ਛਡ ਹਿੰਸਾ ਲਈ ਦਿਲ ਦੇ ਵਿਚ ਇਹ ਧਾਰ ਸੀ ਜੀ
ਤੇਗ ਆਪਣੇ ਪਾਸ ਨਹੀਂ ਰਖਣੀ ਏਂ ਓਧਰ ਮਾਰਦਾ ਡਰ ਸਰਕਾਰ ਸੀ ਜੀ
ਤੇਗ ਕਾਠ ਦੀ ਲਈ ਬਣਵਾ ਉਸਨੇ ਮੁਠ ਲੋਹੇ ਦੀ ਰਖੀ ਸਵਾਰ ਸੀ ਜੀ
ਓਸੇ ਤਰ੍ਹਾਂ ਹੀ ਪਹਿਨਕੇ ਨਿੱਤ ਜਾਂਦਾ ਕਿਸੇ ਦੂਸਰੇ ਤਈਂ ਨ ਸਾਰ ਸੀ ਜੀ
ਹੁੰਦੇ ਚੁਗਲ ਭੀ ਬੁਰੇ ਕਰਤਾਰ ਸਿੰਘਾ ਨਜ਼ਰ ਪੈ ਗਈ ਕਿਸੇ ਬੁਰਿਆਰ ਸੀ ਜੀ

### ਕਿਸੇ ਨੇ ਤਿਲੋਕੇ ਤੇ ਚੁਗਲੀ ਕਰਨੀ ਤੇ ਤਲਵਾਰ ਦੀ ਪਰਖ ਹੋਣੀ

ਚੁਗਲ ਖੋਰ ਨੇ ਚੁਗਲੀ ਜਾਇ ਕੀਤੀ ਇਕ ਦਿਨ ਬੈਠੇ ਅਹਿਲਕਾਰ ਸਾਰੇ
ਝਟ ਖਾਨ ਨੇ ਹੁਕਮ ਸੁਨਾਇ ਦਿਤਾ ਆਪੋ ਆਪਣੇ ਦਸੋ ਹਥਯਾਰ ਸਾਰੇ
ਦਰਜੇ ਵਾਰ ਹਥਯਾਰ ਦਿਖਾਣ ਲੱਗ ਪਏ ਅਹਿਲਕਾਰ ਦੀਵਾਨ ਸੁਦਾਰ ਸਾਰੇ
ਬਨੀ ਭਾ ਤਿਲੋਕੇ ਦੇ ਆਣ ਔਖੀ ਡਰ ਸਿਰ ਤੇ ਹੋਇ ਅਸਵਾਰ ਸਾਰੇ
ਹੁਣ ਕਰਾਂ ਕੀਹ! ਭੇਦ ਨੇ ਖੁਲ੍ਹ ਜਾਣਾ ਮੁਸਲਮਾਨ ਹਾਕਮ ਖੂਨਖਾਰ ਸਾਰੇ
ਖਬਰੇ ਮਾਰਿਆ ਜਾਵਾਂ ਕਰਤਾਰ ਸਿੰਘਾ ਲੁਟ ਲੈਣ ਮੇਰੇ ਘਰ ਬਾਰ ਸਾਰੇ

### ਭਾਈ ਤਿਲੋਕੇ ਨੇ ਸਤਿਗੁਰਾਂ ਦਾ ਧਿਆਨ ਧਰਨਾ

ਬਾਣੀ ਆਪ ਦੀ ਪੜ੍ਹ ਯਕੀਨ ਕੀਤਾ ਸਰਬ ਭੂਤ ਏਕੋ ਵਿਸਥਾਰ ਗੁਰ ਜੀ
ਹਰਨੀ ਮੋਈ ਤੋਂ ਦਿਲ ਤੇ ਚੋਟ ਲੱਗੀ ਧਾਰ ਕਾਠ ਦੀ ਲਈ ਤਲਵਾਰ ਗੁਰ ਜੀ
ਹੁਣ ਬਣੀ ਔਖੀ ਬਿਨਾਂ ਆਪ ਏਥੇ ਮੇਰਾ ਕੌਣ ਹੋਵੇ ਮਦਦਗਾਰ ਗੁਰ ਜੀ
ਭਾਵੇਂ ਨਾਮ ਧਰੀਕ ਹੀ ਸਿੱਖ ਹਾਂ ਮੈਂ ਲਵੋ ਆਪਣਾ ਬਿਰਦ ਸੰਭਾਰ ਗੁਰ ਜੀ
ਜਿਵੇਂ ਪ੍ਰੇਮੀਆਂ ਨੂੰ ਹਰ ਥਾਂ ਬਹੁੜਦੇ ਰਹੇ ਬੇੜਾ ਕਰੋ ਮੇਰਾ ਤਿਵੇਂ ਪਾਰ ਗੁਰ ਜੀ
ਸਿਦਕ ਨਾਲ ਕਰ ਯਾਦ ਕਰਤਾਰਸਿੰਘਾ ਕਹਿੰਦਾ ਲਵੋ ਮੇਰੀ ਜਲਦੀ ਸਾਰ ਗੁਰ ਜੀ

### ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਅੰਮ੍ਰਿਤਸਰ ਗੁਰ ਵਿਚ ਦੀਵਾਨ ਬੈਠੇ ਇਕ ਦਮ ਕ੍ਰਿਪਾਨ ਲਿਸ਼ਕਾਨ ਲੱਗ ਪਏ
ਝੱਟ ਪੱਟ ਮਿਆਨ ਤੋਂ ਕੱਢ ਕਰਕੇ ਸੱਜੇ ਹੱਥ ਦੇ ਨਾਲ ਫਿਰਾਨ ਲੱਗ ਪਏ

ਸਿੱਖ ਵੇਖਕੇ ਸਾਰੇ ਹੈਰਾਨ ਹੋਏ ਗੁਰੂ ਕਿਉਂ ਤਲਵਾਰ ਦਿਖਾਨ ਲਗ ਪਏ
ਪਾ ਲਈ ਮਿਆਨ ਕਰਤਾਰ ਸਿੰਘਾ ਸਤਿਗੁਰੂ ਫਿਰ ਹੋਰ ਧਿਆਨ ਲਗ ਪਏ

ਭਾ: ਤਿਲੋਕੇ ਦੀ ਤਲਵਾਰ ਲੋਹ ਦੀ ਹੋ ਜਾਣੀ

ਓਧਰ ਵਾਰੀ ਤਿਲਕੇਦੀ ਆਇ ਗਈ ਹੋਇਆ ਹੁਕਮ ਤਲਵਾਰ ਦਿਖਾਰ ਜਲਦੀ
ਸਤਿਨਾਮ ਕਹਿ ਸਿੱਖ ਨੇ ਧੂਹ ਲਈ ਪਿਆ ਸਭਾ ਦੇ ਵਿਚ ਚਮਕਾਰ ਜਲਦੀ
ਲਹਿਲਹਿ ਕਰਦੀ ਬਿਜਲੀ ਵਾਂਗ ਚਮਕੀ ਚੁਗਲਖੋਰਦੇ ਸਿਰਪਈ ਛਾਰ ਜਲਦੀ
ਖਾਨ ਵੇਖ ਤਲਵਾਰ ਨੂੰ ਦੰਗ ਰਿਹਾ ਸ਼ੱਕ ਸਾਰਾ ਹੀ ਹੋਇਆ ਉਡਾਰ ਜਲਦੀ
ਚੁਗਲਖੋਰ ਨੂੰ ਖੂਬ ਸਜ਼ਾਇ ਦਿਤੀ ਕੀਤਾ ਭਾਈ ਵੱਡਾ ਮੁਨਸਬਦਾਰ ਜਲਦੀ
ਰੱਖੀ ਸਿੱਖ ਦੀ *ਲਾਜ ਕਰਤਾਰ ਸਿੰਘਾ ਬਿਰਦ ਆਪਣਾ ਗੁਰਾਂ ਸੰਭਾਰ ਜਲਦੀ

ਵਾਕ ਕਵੀ

ਇਹ ਕਥਾ ਤਿਲੋਕੇ ਨੇ ਆਪ ਆਕੇ ਸਤਿਗੁਰਾਂ ਦੇ ਤਈਂ ਸੁਨਾਈ ਸੀ ਜੀ
ਰਖੀ ਲਜਿਆ ਗੁਰੂ ਜੀ ਮਿਹਰ ਕਰਕੇ ਹੋਇ ਗਜਨੀ ਵਿਚ ਸਹਾਈ ਸੀ ਜੀ
ਯਾਦ ਸਿੱਖਾਂ ਨੂੰ ਆਗਿਆ ਉਹ ਵੇਲਾ ਜਦੋਂ ਗੁਰਾਂ ਤਲਵਾਰ ਲਿਸ਼ਕਾਈ ਸੀ ਜੀ
ਅੰਤਰਯਾਮੀ ਸਤਿਗੁਰੂ ਕਰਤਾਰ ਸਿੰਘਾ ਵਿਚ ਸੰਗਤਾਂ ਕੀਰਤੀ ਛਾਈ ਸੀ ਜੀ

ਸ੍ਰੀ ਗੁਰੂ ਜੀ ਨੇ ਲਾਹੌਰ ਜਾਣਾ

ਸੋਲਾਂ ਸੌ ਉਨ੍ਹਤਰੇਂ ਸਾਲ ਚੜ੍ਹਦੇ ਗੁਰੂ ਸਾਹਿਬ ਲਾਹੌਰ ਨੂੰ ਜਾਂਵਦੇ ਨੇ
ਭਾਈ ਜੀਊਣ ਤ੍ਰਖਾਣ †ਦੇ ਘਰ ਜਾ ਕੇ ਨਾਲ ਖੁਸ਼ੀ ਦੇ ਡੇਰੇ ਲਗਾਂਵਦੇ ਨੇ
ਸਿੱਖ ਸੰਗਤਾਂ ਤਈਂ ਉਪਦੇਸ਼ ਦੇ ਕੇ ਜਨਮ ਮਰਨ ਦੇ ਫੰਧ ਕਟਾਂਵਦੇ ਨੇ
ਸਤਿਸੰਗ ਬਣਿਆਂ ਚੰਗਾ ਓਸ ਥਾਂ ਦੇ ਚੁਮਾਸਾ ਹੀ ਓਥੇ ਲੰਘਾਂਵਦੇ ਨੇ
ਛੱਜੂ ਭਗਤ ਪੀਲੋ ਭੈਰੋਂ ਨਾਥ ਜੈਸੇ ਮੀਆਂ ਮੀਰ ਜੈਸੇ ਲਾਭ ਪਾਂਵਦੇ ਨੇ

---

*ਏਸੇ ਤਰਾਂ ਹੀ ਭਾਈ ਕਟਾਰੂ ਦੀ ਸਾਖੀ ਹੈ। ਭਾਈ ਕਟਾਰੂ ਦੁਕਾਨ ਕਰਦਾ ਸੀ, ਕਾਬਲ ਸੀ, ਕਾਬਲ ਦੇ ਬਾਦਸ਼ਾਹ ਦਾ ਹੁਕਮ ਸੀ ਕਿ ਘੱਟ ਤੋਲਣ ਵਾਲੇ ਨੂੰ ਸਖਤ ਸਜ਼ਾ ਦਿਤੀ ਜਾਵੇਗੀ, ਪ੍ਰੰਤੂ ਭਾਈ ਕਟਾਰੂ ਦਾ ਵੱਟਾ ਪੰਜ ਪੈਸੇ ਤੋਲ ਵਿਚ ਘੱਟ ਸੀ ਤੇ ਭਾਈ ਜੀ ਫੜੇ ਗਏ। ਕਟਾਰੂ ਨੇ ਜਾਨ ਭਿਆਣੇ ਗੁਰੂ ਜੀ ਦੀ ਅਰਾਧਨਾ ਕੀਤੀ। ਸ੍ਰੀ ਅਕਾਲ ਤਖਤ ਸਾਹਿਬ ਜੀ ਬੈਠੇ ਦੀਵਾਨ ਵਿਚ ਸਤਿਗੁਰੂ ਪੰਜ ਪੈਸੇ ਲੈਕੇ ਕਦੇ ਸਜੇ ਕਦ ਖਬੇ ਹਥ ਤੇ ਰਖਦੇ ਸਿਖ ਵੇਖਕੇ ਹੈਰਾਨ ਹੋ ਗਏ। ਓਧਰ ਜਦ ਭਾਈ ਕਟਾਰੂ ਦਾ ਵੱਟਾ ਤੋਲਿਆ ਗਿਆ ਤਦ ਵਣਾ ਪੂਰਾ ਨਿਕਲਿਆਂ। ਕਈ ਵਾਰੀ ਛਾਬੇ ਬਦਲੇ, ਪਰ ਕੋਈ ਨੁਕਸ ਨ ਪਿਆ। ਸਿਖ ਦੀ ਲਾਜ ਰਹਿ ਗਈ ਤੇ ਅਗੋਂ ਵਟਾ ਪੂਰਾ ਕਰ ਲਿਆ।

†ਭਾਟੀ ਦਰਵਾਜੇ ਦੇ ਅੰਦਰ ਜਿਊਣ ਤ੍ਰਖਾਣ ਦੇ ਘਰ ਜਿਥੇ ਗੁਰੂ ਜੀ ਤਿੰਨ ਚਾਰ ਮਹੀਨੇ ਠਹਿਰੇ ਸਨ ਓਥੇ ਹੁਣ ਚੁਮਾਲਾ ਸਾਹਿਬ ਗੁਰਦੁਆਰਾ ਹੈ।

ਸ਼ੇਖ ਜਾਨ ਮੁਹੰਮਦ ਪੀਰ ਕੱਲ੍ਹਾ ਰੋਜ਼ ਚਰਚਾ ਆਨ ਚਲਾਵੰਦੇ ਨੇ
ਕਰਮ ਸ਼ਾਹ ਕੁਰੇਸ਼ੀ ਤੇ ਹੋਰ ਕਈ ਇਸਮਾਈਲ ਜੈਸੇ ਨਿੱਤ ਆਵੰਦੇ ਨੇ
ਰਾਹਿ ਰੱਬ ਦੀ ਚਰਚਾ ਰੋਜ਼ ਹੁੰਦੀ ਮਾਹਰਫਤ ਦੀ ਖੋਜ ਖੁਜਾਵੰਦੇ ਨੇ
ਇਨ੍ਹਾਂ ਦਿਨਾਂ ਅੰਦਰ ਕਿਲੇ ਪਾਸ ਗੁਰ ਜੀ ਡਿਹਰਾ ਸਾਹਿਬਅਸਥਾਨ ਬਨਾਵੰਦੇ ਨੇ
ਤਾਰ ਸੰਗਤਾਂ ਤਈਂ ਕਰਤਾਰ ਸਿੰਘਾ ਪਰਤ ਫੇਰ ਸੁਧਸਰ ਆਵੰਦੇ ਨੇ

ਦੂਜੀ ਸ਼ਾਦੀ

ਸੋਲਾਂ ਸੌ ਦੇ ਸਤ੍ਰੇ ਸਾਲ ਅੰਦਰ ਦਿਨ ਤੇਰਾਂ ਵਿਸਾਖ ਸੁਣਾਇਆ ਜੀ
ਸ਼ਾਦੀ*ਦੂਸਰੀ ਗੁਰਾਂ ਦੀ ਹੋਇ ਗਈ ਵਿੱਚ ()ਅੰਮ੍ਰਿਤਸਰ ਲਖਾਇਆ ਜੀ
ਹੋਈਆਂ ਰੌਣਕਾਂ ਅੰਮ੍ਰਿਤਸਰ ਅੰਦਰ ਬਹੁਤ ਸਾਜ਼ ਸਾਮਾਨ ਵਧਾਇਆ ਜੀ
ਦਿਨੋਂ ਦਿਨ ਇਕਬਾਲ ਕਰਤਾਰ ਸਿੰਘਾ ਗੁਰ ਗੱਦੀ ਦਾ ਹੋਇਆ ਸਵਾਇਆ ਜੀ

ਡਰੌਲੀ ਵਿਚ ਸਾਈਂ ਦਾਸ ਤੇ ਰਾਮੋ ਦਾ ਪ੍ਰੇਮ

ਪਿੰਡ ਮਾਲਵੇ ਵਿੱਚ ਡਰੌਲੀ ਹੈ ਜੋ ਸਾਈਂਦਾਸ ਓਥੇ ਵੱਸਨ ਹਾਰ ਆਹਾ
ਓਹ ਸਤਿਗੁਰਾਂ ਦਾ–ਸਾਂਢੂ ਲੱਗਦਾ ਸੀ ਸਿੱਖ ਸਿਦਕ ਤੇ ਭਰਿਆ ਪਿਆਰ ਆਹਾ
ਸਾਲੀ ਸਤਿਗੁਰਾਂ ਦੀ ਰਾਮੋ ਨੇਕ ਦੇਵੀ ਜਾਣੇ ਗੁਰਾਂ ਨੂੰ ਰੂਪ ਕਰਤਾਰ ਆਹਾ
ਓਹਨਾਂ ਨਵੇਂ ਮਕਾਨ ਬਨਾਇ ਸੋਹਣੇ ਬੈਠੇ ਪ੍ਰੇਮ ਅੰਦਰ ਨੇਮ ਧਾਰ ਆਹਾ
ਪਹਿਲਾਂ ਸਤਿਗੁਰੂ ਜੀ ਏਥੇ ਚਰਨ ਪਾਵਨ ਸਾਡਾ ਵੱਸਣਾ ਫੇਰ ਦਰਕਾਰ ਆਹਾ
ਰਾਤ ਦਿਨੇ ਉਹ ਭੀ ਯਾਦ ਕਰਨ ਲੱਗੇ ਦੇਣਾ ਸਤਿਗੁਰੂ ਆਣ ਦੀਦਾਰ ਆਹਾ
ਆਣ ਖਿੱਚ ਪ੍ਰੇਮ ਦੇ ਹੋਈ ਡਾਢੀ ਭਗਤ ਵੱਛਲ ਗੁਰੂ ਦਾਤਾਰ ਆਹਾ
ਸਦਾ ਪ੍ਰੇਮ ਦੇ ਵਸ ਕਰਤਾਰ ਸਿੰਘਾ ਅੰਤਰਯਾਮੀ ਪਏ ਹੋ ਤਯਾਰ ਆਹਾ

ਸ੍ਰੀ ਗੁਰੂ ਜੀ ਦੇ ਪਹਿਲੀ ਵਾਰ ਡਰੌਲੀ ਵਿਚ ਦਰਸ਼ਨ

ਸੋਲਾਂ ਸੌ ਦੇ ਸਤ੍ਰਵੇਂ ਸਾਲ ਚੜ੍ਹਦੇ ਅੰਮ੍ਰਿਤਸਰ ਤੋਂ ਕੂਚ ਬੁਲਾਵੰਦੇ ਨੇ
ਨਾਲ ਲੈ ਲਿਆ ਸਾਰੇ ਪ੍ਰਵਾਰ ਤਾਈਂ "ਚਲੋ ਫੌਜ ਭੀ" ਹੁਕਮ ਸੁਨਾਵੰਦੇ ਨੇ
ਬਾਬੇ ਬੁਢੇ ਜੀ ਨੂੰ ਪਿਛੇ ਛੱਡ ਕਰਕੇ ਆਪ ਮਾਲਵੇ ਦੀ ਤਰਫ ਜਾਵੰਦੇ ਨੇ

---

*ਮਾਤਾ ਨਾਨਕੀ ਜੀ ਨਾਲ।

()ਸ੍ਰੀ ਗੁਰੂ ਜੀ ਦਾ ਸੌਹਰਾ ਹਰੀ ਚੰਦ ਪਿੰਡ ਬਕਾਲੇ ਦੇ ਰਹਿਣ ਵਾਲਾ ਸੀ, ਹੁਣ ਓਹ ਅੰਮ੍ਰਿਤਸਰ ਜੀ ਹੀ ਰਹਿੰਦਾ ਸੀ, ਪਾਸੀਆਂ ਵਾਲੇ ਚੌਂਕ, ਲੰਬਾਂ ਵਾਲੀ ਗਲੀ ਵਿਚ ਇਹ ਵਿਆਹ ਹੋਇਆ ਸੀ।

–ਮਾਤਾ ਦਮੋਦਰੀ ਜੀ ਦੀ ਵਡੀ ਭੈਣ ਰਾਮੋ ਸਾਈਂਦਾਸ ਨਾਲ ਵਿਆਹੀ ਹੋਈ ਸੀ।

ਤਰਨ ਤਾਰਨ ਖਡੂਰ ਦੀ ਲੰਘ ਕਰ ਕੇ ਜਾ ਕਰਤਾਰ ਪੁਰੇ ਡੇਰੇ ਲਾਂਵਦੇ ਨੇ
ਓਥੇ ਛੱਡ ਦਿੱਤਾ ਸਾਰੀ ਫੌਜ ਤਾਈਂ ਨਾਲ ਥੋੜੇ ਅਸਵਾਰ ਚਲਾਂਵਦੇ ਨੇ
ਹੌਲੀ ਹੌਲੀ ਸਤਿਲੁਜ ਤੋਂ ਪਾਰ ਹੋ ਕੇ ਜਾ ਡਰੌਲੀ ਵਿੱਚ ਦਰਸ ਦਿਖਾਂਵਦੇ ਨੇ
ਸਾਈਂ ਦਾਸ ਰਾਮੇ ਖੁਸ਼ੀ ਬਹੁਤ ਹੋਏ ਪੁਜੀ ਆਸ, ਆਨੰਦ ਮਨਾਂਵਦੇ ਨੇ
ਟਿਕੇ ਸਤਿਗੁਰੂ ਓਥੇ ਕਰਤਾਰ ਸਿੰਘਾ ਸਿੱਖ ਦੇਸ ਦੇ ਸੇਵ ਕਮਾਂਵਦੇ ਨੇ

ਵਾਕ ਕਵੀ

ਸਤਿਗੁਰਾਂ ਨੂੰ ਸਮਝ ਕੇ ਰੂਪ ਈਸ਼੍ਵਰ ਸਾਈਂਦਾਸ ਰਾਮੋ ਹੋ ਕੁਰਬਾਨ ਰਹੇ
ਰਾਤ ਦਿਨੇ ਸੇਵਾ ਵਿਚ ਰਹਿਣ ਹਾਜ਼ਰ ਹੋ ਚੰਦ ਚਕੋਰ ਸਮਾਨ ਰਹੇ
ਸਿੱਖ ਮਾਲਵੇ ਦੇ ਸੁਣ ਸੁਣ ਆਉਂਦੇ ਭੀੜ ਹਰਦਮ ਵਿਚ ਦੀਵਾਨ ਰਹੇ
ਸਭ ਕੁਝ ਚਲਾ ਆਵੇ ਦੇਸ ਵਿਚੋਂ ਜਮ੍ਹਾ ਅੰਨ ਦਾਣਾ ਬਹੁ ਸਾਮਾਨ ਰਹੇ
ਦੋਨੋਂ ਵਕਤ ਦੀਵਾਨ ਸਜਾਉਣ ਗੁਰ ਜੀ ਘਰ ਬਾਰ ਆਨੰਦ ਮਹਾਨ ਰਹੇ
ਕਿਉਂ ਨ ਰੌਣਕਾਂ ਹੋਣ ਕਰਤਾਰ ਸਿੰਘਾ ਜਿਸ ਥਾਂ ਜਾ ਰੂਪ ਭਗਵਾਨ ਰਹੇ

ਇਕ ਸਿੱਖ ਬੱਚੀ ਦੀ ਸਾਖੀ

ਏਸੇ ਸਮੇਂ ਦਾ ਇਹ ਪ੍ਰਸੰਗ ਸੋਹਣਾ ਜ਼ਾਹਿਰ ਕਰ ਪ੍ਰੇਮ ਦੇ ਨਾਲ ਦੱਸਾਂ
ਗੁਰੂ ਹਰਿਗੋਬਿੰਦ ਦੇ ਸਮੇਂ ਦੀ ਇਹ ਸਿੱਖੀ ਸਿਦਕ ਦੀ ਢਾਲ ਵਸਾਲ ਦੱਸਾਂ
ਸਤਿਗੁਰੂ ਦੇ ਘਰ ਦੀਆਂ ਬਰਕਤਾਂ ਦੀ ਤਸਵੀਰ ਲਿਖ ਕੇ ਬੇ-ਮਸਾਲ ਦੱਸਾਂ
ਸਿੱਖ ਬੱਚੀ ਦੇ ਸਿਦਕ ਭਰੋਸੇ ਵਾਲੀ ਸੋਹਣੀ ਵਾਰਤਾ ਲਿਖ ਕਮਾਲ ਦੱਸਾਂ
ਸੱਚੀ ਸਿੱਖੀ ਦਾ ਇਕ ਨਮੂਨਾ ਸੋਹਣਾ ਸੱਚੇ ਸਿੱਖਾਂ ਦੇ ਸੱਚੇ ਖਿਆਲ ਦੱਸਾਂ
ਭੋਲਾ ਭਾਲਾ ਪਰਵਾਰ ਕਰਤਾਰ ਸਿੰਘਾ ਹੋਇਆ ਨਦਰੀ ਨਦਰ ਨਿਹਾਲ ਦੱਸਾਂ

ਭਾਈ ਆਕਲ

"ਵਡੇ ਘਰ" ਇਕ ਪਿੰਡ ਹੈ ਮਾਲਵੇ ਵਿਚ ਆਕਲ ਨਾਮ ਇਕ ਓਥੇ ਤ੍ਰਖਾਨ ਵਸੇ
ਰਾਮਦਾਸ ਸਤਿਗੁਰੂ ਤੋਂ ਲਈ ਸਿਖੀ ਹਿਰਦੇ ਓਸਦੇ ਰੂਪ ਭਗਵਾਨ ਵਸੇ
ਕਿਰਤ ਵਿਰਤ ਕਰ ਧਰਮ ਦੀ ਖਾਂਵਦਾ ਸੀ ਭਲਾਪੁਰਸ਼ਹੋ ਦਿਲੋਂ ਨਿਰਮਾਨ ਵਸੇ
ਆਇ ਗਏ ਦੀ ਕਰਦਾ ਸਦਾ ਸੇਵਾ ਸਾਧ ਸੰਤ ਓਹਦੇ ਘਰ ਆਨ ਵਸੇ
ਸਤਿਸੰਗ ਦਾ ਰਖੇ ਪਰਵਾਹ ਜਾਰੀ ਸਤਿਨਾਮੁ ਵਿਚ ਓਹਦੀ ਜ਼ਬਾਨ ਵਸੇ
ਮਾਯਾ ਵਿਚ ਉਦਾਸ ਪ੍ਰਕਾਸ਼ ਹਿਰਦੇ ਅਸਲੀ ਦੇਵਤਾ ਰੂਪ ਇਨਸਾਨ ਵਸੇ
ਓਹਦੇ ਘਰ ਦੀ ਭੀ ਸਿਖੀ ਸਿਦਕ ਵਾਲੀ ਪਿੰਡ ਵਿਚ ਘਰ ਉਹ ਦਯਾਵਾਨ ਵਸੇ
ਜਿਸ ਘਰ ਵਿਚ ਧਰਮ ਕਰਤਾਰ ਸਿੰਘਾ ਓਥੇ ਆਪ ਭਗਵਾਨ ਪਛਾਨ ਵਸੇ

ਵਾਕ ਕਵੀ

ਭਾਈ ਆਕਲ ਉਮਰ ਦਾ ਹੋਇਆ ਵੱਡਾ ਓਹਦੇ ਘਰ ਬੇਟੀ ਪੈਦਾਵਾਰ ਹੋਈ
ਸੋਹਣਾ ਸੁੰਦਰ ਰੂਪ ਸਰੂਪ ਭੋਲਾ ਮਾਨੋ ਲਛਮੀ ਆਣ ਅਵਤਾਰ ਹੋਈ
ਮਾਤਾ ਪਿਤਾ ਜੀ ਕਰਨ ਪਿਆਰ ਬਹੁਤਾ ਦੇਵੀ ਪ੍ਰਗਟ ਹੀ ਰੂਪ ਪਿਆਰ ਹੋਈ
ਗੁੜਤੀ ਗੁਰ ਸਿਖੀ ਵਾਲੀ ਮਿਲੀ ਓਹਨੂੰ ਸਿਖੀ ਨੂਰ ਜ਼ਰੂਰ ਚਮਕਾਰ ਹੋਈ
ਮਿਲੀ ਸਿਖਯਾ ਓਹੋ ਹੀ ਜੰਮਦੀ ਨੂੰ ਹੈਸੀ ਸ਼ੁਰੂ ਜੋ ਵਿਚ ਪ੍ਰਵਾਰ ਹੋਈ
ਪੜੀ ਗੁਰਮੁਖੀ ਕੰਠ ਗੁਰਬਾਣੀ ਕੀਤੀ, ਗੁਰ ਬਾਣੀ ਹੀ ਓਹਦਾ ਆਧਾਰ ਹੋਈ
ਬੜੀ ਸ਼ਾਂਤ ਸੁਭਾਵ ਤੇ ਨੇਕ ਬੀਬੀ ਮਾਤਾ ਪਿਤਾ ਦੀ ਆਗਿਆਕਾਰ ਹੋਈ
ਸਮਾਂ ਗੁਜਰਿਆ ਕੁਝ ਕਰਤਾਰ ਸਿੰਘਾ ਵਰ ਯੋਗ ਬੀਬੀ ਮੁਟਿਆਰ ਹੋਈ

ਕੁੜਮਾਈ

ਬੇਟੀ ਹੋਈ ਮੁਟਿਆਰ ਜਾਂ ਬਾਪ ਡਿੱਠੀ ਕਿਹਾ ਪ੍ਰੋਹਤ ਨੂੰ ਢੂੰਡੋ ਜਾ ਵਰ ਕਿਧਰੇ
ਵਰ, ਘਰ ਦੋਵੇਂ ਹੋਣ ਯੋਗ ਚੰਗੇ ਸਾਕ ਬੀਬੀ ਦਾ ਭਾਲ ਕੇ ਕਰ ਕਿਧਰੇ
ਬ੍ਰਹਮਣ ਢੂੰਡ ਥਕਾ ਇਰਦਗਿਰਦ ਸਾਰੇ ਓਹਨੂੰ ਆਇਆ ਪਸੰਦ ਨ ਘਰ ਕਿਧਰੇ
ਕਿਤੇ ਲੜਕਾ ਨਾ ਚੰਗਾ ਕਰਤਾਰ ਸਿੰਘਾ ਲੜਕਾ ਚੰਗਾ ਅਤੇ ਘਾਟਾ ਜਰ ਕਿਧਰੇ

ਤਥਾ

ਫਿਰਦਾ ਫਿਰਦਾ ਤੁਕਲਾਨੀਦੇ ਵਿਚ ਗਿਆ ਓਥੇ ਸਾਦੇ ਤਰਖਾਨ ਦਾ ਘਰ ਡਿੱਠਾ
ਸਭ ਕੁਝ ਪਸੰਦ ਆ ਗਿਆ ਓਹਨੂੰ ਯੋਗ ਲੜਕੀ ਦੇ ਸੁੰਦਰ ਵਰ ਡਿੱਠਾ
ਓਹਦਾ ਨਾਮ ਸਾਧੂ ਭੋਲਾ ਰੂਪ ਸੋਹਣਾ ਲਗਾ ਬਹੁਤ ਪਯਾਰਾ, ਨਿਗਾ ਭਰ ਡਿੱਠਾ
ਹੈਨ ਸਿਖ ਕਿ ਨਹੀਂ ਕਰਤਾਰ ਸਿੰਘਾ ਏਸ ਗਲ ਦਾ ਧਿਆਨ ਨਾ ਕਰ ਡਿੱਠਾ

ਵਾਕ ਕਵੀ

ਕਰ ਆਇਆ ਕੁੜਮਾਈ ਨਿਸ਼ੰਗ ਬ੍ਰਾਹਮਣ ਪਿੰਡ ਓਸ ਅੰਦਰ ਜਿਵੇਂ ਚਾਲ ਹੈ ਸੀ
ਇਹ ਕੰਮ ਸਪੁਰਦ ਸਨ ਲਾਗੀਆਂ ਦੇ ਚੰਗੀ ਚਾਲ ਇਹ ਨਹੀਂ ਸੰਭਾਲ ਹੈ ਸੀ
ਮੰਦਾ ਚੰਗਾ ਮਾਪੇ ਅਖੀਂ ਵੇਖਦੇ ਨ ਨਾਈਆਂ ਬ੍ਰਾਹਮਣਾਂ ਹਥ ਸਵਾਲ ਹੈ ਸੀ
ਕਈ ਨਿਕਲਦੇ ਦੁਖ ਕਰਤਾਰ ਸਿੰਘਾ ਪੈਂਦਾ ਉਮਰ ਦਾ ਜਦੋਂ ਜੰਜਾਲ ਹੈ ਸੀ

ਭਾਈ ਆਕਲ ਨੇ ਸੁਣਕੇ ਅਫਸੋਸ ਕਰਨਾ

ਬ੍ਰਾਹਮਣ ਦਸਿਆ ਵਰ ਤੇ ਘਰ ਜਦੋਂ ਆਕਲ ਸੁਣ ਕੇ ਖਰਾ ਹੈਰਾਨ ਹੋਇਆ
ਪਤਾ ਕੀਤਾ ਜਾਂ, ਕੁੜਮ ਸੁਲਤਾਨੀਏਂ ਨੇ ਸਿਖ ਨਹੀਂ ਹਨ, ਉਹ ਪਸ਼ੇਮਾਨ ਹੋਇਆ
ਸਖੀ ਸਰਵਰ ਨੂੰ ਪੂਜਦੇ ਸਾਦੇ ਹੋਰੀ ਆਕਲ ਦੁਖੀ ਦਿਲੋਂ ਡਾਢਾ ਆਨ ਹੋਇਆ
ਜੇਕਰ ਸ਼ਬਦ ਦਾ ਨਹੀਂ ਮਿਲਾਪ ਓਥੇ ਕਾਹਦਾ ਸਾਕ ਸੰਬੰਧ ਪਛਾਨ ਹੋਇਆ

ਸਿਖ ਪੁਤਰੀ ਘਰ ਸੁਲਤਾਨੀਆਂ ਦੇ ਜਾਣ ਖੇਲ ਇਹ ਕੀਹ ਭਗਵਾਨ ਹੋਇਆ
ਬੇਟੀ ਕਿਸ ਤਰਾਂ ਕਰੂ ਨਿਰਬਾਹ ਓਥੇ ਇਹ ਸੰਜੋਗ ਦੁਖਦਾਈ ਮਹਾਨ ਹੋਇਆ
ਕਰ ਆਇਆ ਪ੍ਰੋਹਤ ਹੈ ਸਾਕ ਜਾਕੇ ਕਿਵੇਂ ਮੁਕਰਾਂ ਸਾਫ ਬਿਆਨ ਹੋਇਆ
ਹੁਣ ਗੁਰੂ ਦੇ ਵਸ ਕਰਤਾਰ ਸਿੰਘਾ ਸੋਚ ਫਿਕਰਾਂ ਵਿਚ ਗਲਤਾਨ ਹੋਇਆ

ਸ਼ਾਦੀ

ਸੋਲਾਂ ਸੌ ਦੇ ਸਤਰਵੇਂ ਜੇਠ ਅੰਦਰ ਕਾਜ ਬੇਟੀ ਦਾ ਓਸ ਰਚਾਇਆ ਜੀ
ਢੁਕੇ ਕੁੜਮ ਸੁਲਤਾਨੀਏਂ ਘਰ ਓਹਦੇ ਚਾਲ ਦੇਖ, ਡਾਢਾ ਪਛਤਾਇਆ ਜੀ
ਆਖਰ ਸਿਖ ਜੀ ਸਬਰ, ਸੰਤੋਖ ਕਰ ਕੇ ਪੂਰਾ ਸ਼ਾਦੀ ਦਾ ਕੰਮ ਨਿਬਾਹਿਆ ਜੀ
ਡੋਲਾ ਕਰ ਤਿਆਰ ਕਰਤਾਰ ਸਿੰਘਾ ਜਾ ਕੇ ਪੁਤਰੀ ਨੂੰ ਗਲ ਲਾਇਆ ਜੀ

ਆਕਲ ਨੇ ਆਪਣੀ ਪੁਤਰੀ ਨੂੰ ਸਿੱਖਯਾ ਦੇਣੀ

ਸੁਣ ਪੁਤਰੀ ਲਿਖੇ ਸੰਜੋਗ ਧੁਰ ਦੇ ਨਹੀਂ ਉਹਨਾਂ ਤਾਈਂ ਟਾਲਨਹਾਰ ਕੋਈ
ਮਥੇ ਲੇਖ ਦੀ ਰੇਖ ਜੋ ਲਿਖੀ ਹੋਸੀ ਮੇਖ ਮਾਰ ਕੇ ਨਹੀਂ ਮੇਟਨ ਹਾਰ ਕੋਈ
ਤੇਰਾ ਹੋਇਆ ਸੰਜੋਗ ਸੁਲਤਾਨੀਆਂ ਘਰ ਮੇਰਾ ਨਹੀਂ ਕਸੂਰ ਵਿਚਾਰ ਕੋਈ
ਹੋਣਹਾਰ ਜਿਹੜੀ ਸੋਈਓ ਹੋਇ ਵਰਤੀ ਲਿਖੇ ਲੇਖ, ਦੇਂਦਾ ਕਿਵੇਂ ਟਾਰ ਕੋਈ
ਲਿਖੀ ਧੁਰ ਦਰਗਾਹ ਦੀ ਨਹੀਂ ਮਿਟਦੀ ਚਾਰਾ ਕਰੇ ਭੀ ਲਖ ਹਜ਼ਾਰ ਕੋਈ
ਸਿਖੀ ਸਿਦਕ ਨਿਬਾਹੀਂ ਕਰਤਾਰ ਸਿੰਘਾ ਇਹਦੇ ਵਿਚ ਭੀ ਗੁਝਾ ਇਸਰਾਰ ਕੋਈ

ਤਥਾ

ਮੈਂ ਸਿਖ, ਤੂੰ ਪੁਤਰੀ ਸਿਖ ਮੇਰੀ ਸਿਖੀ ਨਾਲ ਹੈ ਮੁਢੋਂ ਪਿਆਰ ਸਾਡਾ
ਗੁਰੂ ਨਾਨਕ ਦੇਵ ਦੇ ਸਿਖ ਅਸੀਂ ਜਨਮ ਮਰਨ ਦਾ ਓਹੋ ਆਧਾਰ ਸਾਡਾ
ਸਭੇ ਬਰਕਤਾਂ ਇਹ ਸਤਿਗੁਰਾਂ ਦੀਆਂ ਸਤਿਗੁਰਾਂ ਦਾ ਹੈ ਘਰ ਬਾਰ ਸਾਡਾ
ਦੇਵੀ ਦਿਉਤਾ, ਪੀਰ ਫਕੀਰ ਕੋਈ ਕਿਸੇ ਨਾਲ ਨਹੀਂ ਮੂਲੋਂ ਵਿਹਾਰ ਸਾਡਾ
ਮੜੀ, ਕਬਰ, ਮਕਾਨ, ਅਸਥਾਨ, ਮੰਦਰ ਨਹੀਂ ਕਿਸੇ ਉਤੇ ਇਤਬਾਰ ਸਾਡਾ
ਸਭ ਵੇਦ, ਪੁਰਾਨ, ਕੁਰਾਨ ਦੇ ਥਾਂ ਗੁਰੂ ਗ੍ਰੰਥ ਜੀ ਅਸਾਰਾ ਭਾਰ ਸਾਡਾ
ਗੁਰ ਸਿਖਾਂ ਦੇ ਨਾਲ ਮਿਲਾਪ ਸੱਚਾ ਨਹੀਂ ਸਾਕਤਾਂ ਜਿਉਂ ਕਾਰੋਬਾਰ ਸਾਡਾ
ਗੁਰਬਾਣੀ ਬਿਨਾਂ ਬਾਣੀ ਹੋਰ ਕੱਚੀ ਕਰ ਸੱਕਦੀ ਨਹੀਂ ਉਧਾਰ ਸਾਡਾ
ਸਾਨੂੰ ਆਸ ਉਮੈਦ ਸਤਿਗੁਰੂ ਦੀ ਹੈ ਅਤੇ ਜਾਪ ਸਤਿਨਾਮ ਕਰਤਾਰ ਸਾਡਾ
ਵਾਲੀ ਗੁਰੂ ਹਰ ਥਾਂ ਕਰਤਾਰ ਸਿੰਘਾ ਸਤਿਗੁਰੂ ਕਰਨਾ ਬੇੜਾ ਪਾਰ ਸਾਡਾ

ਤਥਾ

ਤੂੰ ~ ਜੀ ਹੈਂ ਘਰ ਸੁਲਤਾਨੀਆਂ ਦੇ ਸਿਖੀ ਸਿਦਕ ਦੇ ਨਾਲ ਪਿਆਰ ਰੱਖੀਂ

ਡੋਲ ਜਾਈਂ ਨ ਵੇਖ ਕੇ ਗੱਲ ਕੋਈ ਹਰ ਥਾਂ ਤੇ ਪੈਰ ਸੰਭਾਰ ਰੱਖੀਂ
ਧਰਮ ਆਪਣੇ ਤੇ ਸਦਾ ਕਾਇਮ ਰਹਿਣਾ ਸੇਵਾ ਕਰਕੇ ਖੁਸ਼ ਪਰਵਾਰ ਰੱਖੀਂ
ਪੂਜੀਂ ਜਾਇਕੇ ਮੜ੍ਹੀ ਮੁਲਤਾਨ ਦੀ ਨਾ ਗੁਰੂ ਨਾਨਕ ਜੀ ਦੀ ਓਟ ਧਾਰ ਰੱਖੀਂ
ਸੱਸ, ਸੌਹਰੇ ਤੇ ਸਾਕ ਸੰਬੰਧੀਆਂ ਦਾ ਜਿਥੋਂ ਤੱਕ ਪੁਜੇ, ਸਤਿਕਾਰ ਰੱਖੀਂ
ਰੱਖੀਂ ਪੂਰਾ ਸੰਬੰਧ ਸੰਸਾਰ ਵਾਲਾ ਸਿਰ ਧਰਮ ਦੇ ਕੋਈ ਨ ਆਰ ਰੱਖੀਂ
ਸਾਧ, ਸੰਤ ਦੀ ਸੇਵਾ ਹਮੇਸ਼ ਕਰਨੀ ਪਰੇ ਭੇਖੀ ਪਾਖੰਡੀ ਦੁਰਕਾਰ ਰੱਖੀਂ
ਸਿੱਖੀ ਵਲ ਪਰੇਰਨਾ ਪਤੀ ਤਾਈਂ ਗੁਰ ਬਾਨੀ ਦੇ ਨਾਲ ਵਿਹਾਰ ਰੱਖੀਂ
ਸਰ ਵਿਚ ਮੁਰਗਾਬੀ ਨਿਰਲੇਪ ਰਹਿੰਦੀ ਤੂੰ ਭੀ ਓਵੇਂ ਘਰਬਾਰ ਦੀ ਢਾਰ ਰੱਖੀਂ
ਗੁਰੂ ਹੋਇ ਸਹਾਈ ਕਰਤਾਰ ਸਿੰਘਾ ਹੋਰ ਓਟ ਨ ਵਿਚ ਸੰਸਾਰ ਰੱਖੀਂ

ਤਥਾ

ਜੋ ਕੁਝ ਸੀ ਕਰਮ ਸੰਜੋਗ ਲਿਖਿਆ ਸੋ ਹੋ ਗਿਆ ਤੋੜ ਨਿਬਾਹੀਂ ਬੇਟੀ
ਅੱਜ ਚਲੀਓਂ ਘਰ ਤੂੰ ਸੌਹਰਿਆਂ ਦੇ ਗੱਲਾਂ ਮੇਰੀਆਂ ਯਾਦ ਰਖਾਈਂ ਬੇਟੀ
ਕਿਸੇ ਗੱਲ ਤੋਂ ਲਗੀਂ ਅਪਜਸ ਨ ਤੂੰ ਜਸ ਵਿਚ ਕੁਟੰਬ ਦੇ ਪਾਈਂ ਬੇਟੀ
ਵਡੇ ਛੋਟਿਆਂ ਦਾ ਆਦਰ ਮਾਨ ਰਖੀਂ ਸੇਵਾ ਪਤੀ ਦੀ ਨਿਤ ਕਮਾਈਂ ਬੇਟੀ
ਸਭ ਕੁਝ ਕਰੀਂ ਓਹਨਾਂ ਨਾਲ ਮਿਲਕੇ ਚਿਤ ਸਿਖੀਓਂ ਨਾਹਿ ਡੁਲਾਈਂ ਬੇਟੀ
ਰਖੀਂ ਯਾਦ ਸਤਿਗੁਰੂ ਦੀ ਚਿਤ ਅੰਦਰ ਗੁਰਬਾਣੀ ਨ ਮਨੋਂ ਭੁਲਾਈਂ ਬੇਟੀ
ਜਿਵੇਂ ਹੋ ਸਕੇ ਸੇਵਾ ਪ੍ਰੇਮ ਕਰਕੇ ਸਿਖ ਪਤੀ ਦੇ ਤਈਂ ਬਨਾਈਂ ਬੇਟੀ
ਬਣੀ ਚੰਦਨ ਦਾ ਬੂਟਾ ਨੇਕ ਧੀਏ ਸਿਖੀ ਸੋਹਣੀ ਖੁਸ਼ਬੋ ਫੈਲਾਈਂ ਬੇਟੀ
ਚੋਟ ਮਾਰ ਕੇ ਸ਼ਬਦ ਪ੍ਰੇਮ ਵਾਲੀ ਤਾਲੇ ਕੁਫਰ ਦੇ ਸਾਰੇ ਤੁੜਾਈਂ ਬੇਟੀ
ਤਰੀਂ ਆਪ ਸੰਸਾਰ ਕਰਤਾਰ ਸਿੰਘਾ, ਜਣਦੇ ਸੌਹਰਿਆ ਤਈਂ ਤਰਾਈ ਬੇਟੀ

ਵਡੇ ਘਰ ਤੋਂ ਡੋਲਾ ਲੈ ਕੇ ਸਾਧੂ ਹੋਰਾਂ ਨੇ ਟੁਰਨਾ

ਦੇ ਕੇ ਦਾਜ ਦਹੇਜ ਸਨਮਾਨ ਕਰਕੇ ਜੰਞ ਵਿਦਾ ਕੀਤੀ ਬੇਟੀ ਪਾਇ ਡੋਲੇ।
ਰੁਤ ਗਰਮੀਆਂ ਦੀ ਧੁਪ ਸਖਤ ਪੈਂਦੀ ਰਾਤ ਪਿਛਲੀ ਟੁਰੇ ਉਠਾਇ ਡੋਲ।
ਕੁਝ ਦੂਰ ਅਗੇ ਜੰਞ ਲੰਘ ਗਈ ਲਾੜੇ ਸਣੇ ਪਿਛੇ ਰਹਿ ਜਾਇ ਡੋਲਾ।
ਬੀਬੀ ਸੋਚਦੀ ਜਾਇ ਕਰਤਾਰ ਸਿੰਘਾ ਪਹੁੰਚੀ ਪਾਸ ਡਰੌਲੀ ਦੇ ਆਇ ਡੋਲ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਦੀਵਾਨ

ਵਡਾ ਘਰ ਡਰੌਲੀਓਂ ਨੇੜੇ ਹੀ ਸੀ ਡੋਲੀ ਲੈ ਕੇ ਆਇ ਕਹਾਰ ਅਗੇ
ਛੇਵੇਂ ਪਾਤਿਸ਼ਾਹ ਹਰਿਗੋਬਿੰਦ ਜੀ ਦਾ ਲਗਾ ਹੋਇਆ ਸੀ ਸੋਹਣਾ ਦਰਬਾਰ ਅਗੇ

ਸਿੱਖ ਸੰਗਤਾਂ ਸ਼ੋਭਾ ਅਪਾਰ ਦੇਵਣ ਲੱਗ ਰਹੀ ਸੀ ਆਸਾ ਦੀ ਵਾਰ ਅੱਗੇ
ਸੋਹਣਾ ਕੀਰਤਨ ਹੋਇ ਅਖੰਡ ਰਿਹਾ ਬੈਠਾ ਹੋਇਆ ਗੁਰ ਛੇਵਾਂ ਅਵਤਾਰ ਅੱਗੇ
ਦੂਰੋਂ ਬੀਬੀ ਦੀ ਕੰਨੀ ਆਵਾਜ਼ ਪੈ ਗਈ 'ਗੁਰਬਾਣੀ' ਰਹਿ ਰਾਗੀ ਉਚਾਰ ਅੱਗੇ
ਮਨ ਖਿੱਚਿਆ ਗਿਆ ਕਰਤਾਰ ਸਿੰਘਾ ਹਰਨ ਵਾਂਗ ਸੁਣੀ ਵਜਦੀ ਤਾਰ ਅੱਗੇ

ਬੀਬੀ ਨੇ ਸਤਿਗੁਰੂ ਜੀ ਦੇ ਦਰਬਾਰ ਵਿਚ ਪਹੁੰਚਣਾ

ਅਗ੍ਹਾਂ ਲੰਘਣਾ ਹੋ ਗਿਆ ਬਹੁਤ ਮੁਸ਼ਕਲ ਬੀਬੀ ਡੋਲੀ ਦੇ ਤਈਂ ਠਹਿਰਾਵੰਦੀ ਏ
ਕਹਿੰਦੀ 'ਲਾਹੋ ਡੋਲਾ ਏਸੇ ਥਾਨ ਮੇਰਾ' ਕੁਝ ਲੋਭ ਕਹਾਰਾਂ ਨੂੰ ਪਾਵੰਦੀ ਏ
ਲੈਕੇ ਮੱਠੀਆਂ ਮਾਪਿਆਂ ਦਿੱਤੀਆਂ ਜੋ ਤੁਰਤ ਵੱਲ ਦੀਵਾਨ ਦੇ ਧਾਵੰਦੀ ਏ
ਰੱਬੀ ਨੂਰ ਜ਼ਹੂਰ ਨੂੰ ਦੇਖ ਕਰ ਕੇ ਚੈਨ ਚਿੱਤ ਚਕੋਰ ਨੂੰ ਆਵੰਦੀ ਏ
ਸਿੱਧੀ ਲੰਘ ਕੇ ਗੁਰਾਂ ਦੇ ਪਾਸ ਪਹੁੰਚੀ ਚਰਨ ਕਵਲ ਤੇ ਮੱਥਾ ਟਿਕਾਵੰਦੀ ਏ
ਚਿੱਤ ਜੋਸ਼ ਭਰਿਆ ਆਇਆ ਉਤ੍ਹਾਂ ਉਛਲ ਚਰਨ ਆਂਸੂਆਂ ਨਾਲ ਨੁਲ੍ਹਾਵੰਦੀ ਏ
ਵੇਖ ਸੰਗਤ ਹੋਈ ਹੈਰਾਨ ਸਾਰੀ ਬੀਬੀ ਉਤਾਂਹ ਨ ਸਿਰ ਉਠਾਵੰਦੀ ਏ
ਨਿਕਲ ਗਈਆਂ ਭੁਬਾਂ ਕਰਤਾਰ ਸਿੰਘਾ 'ਗੁਰੋ ਰੱਖ ਲੌ' ਮੂੰਹੋਂ ਸੁਨਾਵੰਦੀ ਏ

ਸਤਿਗੁਰੂ ਜੀ ਨੇ ਬੀਬੀ ਨੂੰ ਪਿਆਰ ਦੇ ਕੇ ਪੁਛਣਾ

ਜੁੜੇ ਬੈਠੇ ਸਨ ਵਿਚ ਸਰੂਪ ਗੁਰ ਜੀ ਚਰਨ ਚੁੰਮ ਕੇ ਦੋਇ ਜਗਾਇ ਬੀਬੀ
ਨਜ਼ਰ ਖੋਲ੍ਹ ਕੇ ਵੇਖਿਆ ਗੁਰੂ ਜੀ ਅੱਗੇ ਬੈਠੀ ਹੈ ਸੀਸ ਝੁਕਾਇ ਬੀਬੀ
ਮਹਿੰਦੀ ਲੱਗੀ,ਕਲੀਰਿਆਂ ਬਾਂਹ ਭਰੀਆਂ ਨਵੇਂ ਕਪੜੇ ਵਿਆਹ ਦੇ ਪਾਇ ਬੀਬੀ
ਸਿਰ ਤੇ ਪਿਆਰ ਦੇਕੇ ਮਿਹਰ ਕਰ ਪੁਛਣ ਗੱਲ ਆਪਣੀ ਫੋਲ ਸੁਣਾਇ ਬੀਬੀ
ਤੂੰ ਕੌਣ ਤੇ ਕਿਧਰੋਂ ਆਈ ਹੈਂ ਤੂੰ ਹੈਣ ਨਾਲ ਦੇ ਤ੍ਰਿਥੇ ਬੈਠਾਇ ਬੀਬੀ
ਕੀਹ ਦੁਖ ਹੈ ਤੈਨੂੰ ਕਰਤਾਰ ਸਿੰਘਾ ਨੈਣੀ ਨੀਰ ਕਿਉਂ ਰਹੀ ਵਹਾਇ ਬੀਬੀ

ਬੀਬੀ ਨੇ ਆਪਣੀ ਸਾਰੀ ਵਿਥਯਾ ਦਸਣੀ

ਵਡੇ ਘਰ ਮੇਰੇ ਪੇਕੇ ਸਤਿਗੁਰੂ ਜੀ ਮਾਪੇ ਸਿੱਖ ਤੇ ਸਿੱਖਾਂ ਦੀ ਜਾਈ ਹਾਂ ਮੈਂ
ਮੇਰੇ ਧੁਰੋਂ ਸੰਜੋਗ ਸਨ ਲਿਖੇ ਮਾੜੇ ਸੁਲਤਾਨੀਆਂ ਦੇ ਘਰ ਵਿਆਹੀ ਹਾਂ ਮੈਂ
ਨਾਲ ਮਾਪਿਆਂ ਦੇ ਜ਼ੋਰ ਧੀਆਂ ਦਾ ਕੀਹ ਦੁਖੀ ਪਿਤਾ ਮੇਰੇ ਡੋਲੀ ਪਾਈ ਹਾਂ ਮੈਂ
ਡੋਲੀ ਸੌਹਰਿਆਂ ਦੇ ਵੱਲ ਜਾ ਰਹੀ ਸੀ ਵਾਰ ਲੱਗਦੀ ਸੁਣ ਕੇ ਆਈ ਹਾਂ ਮੈਂ
ਜਾਂਦੀ ਵਾਰ ਦਾ ਖਬਰੇ ਦੀਦਾਰ ਇਹੋ ਸਿੱਖ ਸੰਗਤੋਂ ਵਾਂਜ ਬੈਠਾਈ ਹਾਂ ਮੈਂ
ਮਿਹਰ ਕਰੋ ਕੁਝ ਤੁਸੀਂ ਕਰਤਾਰ ਸਿੰਘਾ ਬਦਨਸੀਬ, ਨਸੀਬਾਂ ਦੁਖਾਈ ਹਾਂ ਮੈਂ

ਸ੍ਰੀ ਸਤਿਗੁਰੂ ਜੀ ਨੇ ਬੀਬੀ ਨੂੰ ਧੀਰਜ ਦਣੀ

ਅੰਤਰਯਾਮੀ ਗੁਰੂ ਮਿਹਰਬਾਨ ਹੋ ਕੇ ਮੂੰਹੋਂ ਆਖਦੇ ਹੌਂਸਲਾ ਧਾਰ ਬੇਟੀ

ਸਿੱਖੀ ਸਿਦਕ ਤੇਰਾ ਰਾਖਾ ਹਰ ਥਾਂ ਤੇ ਦੇਇਗਾ ਵਿਗੜੇ ਕਾਜ ਸੁਵਾਰ ਬੇਟੀ
ਤੇਰੀ ਕੁਖ ਤੋਂ ਹੋਵਣਾ ਸਿਖ ਪੈਦਾ ਤੇਜ਼ ਵਾਲਾ ਤੇ ਰੂਪ ਅਪਾਰ ਬੇਟੀ
ਸਿਖੀ ਰਹੇਗੀ ਘਰ ਅਟੱਲ ਤੇਰੇ, ਤੇਰਾ ਹੋਵੇਗਾ ਬੜਾ ਪਰਵਾਰ ਬੇਟੀ
ਤੇਰਾ ਪੁਤਰ ਹਜ਼ਾਰਾਂ ਸੁਲਤਾਨੀਆਂ ਨੂੰ ਸਿਖ ਕਰੇਗਾ ਵਿਚ ਸੰਸਾਰ ਬੇਟੀ
ਬਹਿ ਜਾਹ ਹੌਸਲਾ ਕਰ ਕਰਤਾਰ ਸਿੰਘਾ ਭਲੀ ਕਰੇਗਾ ਵੇਖ ਕਰਤਾਰ ਬੇਟੀ

ਡੋਲੀ ਪਿਛੇ ਰਹਿ ਗਈ ਵੇਖਕੇ ਸਾਰੇ ਹੋਰਾਂ ਨੇ ਘਬਰਾਣਾ

ਅਗੇ ਡੋਲੀਓਂ ਲਾੜਾ ਸੀ ਲੰਘ ਗਿਆ ਕਠੇ ਹੋਏ ਜਾਂਞੀ ਇਕ ਥਾਨ ਸਾਰੇ
ਕਿੰਨਾ ਚਿਰ ਉਡੀਕਿਆ ਡੋਲੀ ਨੂੰ ਜਾਂ ਨਜ਼ਰ ਆਈ ਨ ਫੇਰ ਘਬਰਾਨ ਸਾਰੇ
ਕਿਥੇ ਛੱਡ ਕੇ ਆ ਗਿਉਂ ਤੂੰ ਅਗੇ ਗੁਸੇ ਲਾੜੇ ਨੂੰ ਹੋ ਸੁਨਾਨ ਸਾਰੇ
ਜਾਹ ਘੋੜੀ ਦੁੜਾ ਕਰਤਾਰ ਸਿੰਘਾ ਵੇਖ ਡੋਲੀ ਪਿਛਾਂਹ ਪਰਤਾਨ ਸਾਰੇ

ਵਿਆਹ ਵਾਲੇ ਮੁੰਡੇ ਨੇ ਭੀ ਸਤਿਗੁਰ ਦੇ ਦੀਵਾਨ ਵਿਚ ਪਹੁੰਚਣਾ

ਲਾੜ੍ਹਾ ਪਰਤ ਕੇ ਪਿਛਾਂ ਜਾ ਕੀਹ ਵੇਖੇ ਡੋਲੀ ਰਾਹ ਵਿਚ ਰੱਖ ਕਹਾਰ ਬੈਠੇ
ਕਿਹਾ ਓਹਨਾਂ 'ਬੀਬੀ ਗਈ ਦੀਵਾਨ ਵਲੇ' ਥਕੇ ਅਸੀਂ ਕਰਦੇ ਇੰਤਜ਼ਾਰ ਬੈਠੇ
ਹੈ ਮਾਲੂਮ ਹੁੰਦਾ ਏਥੇ ਗੁਰੂ ਆਇਆ ਕਠੇ ਹੋਏ ਜਿਥੇ ਨਰ ਨਾਰ ਬੈਠੇ
ਮੁੰਡਾ ਨਾਲ ਗੁਸੇ ਭਰਿਆ ਗਿਆ ਓਧਰ ਜਿਥੇ ਲਾਈ ਸਤਿਗੁਰੂ ਦਰਬਾਰ ਬੈਠੇ
ਰੱਬੀ ਬਰਕਤਾਂ ਓਸ ਥਾਂ ਵਸ ਰਹੀਆਂ ਵਿਚ ਸਤਿਗੁਰੂ ਰੂਪ ਅਪਾਰ ਬੈਠੇ
ਨਹੀਂ ਸੀ ਵੇਖਿਆ ਓਸ ਸੁਲਤਾਨੀਏਂ ਨੇ ਜਿਸ ਰੰਗ ਵਿਚ ਗੁਰੂ ਅਵਤਾਰ ਬੈਠੇ
ਸਤਿਨਾਮੁ ਦੀ ਰਹੀ ਸੀ ਹੋਇ ਬਰਖਾ ਨਰ ਨਾਰ ਦਿਉਤੇ ਰੂਪ ਧਾਰ ਬੈਠੇ
ਵੇਂਹਦੇ ਸਾਰ ਠਰ ਗਿਆ ਕਰਤਾਰ ਸਿੰਘਾ ਸਜੇ ਧਜੇ ਗੁਰੂ ਰੋਅਬ ਦਾਰ ਬੈਠੇ

ਮੁੰਡੇ ਨੇ ਪ੍ਰਤਾਪ ਵੇਖਕੇ ਠਰ ਜਾਣਾ

ਓਹ ਤਾਂ ਗਿਆ ਸੀ ਗੁਸੇ ਦੇ ਵਿਚ ਭਰਿਆ ਸੋਹਣਾ ਲਗਾ ਜਦ ਅਗੇ ਦਰਬਾਰ ਡਿੱਠਾ
ਥਰ ਥਰਾਹਟ ਪਈ ਓਹਦੇ ਦਿਲ ਅੰਦਰ ਸਤਿਗੁਰਾਂ ਵਲੇ ਝਾਤੀ ਮਾਰ ਡਿੱਠਾ
ਅਖਾਂ ਰੋਅਬ ਦੇ ਵਿਚ ਆ ਦਬ ਗਈਆਂ ਸੋਹਣੇ ਗੁਰੂ ਦਾ ਰੂਪ ਅਪਾਰ ਡਿੱਠਾ
ਅਗੇ ਵਿਹਦਾ ਸੀ ਸੇਖਾਂ, ਭਰਜਾਈਆਂ ਨੂੰ ਅੱਜ ਬਰਕਤਾਂ ਵਾਲਾ ਅਵਤਾਰ ਡਿੱਠਾ
ਕਬਰਾਂ ਉਤੇ ਸੀ ਦੀਵੇ ਜਗਾਉਣ ਵਾਲਾ ਬੈਠਾ ਓਸਨੇ ਰੂਪ ਕਰਤਾਰ ਡਿੱਠਾ
ਓਹ ਗਾਹਕ ਗਰੀਬ ਸੀ ਕੌਡੀਆਂ ਦਾ ਹੀਰੇ, ਮੋਤੀਆਂ ਲਗਾ ਅੰਬਾਰ ਡਿੱਠਾ
ਵੜਿਆ ਜਾਂਗਲੀ ਸ਼ਹਿਰ ਦੇ ਵਿਚ ਆਕੇ ਭੌਂਦ ਲਗਿਆ ਜਾਂ ਮੀਨਾ ਬਾਜ਼ਾਰ ਡਿੱਠਾ
ਭੌਰਾ ਜੰਮਦਾ ਅੱਕਾਂ ਦੇ ਵਿਚ ਰਿਹਾ ਅੱਜ ਕੰਵਲ ਖਿੜਿਆ ਖੁਸ਼ਬੂਦਾਰ ਡਿੱਠਾ

ਹੈਸੀ ਜਾਣੂ ਉਹ ਕੱਚ ਦੇ ਸ਼ੀਸ਼ਿਆਂ ਦਾ ਹੀਰਾ ਅਜ ਸੁਚਾ ਚਮਕਦਾਰ ਡਿੱਠਾ
ਹੋ ਗਿਆ ਹੈਰਾਨ ਕਰਤਾਰ ਸਿੰਘਾ ਸਤਿਗੁਰੂ ਦਾ ਜਦੋਂ ਕਰਤਾਰ ਡਿੱਠਾ

ਸਤਿਗੁਰੂ ਜੀ ਨੇ ਮੁੰਡੇ ਨੂੰ ਸੱਦ ਕੇ ਪੁਛਣਾ

ਖੜਾ ਵਿਆਹ ਵਾਲਾ ਮੁੰਡਾ ਵੇਖਿਆ ਜਾਂ ਉਹਨੂੰ ਗੁਰਾਂ ਦੇ ਪਾਸ ਬੁਲਾ ਕਿਹਾ
ਤੂੰ ਕੌਣ ਹੈਂ ਤੇ ਆਇਆ ਕਿਧਰੋਂ ਹੈਂ ਸਭ ਨਾਮ ਤੇ ਪਤਾ ਸੁਨਾ ਕਿਹਾ
ਕੀਹ ਧਰਮ ਤੇ ਕਿਸ ਨੂੰ ਮੰਨਦਾ ਤੂੰ ਕੌਣ ਪੀਰ ਤੇ ਗੁਰੂ, ਜਤਾ ਕਿਹਾ
ਕੀਹਦਾ ਫੜਿਆ ਹੈ ਲੜ ਕਰਤਾਰ ਸਿੰਘਾ ਗਲਾਂ ਦਸ ਸਭੇ ਉਰੇ ਆ ਕਿਹਾ

ਸਾਧੂ

ਮੇਰਾ ਪਿੰਡ ਤੁਕਲਾਣੀ ਤੇ ਨਾਮ ਸਾਧੂ ਅਤੇ ਜ਼ਾਤ ਗੁਰੇ ਤ੍ਰਖਾਣ ਹਾਂ ਮੈਂ
ਹੈਨ ਸਰਵਰੀਏ ਮਾਤਾ ਪਿਤਾ ਮੇਰੇ ਪੀਰ ਮੰਨਦਾ ਸਖੀ ਸੁਲਤਾਨ ਹਾਂ ਮੈਂ
'ਵਡੇ ਘਰ' ਮੈਂ ਗਿਆ ਵਿਆਹੁਣ ਹੈਸਾਂ ਪਹੁੰਚਾ ਡੋਲੇ ਸਣੇ ਏਥੇ ਆਨ ਹਾਂ ਮੈਂ
ਮੇਰੇ ਘਰ ਦੀ ਆਗਈ ਪਾਸ ਤੁਹਾਡੇ ਲੈਣ ਆਇਆ ਇਹਨੂੰ ਗੁਸਾ ਠਾਨ ਹਾਂ ਮੈਂ
ਅਗੇ ਆਪਦਾ ਨਹੀਂ ਦੀਦਾਰ ਕੀਤਾ ਸੁਣਦਾ ਰਿਹਾ ਕੰਨੀ ਤੁਹਾਡੀ ਸ਼ਾਨ ਹਾਂ ਮੈਂ
ਅਜ ਵੇਖਿਆ ਅਖੀਂ ਕਰਤਾਰ ਸਿੰਘਾ ਸੋਹਣਾ ਰੂਪ ਤੇ ਹੋਇਆ ਕੁਰਬਾਨ ਹਾਂ ਮੈਂ

ਸ੍ਰੀ ਸਤਿਗੁਰ ਜੀ

ਭਲਾ ਦਸ ਖਾਂ ਭੋਲਿਆ ਹੋ ਹਿੰਦੂ ਤੁਰਕ ਪੀਰ ਦੇ ਤਈਂ ਮੰਨਾਦਾ ਰਿਹੋਂ
ਕੀਹ ਖਟਿਓ ਈ ਦਸ ਹੁਣ ਤੋੜੀ ਦੀਵੇ ਕਬਰਾਂ ਉਤੇ ਜਗਾਂਦਾ ਰਿਹੋਂ
ਹਿੰਦੂ ਜਨਮ ਗਵਾਇਓ ਈ ਮੂਰਖਾ ਓਏ ਜੂਠੇ ਟੁਕੜੇ ਸ਼ੇਖਾਂ ਦੇ ਖਾਂਦਾ ਰਿਹੋਂ
ਆਸ ਛਡਕੇ ਸਚੇ ਸੁਲਤਾਨ ਵਾਲੀ ਗੀਤ ਝੂਠੇ ਸੁਲਤਾਨ ਦੇ ਗਾਂਦਾ ਰਿਹੋਂ
ਲਾਲ ਜਨਮ ਗਵਾ ਲਿਆ ਭੰਗ ਭਾੜੇ ਲਾਲਾਂ ਵਾਲੇ ਦਾ ਐਵੇਂ ਅਖਵਾਂਦਾ ਰਿਹੋਂ
ਰਲ ਵਿਚ ਕੁਸੰਗ ਕਰਤਾਰ ਸਿੰਘਾ ਮੋਤੀ ਸੁਟ ਝੋਲੀ ਕੱਚ ਪਾਂਦਾ ਰਿਹੋਂ

ਵਾਕ ਕਵੀ

ਪਿਛਲੇ ਕਰਮ ਕਿਸੇ ਆਣ ਫਲ ਦਿਤਾ ਸਿਧੀ ਸਾਧੂ ਦੀ ਵੇਖੋ ਤਕਦੀਰ ਹੋ ਗਈ
ਪੂਰੇ ਸਤਿਗੁਰੂ ਦੇ ਮੂੰਹੋਂ ਬਚਨ ਨਿਕਲੇ ਓਹਦੇ ਦਿਲ ਤੇ ਝਟ ਤਾਸੀਰ ਹੋ ਗਈ
ਸ਼ੀਸ਼ਾ ਸਾਫ ਹੈਸੀ ਬਿਨਾਂ ਮੈਲ ਅਜੇ ਅਕਸ ਓਸਤੇ ਤੁਰਤ ਤਸਵੀਰ ਹੋ ਗਈ
ਤਾਲੇ ਕੁਫਰ ਦੇ ਟੁਟ ਕੇ ਪਏ ਧਰਤੀ ਪੜਦੇ ਖੁਲ ਗਏ ਰੋਸ਼ਨ ਜ਼ਮੀਰ ਹੋ ਗਈ
ਵਾਂਗ ਰਾਂਝਿਦੇ ਵੇਖ ਜਮਾਲ ਗੁਰ ਦਾ ਆਸ਼ਕ ਸੁਰਤ ਓਹਦੀ ਵਾਂਗ ਹੀਰ ਹੋ ਗਈ
ਮਨ ਭਟਕਦਾ ਬੱਝ ਕੇ ਪਿਆ ਚਰਨੀਂ ਓਹ ਸੱਚੀ ਕਲਾਮ ਜ਼ੰਜੀਰ ਹੋ ਗਈ
ਪੁਟ ਗਿਆ ਡੇਰੇ ਕੁਫਰ ਦਿਲ ਵਿਚੋਂ ਇਕ ਦਮ ਸਿਖੀ ਦਾਮਨਗੀਰ ਹੋ ਗਈ

ਚੰਗੇ ਭਾਗ ਸਨ ਓਹਦੇ ਕਰਤਾਰਸਿੰਘਾ ਸਾਧੂਲਈ ਇਹ ਘੜੀਅਕਸੀਰ ਹੋ ਗਈ

ਤਥਾ

ਵਜਾ ਸ਼ਬਦ ਦਾ ਤੀਰ ਜਾਂ ਦਿਲ ਉਤੇ ਸਾਧੂ ਪਲਟ ਕੇ ਹੋਰ ਦਾ ਹੋਰ ਹੋਇਆ
ਪੂਰਾ ਚੰਦ ਸਤਿਗੁਰੂ ਅਨੰਦ ਡਿਠਾ ਮਨ ਓਸ ਦਾ ਵਾਂਗ ਚਕੋਰ ਹੋਇਆ
ਅਖਾਂ ਰਜਦੀਆਂ ਵੇਖ ਕੇ ਰੂਪ ਨੂੰ ਨਾ ਅੰਦਰ ਆਣ ਪਰੇਮ ਦਾ ਜ਼ੋਰ ਹੋਇਆ
ਘਟਾ ਮਿਹਰ ਦੀ ਚੜ੍ਹੀ ਕਰਤਾਰਸਿੰਘਾ ਪੈਲਾਂ ਪਾਉਣ ਲਗਾ,ਖੁਸ਼ੀ ਮੋਰ ਹੋਇਆ

ਸਾਧੂ

ਸਾਧੂ ਘੁਟ ਕੇ ਚਰਨ ਜਾ ਫੜ ਲਏ ਜਾਂਦਾ ਰੁੜਿਆ ਸਾਂ ਕਹਿੰਦਾ ਬਚਾਉ ਮੈਨੂੰ
ਮੈਨੂੰ ਛਡਿਆ ਸਖੀ ਸੁਲਤਾਨ ਤਾਈਂ ਸੰਗਤ ਆਪਣੀ ਵਿਚ ਰਲਾਉ ਮੈਨੂੰ
ਮੈਂ ਸਦਕੇ ਤੇਰੇ ਦਰਬਾਰ ਉਤੋਂ ਇਹਨਾਂ ਸਿਖਾਂ ਦੇ ਜਿਹਾ ਬਣਾਉ ਮੈਨੂੰ
ਹੁਣ ਤਕ ਮੈਂ ਛਪੜੀਆਂ ਵਿਚ ਨਾਤਾ ਅੰਮ੍ਰਿਤਸਰ ਦੇ ਵਿਚ ਨੁਲਾਉ ਮੈਨੂੰ
ਤੁਸੀਂ ਪੀਰ ਤੇ ਤੁਸੀਂ ਸੁਲਤਾਨ ਮੇਰੇ ਲੜ ਆਪਣਾ ਹੁਣ ਫੜਾਉ ਮੈਨੂੰ
ਅਜ ਵੇਖ ਕੇ ਆਪ ਦਾ ਸ਼ਾਨ ਸੋਹਣਾ ਵਿਚ ਚਿਤ ਦੇ ਚੜ੍ਹਿਆ ਚਾਉ ਮੈਨੂੰ
ਰਿਹਾ ਕਬਰਾਂ ਉਤੇ ਨਕ ਰਗੜਦਾ ਮੈਂ ਹੁਣ ਡਾਢਾ ਲਗਾ ਪਛਤਾਉ ਮੈਨੂੰ
ਮਿਹਰ ਕਰੋ ਗਰੀਬ ਅੰਞਾਣ ਉਤੇ ਬਾਹੋਂ ਫੜ ਕੇ ਪਾਰ ਲੰਘਾਉ ਮੈਨੂੰ
ਮੈਂ ਢੋਰ, ਅਨਪੜ੍ਹ ਅੰਞਾਣ ਡਾਢਾ ਕਦਮਾਂ ਸੋਹਣਿਆਂ ਵਿਚ ਬੈਠਾਉ ਮੈਨੂੰ
ਸਿਖ ਬੱਚੀ ਦੇ ਪਿਛੇ ਕਰਤਾਰ ਸਿੰਘਾ ਸਿਖੀ ਆਪਣੀ ਦਾ ਖੈਰ ਪਾਉ ਮੈਨੂੰ

ਸਤਿਗੁਰੂ ਜੀ

ਏਸ ਬੀਬੀ ਦੇ ਸਿਦਕ ਭਰੋਸੇ ਪਿਛੇ ਸਾਧੂ ਹੋ ਗਿਆ ਏ ਬੇੜਾ ਪਾਰ ਤੇਰਾ
ਗੁਰੂ ਨਾਨਕ ਦੇ ਘਰੋਂ ਬਖਸ਼ ਹੋ ਗਈ ਇਹਦੇ ਪਿਛੇ ਤਰਿਆ ਪਰਵਾਰ ਤੇਰਾ
ਵਿਚ ਰੇਖ ਦੇ ਮੇਖ ਸਤਿਗੁਰੂ ਮਾਰੀ ਸਣੇ ਕੁਲ ਹੋ ਗਿਆ ਉਧਾਰ ਤੇਰਾ
ਭਾਗਵਾਨ ਇਹ ਬੀਬੀ ਕਰਤਾਰ ਸਿੰਘਾ ਇਹਦੇ ਸਿਦਕ ਦਿਤਾ ਬੇੜਾ ਤਾਰ ਤੇਰਾ

ਸਾਧੂ ਨੇ ਸਤਿਗੁਰਾਂ ਦਾ ਸਿੱਖ ਬਣ ਕੇ ਜਾਣਾ

ਡਿਠਾ ਸਤਿਗੁਰਾਂ ਨੇ ਭਾਂਡਾ ਸਾਫ ਹੋਇਆ ਆਦਰ ਦੇਇਕੇ ਪਾਸ ਬੈਠਾਇਆ ਜੀ
ਜਦੋਂ ਆਸਾ ਦੀ ਵਾਰ ਦਾ ਭੋਗ ਪਿਆ ਚਰਨਾਮ੍ਰਿਤ ਓਹਨੂੰ ਪਿਲਾਇਆ ਜੀ
ਹੈ ਸੀ ਕਾਗ ਤੇ ਜੰਮਿਆਂ ਘਰ ਕਾਗਾਂ ਵਿਚ ਪਲਕ ਦੇ ਹੰਸ ਬਣਾਇਆ ਜੀ
ਚੰਦਨ ਰੁਖ ਦੇ ਨਾਲ ਅਰਿੰਡ ਛੋਹਿਆ ਓਹਨੂੰ ਚੰਦਨ ਕਰ ਠਹਿਰਾਇਆ ਜੀ
ਨਬਜ਼ ਫੜਦਿਆਂ ਹੀ ਪੂਰੇ ਵੈਦ ਵੇਖੋ ਜਨਮ ਜਨਮ ਦਾ ਰੋਗ ਗਵਾਇਆ ਜੀ
ਜਾਂਦਾ ਰੁੜਿਆ ਭਰਮ ਦੇ ਵਹਿਣ ਅੰਦਰ ਪਾਰ ਪੂਰੇ ਮਲਾਹ ਲੰਘਾਇਆ ਜੀ

ਵਣਜ ਸਿੱਖਯਾ ਮੁਢ ਤੋਂ ਘਾਟੇ ਵਾਲਾ ਲਾਭਵੰਦਾ ਬਪਾਰ ਸਿਖਾਇਆ ਜੀ
ਕੱਢ ਲਿਆ ਚੁਰਾਸੀ ਦੇ ਗੇੜ ਵਿਚੋਂ ਗੁਰ ਨਾਨਕ ਜਹਾਜ਼ ਚੜ੍ਹਾਇਆ ਜੀ
ਭੁਲ ਗਿਆ ਹੁਣ ਸਖੀ ਸੁਲਤਾਨ ਕਹਿਣਾ ਸਤਿਨਾਮੁ ਦਾ ਵਿਰਦ ਪਕਾਇਆ ਜੀ
ਫੇਰ ਆਗਿਆ ਪਾਇ ਕਰਤਾਰ ਸਿੰਘਾ ਸਾਧੂ ਲੈ ਡੋਲਾ ਪਿਛਾਂ ਆਇਆ ਜੀ

ਸਾਧੂ ਨੂੰ ਉਸਦੇ ਪਿਤਾ ਨੇ ਪੁਛਣਾ

ਸਾਧੂ ਹੋਰ ਦਾ ਹੋਰ ਹੀ ਹੋਇ ਗਿਆ ਕੜ੍ਹੇ ਦੁਧ ਤਾਈਂ ਜਾਗ ਲੱਗ ਗਈ
ਮਥੇ ਚਮਕਿਆ ਨੂਰ ਜਮਾਲ ਸੋਹਣਾ ਅੰਦਰ ਜੋਤ ਪ੍ਰੇਮ ਦੀ ਜਗ ਗਈ
ਗੁਰ ਸਿੱਖੀ ਦੀ ਲੱਗ ਗਈ ਲਾਗ ਓਹਨੂੰ ਖੜਕ ਤਾਰ ਅੰਦਰ ਰਗ ਰਗ ਗਈ
ਖਿੜੇ ਫੁਲ ਪਰੇਮ ਕਰਤਾਰ ਸਿੰਘਾ ਹਵਾ ਕਰਮ ਬਸੰਤ ਦੀ ਵੱਗ ਗਈ

ਵਾਕ ਕਵੀ

ਬਹੁਤਾ ਚਿਰ ਲੱਗਾ ਸਾਦਾ ਖਫਾ ਹੋ ਕੇ ਝਿੜਕਾਂ ਪੁਤ ਨੂੰ ਦੇਇ ਦਬਕਾਨ ਲੱਗਾ
ਕਿੱਥੇ ਲੈ ਡੋਲੀ ਪਿੱਛੇ ਬੈਠ ਰਿਹੋਂ ਧੁਪ ਚੜ੍ਹ ਗਈ, ਗੁਸਾ ਜਤਾਨ ਲੱਗਾ
ਠੰਢੇ ਠੰਢੇ ਕਿਤੇ ਪਿੰਡ ਪਹੁੰਚ ਜਾਂਦੇ ਕੀਹ ਕਰਦਾ ਰਿਹੋਂ ? ਸੁਨਾਨ ਲੱਗਾ
ਹੋ ਕੇ ਸ਼ਾਂਤ ਸੁਭਾਵ ਕਰਤਾਰ ਸਿੰਘਾ ਸਾਧੂ ਪਿਤਾ ਦੇ ਤਈਂ ਸਮਝਾਨ ਲੱਗਾ

ਸਾਧੂ

ਅਜ ਪਿਤਾ ਜੀ ਜਾਗ ਪਏ ਭਾਗ ਮੇਰੇ ਸਚੇ ਗੁਰੂ ਦਾ ਲਗਾ ਦਰਬਾਰ ਡਿਠਾ
ਹੈ ਨੂੰਹ ਤੁਸਾਡੜੀ ਭਾਗ ਵਾਲੀ ਪਿਛੇ ਜਿਸ ਦੇ ਸਚਾ ਅਵਤਾਰ ਡਿਠਾ
ਗੁਰੂ ਹਰਿਗੋਬਿੰਦ ਡਰੋਲੀ ਆਇਆ ਮਥੇ ਚਮਕਦਾ ਨੂਰ ਅਪਾਰ ਡਿਠਾ
ਓਹਦੇ ਜਿਹਾ ਕੋਈ ਨਿਗ੍ਹਾ ਆਵੰਦਾ ਨਹੀਂ ਰਬੀ ਬਰਕਤਾਂ ਭਰਿਆ ਭੰਡਾਰ ਡਿਠਾ
ਅਖੀਂ ਆਪਣੀ ਸਖੀ ਸੁਲਤਾਨ ਸੋਹਣਾ ਸੂਰਬੀਰ ਪੂਰਾ ਤਾਰਨ ਹਾਰ ਡਿਠਾ
ਮੇਰੇ ਵਿਚ ਕਲੇਜੇ ਦੇ ਠੰਢ ਪੈ ਗਈ ਸੜਦਾ ਜਗ, ਉਥੇ ਠੰਢਾ ਠਾਰ ਡਿਠਾ
ਬੈਠਾ ਆਪ ਓਥੇ ਰਬ ਰੂਪ ਧਰ ਕੇ ਗੁਰੂ ਸੋਹਣਿਆਂ ਦਾ ਸਰਦਾਰ ਡਿਠਾ
ਜਾਗ ਪਏ ਨੇ ਭਾਗ ਕਰਤਾਰ ਸਿੰਘਾ ਅਖੀਂ ਸਾਮ੍ਹਣੇ ਆਪ ਕਰਤਾਰ ਡਿਠਾ

ਪਿਤਾ ਨੇ ਸਾਧੂ ਨੂੰ ਝਿੜਕਣਾ

ਗੁਰੂ ਹਰਿਗੋਬਿੰਦ ਦਾ ਨਾਮ ਸੁਣ ਕੇ ਸਾਦਾ ਕਹਿੰਦਾ ਗਿਆ ਖਾਨਦਾਨ ਸਾਡਾ
ਓਇ ਪੁਤਰਾ ਇਹ ਕੀਹ ਕੁਫਰ ਤੋਲੇਂ ਮਾਲਕ ਸਰਵਰ ਸਖੀ ਸੁਲਤਾਨ ਸਾਡਾ
ਅਸੀਂ ਗੁਰੂ,ਦੇਵੀ, ਦਿਉਤੇ ਜਾਣਦੇ ਨਹੀਂ ਲਾਲਾਂ ਵਾਲੇ ਦੇ ਉਤੇ ਈਮਾਨ ਸਾਡਾ
ਮੁੜ ਕੇ ਨਾਮ ਨ ਗੁਰਾਂ ਦਾ ਮੂੰਹ ਆਖੀਂ ਪੀਰ ਚੋੜ ਕਰੂ ਝੁਗਾ ਆਨ ਸਾਡਾ
ਅਸੀਂ ਮੁਢ ਤੋਂ ਮੰਨਦੇ ਪੀਰ ਆਏ ਸੋਹਣਾ ਪੀਰ ਦਾ ਬਣਿਆਂ ਮਕਾਨ ਸਾਡਾ

ਨਕ ਰਗੜੀਂ ਓਥੇ ਕਰਤਾਰ ਸਿੰਘਾ ਪੀਰ ਕਰੇ ਭੁੱਗਾ ਅਵਾਦਾਨ ਸਾਡਾ

ਸਾਧੂ

ਸਾਧੂ ਆਖਦਾ ਪਿਤਾ ਜੀ ਕੀਹ ਜਾਣੋ ਐਵੇਂ ਭੁਲਿਆਂ ਉਮਰ ਗੁਵਾ ਛੱਡੀ
ਮੜ੍ਹੀਆਂ, ਕਬਰਾਂ, ਬੜ੍ਹੇ, ਮਸਾਨ ਪੂਜੇ ਸਾਰੀ ਉਮਰ ਅਮੋਲ ਵੰਜਾ ਛੱਡੀ
ਕੀਤਾ ਜਾਇ ਨਾ ਦੀਦਾਰ ਗੁਰੂ ਜੀ ਦਾ ਹੀਰੇ ਜਨਮ ਦੀ ਪੂੰਜੀ ਰੁੜਾ ਛੱਡੀ
ਰਹੇ ਕੱਚ ਵਿਹਾਝਦੇ ਹੁਣ ਤੋੜੀ ਦੌਲਤ ਲਾ ਜ਼ਵਾਲ ਲੁਟਾ ਛੱਡੀ
ਮੇਰੇ ਦਿਲ ਨੂੰ ਵਿਹੰਦਿਆਂ ਠੰਢ ਪੈ ਗਈ ਮੇਰੀ ਗੁਰੂ ਨੇ ਤਪਸ਼ ਮਿਟਾ ਛੱਡੀ
ਮੈਂ ਸਿੱਖ ਬਣ ਗਿਆ ਕਰਤਾਰ ਸਿੰਘਾ ਸੜੇ ਸਰਵਰ ਦੀ ਆਸ ਚੁਕਾ ਛੱਡੀ

ਸੱਦਾ

ਬੁਰਾ ਕਲਮਾ ਕੱਢ ਨਾ ਮੂੰਹੋਂ ਕੋਈ ਮਤਾਂ ਹੋ ਜਾਵੇ ਗੁਸੇ ਪੀਰ ਸਾਡਾ
ਓਹਨੂੰ ਪੂਜਦਾ ਜੱਗ ਜਹਾਨ ਸ਼ਾਰਾ ਓਹੋ ਗੁਰੂ ਤੇ ਰੱਬ ਕਬੀਰ ਸਾਡਾ
ਸਖੀ ਸਰਵਰ ਪੀਰ ਨਗਾਹਿ ਵਾਲਾ ਹੈ ਆਸਰਾ ਓਹੋ ਅਖੀਰ ਸਾਡਾ
ਤੇਰੀ ਮਾਰੀ ਗਈ ਮੱਤ ਕਰਤਾਰ ਸਿੰਘਾ ਚਾਲਾ ਬਦਲਿਆ ਕੀਹ ਤਕਦੀਰ ਸਾਡਾ

ਸਾਧੂ

ਭੁਲ ਜਾਇੰਗਾ ਪੀਰ ਨਗਾਹੇ ਵਾਲਾ ਇਕ ਵਾਰ ਜਾਂ ਗੁਰਾਂ ਦਾ ਸ਼ਾਨ ਡਿਠਾ
ਮੁੜਕੇ ਯਾਦ ਨਾ ਕਦੇ ਭੀ ਆਊ ਸਰਵਰ ਸਚਾ ਜਦੋਂ ਉਹ ਸਖੀ ਸੁਲਤਾਨ ਡਿਠਾ
ਤੁਸਾ ਆਪੇ ਹੀ ਓਸਦੇ ਚਰਨ ਫੜਨੇ ਖੜਗ ਧਾਰੀ ਉਹ ਨੂਰ ਦੀ ਖਾਨ ਡਿਠਾ
ਮੇਰੇ ਜਾਗ ਪਏ ਭਾਗ ਕਰਤਾਰ ਸਿੰਘਾ ਸਾਖਯਾਤ ਮੈਂ ਅਜ ਭਗਵਾਨ ਡਿਠਾ

ਤਬਾ

ਮੁਸਲਮਾਨ ਨੂੰ ਪੂਜਦੇ ਹੋ ਹਿੰਦੂ ਲੈ ਲੈ ਜੂਠ ਭਿਰਾਈਆਂ ਦੀ ਖਾਂਦੇ ਰਹੇ
ਭੇਡਾ ਚਾਲ ਪਿਛੇ ਸਾਰੇ ਰਹੇ ਲਗੇ ਐਵੇਂ ਪੀਰ ਭਾਈ ਅਖਵਾਂਦੇ ਰਹੇ
ਹਿੰਦੂ ਆਪ ਤੇ ਤੁਰਕ ਨੂੰ ਪੀਰ ਮੰਨਕੇ ਸੁਲਤਾਨੀਏਂ ਐਵੇਂ ਕਹਾਂਦੇ ਰਹੇ
ਨਾ ਹਿੰਦੂ ਤੇ ਨਾ ਮੁਸਲਮਾਨ ਤੁਸੀਂ ਖੂੰਡੀ ਚੁਕ ਨਗਾਹਿ ਨੂੰ ਜਾਂਦੇ ਰਹੇ
ਹੁਣ ਤਕ ਕੀਹ ਤੁਸਾਂ ਨੂੰ ਹਥ ਆਇਆ ਵੇਖੋ ਵੇਖੀ ਦੀ ਚਾਲ ਨਬਾਹੰਦੇ ਰਹੇ
ਸਿਖ ਬਣ ਜਾਓ ਸਾਰੇ ਕਰਤਾਰ ਸਿੰਘਾ ਹੁਣ ਤਕ ਐਵੇਂ ਵਾਟਾਂ ਵਾਹੰਦੇ ਰਹੇ

ਵਾਕ ਕਵੀ

ਗਲਾਂ ਜਾਂਵੀ ਭੀ ਸੁਣ ਹੈਰਾਨ ਹੋ ਗਏ ਚਲੇ ਝਗੜਦੇ ਝਗੜਦੇ ਆਵੰਦੇ ਨੇ
ਗਈ ਮੁੰਡੇ ਦੀ ਐਵੇਂ ਹੀ ਮਤ ਮਾਰੀ ਮੂੰਹ ਆਂਵਦੀ ਜੋ ਓਹ ਸੁਨਾਵੰਦੇ ਨੇ
ਕਰ ਸਿਫਤਾ ਸਖੀ ਸੁਲਤਾਨ ਦੀਆਂ ਮਨ ਸਾਧੂ ਦੇ ਤਈਂ ਡਰਾਵੰਦੇ ਨੇ

ਅੱਖੀਂ ਵੇਖ ਆਇਆ ਸੁਚੇ ਲਾਲ ਨੂੰ ਜੋ ਕੱਚ ਦਸਕੇ ਓਹਨੂੰ ਭਰਮਾਂਵਦੇ ਨੇ
ਸਚੇ ਗੁਰੂ ਦਾ ਕਰ ਦੀਦਾਰ ਆਇਆ ਪੂਰੇ ਸਿਖ ਦਾ ਹਿਦਾ ਭੁਲਾਂਵਦੇ ਨੇ
ਭੁਲੇ ਆਪ ਅਨਜਾਣ ਕਰਤਾਰ ਸਿੰਘਾ ਵਾਕਿਫਕਾਰ ਦੇ ਤਾਈਂ ਭੁਲਾਂਵਦੇ ਨੇ

ਡੋਲੀ ਨੂੰ ਤੀਵੀਆਂ ਨੇ ਪੀਰ ਦੇ ਮਕਾਨ ਤੇ ਮਥਾ ਟੇਕਾਨ ਲੈ ਜਾਣਾ

ਪਹੁੰਚੀ ਰਾਤ ਨੂੰ ਜੰਞ ਜਾਂ ਪਿੰਡ ਜਾ ਕੇ ਹੋ ਕੇ ਤੀਵੀਆਂ ਕੱਠੀਆਂ ਆਉਂਦੀਆਂ ਨੇ
ਰਲ ਵਡੀਆਂ ਛੋਟੀਆਂ ਸਾਰੀਆਂ ਜੀ ਕਈ ਗੀਤ ਸੁਲਤਾਨ ਦੇ ਗਾਉਂਦੀਆਂ ਨੇ
ਡੋਲੀ ਸਣੇ ਸਾਧੂ ਤਾਈਂ ਓਸ ਵੇਲੇ ਲੈਕੇ ਪੀਰ ਦੇ ਥੜੇ ਨੂੰ ਧਾਉਂਦੀਆਂ ਨੇ
ਫੇਰ ਕੱਢਕੇ ਡੋਲੀਓਂ ਬਾਹਰ ਬੀਬੀ ਗੀਤ ਆਪਣੀ ਓਹਨੂੰ ਸਿਖਾਉਂਦੀਆਂ ਨੇ
"ਲੈ ਵੇ ਸਾਧੂ ਵਹੁਟੀ ਸਣੇ ਟੇਕ ਮੱਥਾ" ਹੱਥ ਸ਼ੀਰਨੀ ਕੱਢ ਫੜਾਉਂਦੀਆਂ ਨੇ
ਅਗੇ ਰਖਕੇ ਰੋਟ ਕਰਤਾਰ ਸਿੰਘਾ ਦੀਵੇ ਭਰ ਕੇ ਤੇਲ ਜਗਾਉਂਦੀਆਂ ਨੇ

ਸਾਧੂ

ਸਾਧੂ ਰੋਟ ਸ਼ਰੀਣੀ ਵਗਾਹ ਮਾਰੀ ਸਤਿਨਾਮ ਦਾ ਸ਼ਬਦ ਉਚਾਰਦਾ ਏ
ਕਹਿੰਦਾ ਕੀਹ, ਏਥੇ ਮੱਥਾ ਕਿੰਨੂ ਟੇਕਾਂ ਵਧ ਲੱਤ ਮਕਾਨ ਤੇ ਮਾਰਦਾ ਏ
ਮੁਸਲਮਾਨ ਏਹ ਲਗਦਾ ਕੀਹ ਸਾਡਾ ਨਾਲੇ ਕੀਹ ਵਿਗਾੜ ਸੁਵਾਰਦਾ ਏ
ਗੁਰੂ ਨਾਨਕ ਹੈ ਸਚਾ ਪੀਰ ਮੇਰਾ ਬੇੜੇ ਪਾਪੀਆਂ ਦੇ ਜਿਹੜਾ ਤਾਰਦਾ ਏ
ਭਲਾ ਬੀਬੀ ਤਾਂ ਸਿਖ ਦੀ ਧੀ ਹੈ ਸੀ ਵੱਡਾ ਹੌਂਸਲਾ ਸਾਧੂ ਭੀ ਧਾਰਦਾ ਏ
ਮਥਾ ਟੇਕਦਾ ਨਹੀਂ ਕਰਤਾਰ ਸਿੰਘਾ ਜ਼ੋਰ ਲਾ ਸਾਰਾ ਟੱਬਰ ਹਾਰਦਾ ਏ

ਤੀਵੀਆਂ

ਕਹਿਣ ਤੀਵੀਆਂ ਸਖੀ ਸੁਲਤਾਨ ਸਰਵਰ ਦੁਧ ਪੁਤ ਸਭ ਤਾਈਂ ਦੁਵਾਨ ਵਾਲਾ
ਦੁਖ ਭੁਖ ਨਾ ਓਸਦੇ ਤਾਈਂ ਰਹਿੰਦੀ ਜਿਹੜਾ ਪੀਰ ਦਾ ਥੜਾ ਮਨਾਨ ਵਾਲਾ
ਸੁਖ ਨਾਲ ਤੈਨੂੰ ਓਸ ਭਾਗ ਲਾਇਆ ਕਰੂ ਕੱਲ ਨੂੰ ਫੇਰ ਸੰਤਾਨ ਵਾਲਾ
ਪੀਰ ਜ਼ਾਹਿਰਾ ਇਹੋ ਕਰਤਾਰ ਸਿੰਘਾ ਲਾਲਾਂ ਵਾਲਾ ਹੈ ਆਸਾਂ ਪੁਚਾਨ ਵਾਲਾ

ਸਾਧੂ

ਮਾਰੀ ਮੱਤ ਤੁਹਾਡੀ ਹੈ ਸਾਰਿਆਂ ਦੀ ਹਿੰਦੂ ਹੋ ਕੇ ਪੀਰ ਮਨਾਂਵਦੇ ਓ
ਸਚੇ ਰਬ ਦੀ ਛਡ ਕੇ ਆਸ ਸਚੀ ਅਗੇ ਕਬਰਾਂ ਦੇ ਮਥੇ ਘਸਾਂਵਦੇ ਓ
ਪਏ ਪੂਜਦੇ ਸ਼ੇਖਾਂ ਭਿਰਾਈਆਂ ਨੂੰ ਆਸਾਂ ਝੂਠੀਆਂ ਪਏ ਰਖਾਂਵਦੇ ਓ
ਪੀਰ ਜ਼ਾਹਿਰੇ ਗੁਰੂ ਨੂੰ ਛਡ ਕਰ ਕੇ ਮਰ ਗਿਆਂ ਦੀ ਆਸ ਤਕਾਂਵਦੇ ਓ
ਡਿਠਾ ਵਿਚ ਡਰੌਲੀ ਦੇ ਪੀਰ ਸੱਚਾ ਹੁਣ ਮੈਨੂੰ ਕਿਉਂ ਤੁਸੀਂ ਭਰਮਾਂਵਦੇ ਓ
ਓਹਦੀ ਚਰਨੀ ਲਗੋ ਕਰਤਾਰ ਸਿੰਘਾ ਐਵੇਂ ਕਾਸਨੂੰ ਜਨਮ ਗਵਾਂਵਦੇ ਓ

ਮਾਤਾ

ਨਕ ਰਗੜ ਕੇ ਜੋੜ ਕੇ ਹਥ ਬਚਾ ਸਚੇ ਪੀਰ ਪਾਸੋਂ ਬਖਸ਼ਵਾ ਜਲਦੀ
ਮਤਾਂ ਹੋ ਗੁਸੇ ਜੜ੍ਹਾਂ ਪੁਟ ਦੇਵੇ ਰੋਟ ਰਖ ਕੇ ਪੀਰ ਮਨਾ ਜਲਦੀ
ਸਾਡੀ ਪਿਤਾ ਪੁਰਖੀ ਇਹੋ ਚਲੀ ਆਉਂਦੀ ਦੀਵਾ ਫੜ ਤੇ ਹਥੀਂ ਜਗਾ ਜਲਦੀ
ਅਜੇ ਕਲ ਗਿਉਂ ਏਥੇ ਟੇਕ ਮਥਾ ਵਗੀ ਅਜ ਕੀ ਤੈਨੂੰ ? ਬਤਾ ਜਲਦੀ
ਸਣੇ ਵਹੁਟੀ ਦੇ ਪਾ ਕੇ ਗਲ ਪਲਾ "ਮੈਨੂੰ ਬਖਸ਼ ਲਏ ਪੀਰ" ਸੁਨਾ ਜਲਦੀ
ਸਾਧੂ ਹਥ ਛੁਡਾ ਕਰਤਾਰ ਸਿੰਘਾ ਦੋ ਕਦਮ ਪਿਛੇ ਖੜਾ ਜਾ ਜਲਦੀ

ਸਾਧੂ

ਗੁਰੂ ਹਰਿ ਗੋਬਿੰਦ ਮੈਂ ਵੇਖ ਆਇਆ ਸਚਾ ਪੀਰ ਲਾਸਾਨੀ ਜਹਾਨ ਅੰਦਰ
ਮਥੇ ਚਮਕਦਾ ਜਿਸਦੇ ਨੂਰ ਸੋਹਣਾ ਚੰਦ ਚਮਕਦਾ ਜਿਵੇਂ ਅਸਮਾਨ ਅੰਦਰ
ਲਖਾਂ ਪਾਪੀਆਂ ਨੂੰ ਤਾਰੇ ਪਲਕ ਦੇ ਵਿਚ ਓਹਦੀ ਬੜੀ ਤਾਸੀਰ ਜ਼ਬਾਨ ਅੰਦਰ
ਖੜੀਆਂ ਬਰਕਤਾਂ ਓਹਦੇ ਦਰਬਾਰ ਅਗੇ ਸਾਨੀ ਕੋਈ ਨ ਓਸਦਾ ਸ਼ਾਨ ਅੰਦਰ
ਜੀਉਂਦਾ ਜਾਗਦਾ ਪੀਰ ਬਣਾ ਆਇਆ ਮੇਰਾ ਨਹੀਂ ਨਿਸਚਾ ਏਸ ਥਾਨ ਅੰਦਰ
ਅਸੀਂ ਸਿਖ ਹੋ ਗਏ ਕਰਤਾਰ ਸਿੰਘਾ ਕੀਹ ਲਾਭ ਹੁਣ ਝੇੜਾ ਵਧਾਨ ਅੰਦਰ

ਲੋਕ

ਗਲਾਂ ਸੁਣ ਸਾਰੇ ਲੋਕ ਕਹਿਣ ਲਗੇ ਕੋਈ ਭੁਲ ਇਹ ਤੋਂ ਹੋਇ ਗਈ ਹੈ ਜੀ
ਇਹਨੂੰ ਪੀਰ ਨੇ ਬੌਰਿਆਂ ਕਰ ਦਿਤਾ ਮਤ ਮਾਰ ਇਹਦੀ ਓਸ ਲਈ ਹੈ ਜੀ
ਯਾਂ ਕੋਈ ਸੌਹਰਿਆਂ ਨੇ ਜਾਦੂ ਪਾਇ ਦਿਤਾ ਮਤ ਟਿਕਾਣੇ ਨ ਰਹੀ ਹੈ ਜੀ
ਮੁੰਡਾ ਚੰਗਾ ਵਿਆਹਿਆ ਕਰਤਾਰ ਸਿੰਘਾ ਵਹੁਟੀ ਕਹੀ ਕੁਲਛਣੀ ਪਈ ਹੈ ਜੀ

ਸਾਧੂ

ਇਹ ਕੁਲਛਣੀ ਨਹੀਂ, ਹੈ ਭਾਗ ਵਾਲੀ ਜਿਦੇ ਪਿਛੇ ਮੇਰਾ ਬੇੜਾ ਪਾਰ ਹੋਇਆ
ਇਹ ਇਹਦੇ ਹੀ ਕਰਮਾਂ ਦਾ ਫਲ ਸੋਹਣਾ ਸਚੇ ਗੁਰੂ ਦਾ ਮੈਨੂੰ ਦੀਦਾਰ ਹੋਇਆ
ਮਾਰੀ ਮਤ ਤੁਹਾਡੀ ਹੈ ਸਾਰਿਆਂ ਦੀ ਵਹਿਮ ਜਿਨ੍ਹਾਂ ਦੇ ਸਿਰ ਅਸਵਾਰ ਹੋਇਆ
ਆਪੇ ਮਿਟੀ ਦਾ ਥੜ੍ਹਾ ਬਣਾ ਕਰਕੇ ਆਪੇ ਪੂਜੋ, ਇਹ ਕੀਹ ਵਿਚਾਰ ਹੋਇਆ
ਨ ਕੋਈ ਆਯਾ ਏਥੇ ਸੁਲਤਾਨ ਸਰਵਰ ਨ ਕੋਈ ਲਾਲਾਂ ਵਾਲਾ ਨਮੂਦਾਰ ਹੋਇਆ
ਭੇਡਾ ਚਾਲ ਦੇ ਫਸਕੇ ਜਾਲ ਅੰਦਰ ਤੁਹਾਡਾ ਸਾਰਾ ਲਾਣਾ ਹੀ ਖਵਾਰ ਹੋਇਆ
ਮਾਰੀ ਮਤ ਨਹੀਂ, ਸਗੋਂ ਜਾਗ ਪਈ, ਆਈ ਹੋਸ਼ ਤੇ ਮੈਂ ਖਬਰਦਾਰ ਹੋਇਆ
ਗੁਰੂ ਪੂਰਾ ਮਿਲ ਗਿਆ ਕਰਤਾਰ ਸਿੰਘਾ ਮਿਹਰਬਾਨ ਸਚਾ ਕਰਤਾਰ ਹੋਇਆ

ਤਥਾ

ਦਿਨੇ ਚਲੋ ਤੁਸੀਂ ਮੇਰੇ ਨਾਲ ਸਾਰੇ ਸਚੇ ਪੀਰ ਦਾ ਸਚਾ ਦੀਦਾਰ ਦੇਖੋ
ਛਡੋ ਮੜੀਆਂ ਦੇ ਵਿਚ ਪਿਆ ਕੀਹ ਏਹ ਸਾਰੇ ਹੋਸ਼ ਕਰੋ ਨਜ਼ਰ ਮਾਰ ਦੇਖੋ
ਵੇਖੋ ਵਿਚ ਡਰੋਲੀ ਦੇ ਭਾਗ ਲਗੇ ਬੈਠਾ ਆਪ ਆ ਓਥੇ ਕਰਤਾਰ ਦੇਖੋ
ਭੁਲ ਜਾਣ ਮੜੀਆਂ, ਕਬਰਾਂ, ਪੀਰ ਸਾਰੇ ਚਲ ਸ਼ਾਨ ਓਹਦੀ ਇਕ ਵਾਰ ਦੇਖੋ
ਰਬੀ ਬਰਕਤਾਂ ਦਾ ਸੋਮਾ ਵਗ ਰਿਹਾ ਅਖੀਂ ਸੋਹਣਿਆਂ ਦਾ ਸਰਦਾਰ ਦੇਖੋ
ਨੇੜੇ ਆਇਆ ਹੋਇਆ ਕਰਤਾਰ ਸਿੰਘਾ ਚਲੋ ਚਲ ਕੇ ਸਣੇ ਪਰਵਾਰ ਦੇਖੋ

ਵਾਕ ਕਵੀ

ਭਰੇ ਮੈਲ ਦੇ ਨਾਲ ਜੋ ਹੋਣ ਸ਼ੀਸ਼ੇ ਇਕ ਦਮ ਅਕਸ ਓਥੇ ਪਾਨ ਔਖਾ
ਮੈਲੇ ਦਿਲ ਕਠੋਰ ਜਨਮਾਤਰਾਂ ਦੇ ਓਹਨਾਂ ਮੂਰਖਾਂ ਤਾਈਂ ਸਮਝਾਨ ਔਖਾ
ਹਿਰਦੇ ਚੀਕਨੇ ਜਿਨਾਂ ਦੇ ਮੁਢ ਤੋਂ ਲੈ ਓਥੇ ਹਰਫ ਉਪਦੇਸ਼ ਲਿਖਾਨ ਔਖਾ
ਜਿਹੜੇ ਮੁਢ ਤੋਂ ਹੀ ਵਿਗੜ ਜਾਣ ਭਾਈ ਓਹਨਾਂ ਤਾਈਂ ਸਿਧੇ ਰਾਹ ਪਾਨ ਔਖਾ
ਸਾਫ ਕਪੜੇ ਤੇ ਰੰਗ ਚੜ ਜਾਂਦਾ ਰੰਗ *ਖੱਨਲੀ ਉਤੇ ਚੜ੍ਹਾਨ ਔਖਾ
ਪੱਥਰ ਜਿਨਾਂ ਦੇ ਚਿਤ ਕਰਤਾਰ ਸਿੰਘਾ ਹੋਣਾ ਉਹਨਾਂ ਦੇ ਤਾਈਂ ਗਿਆਨ ਔਖਾ

ਲੋਕਾਂ ਨੇ ਘਰੋ ਘਰੀਂ ਚਲੇ ਜਾਣਾ ਤੇ ਸਾਧੂ ਨੇ ਪੀਰ ਦਾ ਮਕਾਨ ਢਾਹ ਦੇਣਾ

ਆਖਰ ਟਕਰਾਂ ਮਾਰ ਕੇ ਚਲੇ ਗਏ ਸਾਧੂ ਸੌਂ ਰਿਹਾ ਘਰ ਜਾਇ ਰਾਤੀਂ
ਭਿਜੀ ਰਾਤ, ਹੋਈ ਚੁਪ ਚਾਪ ਸਾਰੇ ਫੇਰ ਉਠਿਆ ਵੇਲਾ ਤਕਾਇ ਰਾਤੀਂ
ਚੁਪ ਕੀਤਾ ਹੀ ਘਰ ਤੋਂ ਨਿਕਲ ਗਿਆ ਕਹੀ ਮੋਢੇ ਦੇ ਉਤੇ ਰਖਾਇ ਰਾਤੀਂ
ਉਹ ਪੀਰ ਦਾ ਬੜਾ ਕਰਤਾਰ ਸਿੰਘਾ ਢਾਹ ਸਾਧੂ ਨੇ ਕੀਤਾ ਸਫਾਇ ਰਾਤੀਂ

ਵਾਕ ਕਵੀ

ਦਿਨੇ ਵੇਖ ਕੇ ਲੋਕਾਂ ਨੇ ਪਾਇਆ ਰੌਲਾ ਹੈ ਪੀਰ ਦਾ ਕਿਸ ਮਕਾਨ ਢਾਹਿਆ
ਸ਼ੱਕ ਕਰ ਕੇ ਸਾਧੂ ਤੇ ਲੜਨ ਆਕੇ ਚੁਪ ਕਰਕੇ ਲੋਕਾਂ ਨੂੰ ਗਲੋਂ ਲਾਹਿਆ
ਓਹਨਾਂ ਰਲਕ ਫੇਰ ਬਣਾਇ ਦਿਤਾ ਢਾਹਿਆ ਓਸਨੇ ਫੇਰ ਜਾਂ ਸਮਾਂ ਪਾਇਆ
ਹਾਣੀ ਵਲ ਹੋ ਗਏ ਕਰਤਾਰ ਸਿੰਘਾ ਅਗੇ ਚੁਕ ਕੇ ਉਹਨਾਂ ਨੂੰ ਓਸ ਡਾਹਿਆ

ਤਥਾ

ਹੌਲੀ ਹੌਲੀ ਤੁਕਲਾਣੀ ਦੇ ਵਿਚ ਸਾਰੇ ਫੇਰ ਸਾਧੂ ਨੇ ਸਿਖੀ ਫੈਲਾਇ ਦਿਤੀ
ਓਸ ਬੀਬੀ ਨੇ ਤੀਵੀਆਂ ਵਿਚ ਸਾਰੇ ਗੁਰ ਸਿਖੀ ਦੀ ਰੌਂ ਚਲਾਇ ਦਿਤੀ

---

*ਖੱਨਲੀ—ਤੇਲੀਆਂ ਨੇ ਕੋਹਲੂ ਦੇ ਪੋਂਦੇ ਵਿਚ ਜੋ ਕਪੜਾ ਦਿਤਾ ਹੋਯਾ ਹੁੰਦਾ ਹੈ, ਉਹ ਤੇਲ ਤੇ ਮੈਲ ਨਾਲ ਬਹੁਤ ਗੰਦਾ ਹੋ ਗਿਆ ਹੈ।

ਓਥੇ ਚੰਨਣ ਦਾ ਲਗਾ ਰੁਖ ਸੋਹਣਾ ਸਾਰੇ ਵਾਸ਼ਨਾ ਸੋਹਣੀ ਖਿੰਡਾਇ ਦਿਤੀ
ਸਿਖ ਬਚੀ ਨੇ ਵੇਖ ਕਰਤਾਰ ਸਿੰਘਾ ਸਾਰੇ ਪਿੰਡ ਦੀ ਕਾਇਆ ਪਲਟਾਇ ਦਿਤੀ

ਟਿੱਕੇ ਗੁਰਦਿਤੇ ਜੀ ਦਾ ਜਨਮ

ਬਰਖਾ ਰੁਤ ਬੀਤੀ ਸਰਦ ਰੁਤ ਆ ਈ ਗਰਮੀ ਗਈ ਸਮਾਂ ਠੰਡਾਠਾਰ ਹੋਇਆ
*ਅੱਸ ਕਤਕ ਮਾਤਾ ਦਮੋਦਰੀ ਦੀ ਕੁਖੋਂ ਬਾਲ ਸੋਹਣਾ ਪੈਦਾਵਾਰ ਹੋਇਆ
ਦਾਨ ਪੁੰਨ ਕੀਤੇ ਗੁਰਾਂ ਬਹੁਤ ਓਥੇ ਅਤੇ ਖੁਸ਼ ਬੜਾ ਪਰਵਾਰ ਹੋਇਆ
ਧਰਿਆ ਨਾਮ ਗੁਰਦਿਤਾ ਕਰਤਾਰ ਸਿੰਘਾ ਬਲੀ ਸੂਰਮਾ ਬੜਾ ਦਾਤਾਰ ਹੋਇਆ

ਵਾਕ ਕਵੀ

ਚੋਖਾ ਚਿਰ ਬਤੀਤ ਹੋ ਗਿਆ ਸੀ ਜੀ ਸਤਿ ਗੁਰ ਡਰੌਲੀਓਂ ਆਇ ਨਹੀਂ
ਜਾਣ ਲਗੀਆਂ ਸੰਗਤਾਂ ਓਧਰੇ ਹੀ ਅੰਮ੍ਰਿਤਸਰ ਕੋਈ ਸਿਖ ਟਿਕਾਇ ਨਾਹੀਂ
ਲਗੀ ਦਰਸ਼ਨਾਂ ਦੀ ਪਿਆਸ ਮਨਾਂ ਅੰਦਰ ਸਤਿਗੁਰੂ ਆ ਦਰਸ ਦਿਖਾਇ ਨਾਹੀਂ
ਹੋਇ ਸਿਖ ਉਦਾਸ ਕਰਤਾਰ ਸਿੰਘਾ ਸਤਿਗੁਰੂ ਮੁਹਾਰ ਭਵਾਇ ਨਾਹੀਂ

ਚੌਂਕੀ

ਰਹਿਰਾਸ ਦੇ ਪਿਛੋਂ ਉਦਾਸੀ ਜਹੀ ਬਿਨਾ ਲਗਦੀ ਗੁਰੂ ਦਾਤਾਰ ਭਾਈ
ਬਾਬੇ ਬੁਢੇ ਜੀ ਨੇ ਪਰਚਾ ਸ਼ੁਰੂ ਕੀਤਾ ਇਕ ਪੰਥ ਦੋ ਕਾਜ ਵਿਚਾਰ ਭਾਈ
ਨਾਲੇ ਭਜਨ ਕਰਤਾਰ ਦਾ ਰਹੇ ਹੁੰਦਾ ਨਾਲੇ ਰੌਣਕ ਰਹੇ ਦਰਬਾਰ ਭਾਈ
ਰਹਿਰਾਸ ਪਿਛੋਂ ਜਿੰਨੀ ਹੋਇ ਸੰਗਤ ਦੂੰਹ ਟੋਲਿਆਂ ਵਿਚ ਸਵਾਰ ਭਾਈ
ਅਗੇ ਬਾਬਾ ਜੀ ਮੁਖ ਤੋਂ ਪੜਨ ਬਾਣੀ ਪਿਛੇ ਪੜਨ ਸਾਰੇ ਨਰ ਨਾਰ ਭਾਈ
ਪਹਿਲਾਂ ਵਡੀ ਪ੍ਰਕਰਮਾ ਕਰ ਸਾਰੀ ਲੰਘ ਡਿਓਢੀਓਂ ਕਰਨ ਦੀਦਾਰ ਭਾਈ
ਫੇਰ ਸ੍ਰੀ ਹਰੀਮੰਦਰ ਦੇ ਗਿਰਦ ਫਿਰਦੇ ਬਾਣੀ ਮੁਖ ਤੋਂ ਕਰਨ ਉਚਾਰ ਭਾਈ
ਅੱਧ ਪਹਿਰ ਗਈ ਰਾਤ ਕਰਤਾਰ ਸਿੰਘਾ ਪੈਂਦਾ ਭੋਗ,ਅਰਦਾਸ ਕਰ ਸਾਰ ਭਾਈ

ਵਾਕ ਕਵੀ

ਬਾਬੇ ਬੁਢੇ ਚਲਾਈ ਇਹ ਰੀਤ ਸੋਹਣੀ ਹੁਣ ਤੋੜੀ ਓਵੇਂ ਚਲੀ ਆਇ ਵੀਰੋ
ਪਰ ਸਮੇਂ ਨੇ ਏਸ ਦੇ ਵਿਚ ਭੀ ਆ ਕਈ ਨੁਕਸ ਦਿਤੇ ਵਡੇ ਪਾਇ ਵੀਰੋ
ਚੌਂਕੀ ਵਿਚ ਮਹੰਤੀ ਵੜ ਬੈਠੀ ਹੰਕਾਰ ਲਏ ਪੈਰ ਟਿਕਾਇ ਵੀਰੋ
ਏਸ ਚੌਂਕੀ ਦਾ ਜਿਹੜਾ ਮਹੰਤ ਬਣਦਾ ਖੁਲੇ ਆਪ ਨੂੰ ਮਥੇ ਟਿਕਵਾਇ ਵੀਰੋ

---

*੧੬੭੦ ਬਿਕ੍ਰਮੀ ਨੂੰ.

ਪੁਲ ਉ ਤੇ 'ਹਜ਼ੂਰ' ਦੇ ਸਾਹਮਣੇ ਜੀ ਪੈਰ ਆਪਣੇ ਖੜਾ* ਪੁਜਵਾਇ ਵੀਰੋ
ਓਸ ਵਕਤ ਪ੍ਰਸ਼ਾਦਿ ਦਾ ਬਾਲ ਆਉਂਦਾ ਅੰਦਰ ਭੇਟ ਨ ਕੋਈ ਕਰਾਇ ਵੀਰੋ
ਓਹ ਮਹੰਤ ਹੀ ਵੰਡ ਕੇ ਖਾ ਛੱਡਣ ਦਿਤੀ ਵਡੀ ਕੁਰੀਤ ਚਲਾਇ ਵੀਰੋ
ਗੁਰੂ ਘਰ ਅੰਦਰ ਗੁਰੂ ਗ੍ਰੰਥ ਬਿਨਾ ਪੂਜਾ ਕਿਸੇ ਦੀ ਨਹੀਂ ਸੁਹਾਇ ਵੀਰੋ
"ਦੁਤੀਆ ਨਾਸਤਿ ਏਤ ਘਰ" ਇਹ ਭਾਈ ਗੁਰਦਾਸ ਸੁਣਾਇ ਵੀਰੋ
ਸ਼ਹਿਨਸ਼ਾਹ ਦੇ ਸਾਹਵੇਂ ਕਰਤਾਰ ਸਿੰਘ ਨਜ਼ਰਾਂ ਲਏ ਸੋ ਬਾਗੀ ਅਖਵਾਇ ਵੀਰੋ

ਸਾਹਿਬ ਗੁਰੂ ਹਰਿਗੋਬਿੰਦ ਜੀ ਨੇ ਡਰੌਲੀ ਤੋਂ ਸ੍ਰੀ ਅੰਮ੍ਰਿਤਸਰ ਜੀ ਆਉਣਾ

ਬਾਬੇ ਬੁਢੇ ਤੇ ਭਾਈ ਗੁਰਦਾਸ ਹੋਰਾਂ ਕਈ ਬੇਨਤੀਆਂ ਭਿਜਵਾਈਆਂ ਜੀ
ਸਾਈਂ ਦਾਸ ਤੇ ਰਾਮੋ ਨੂੰ ਦੇਇ ਧੀਰਜ ਤਯਾਰੀਆਂ ਗੁਰਾਂ ਕਰਵਾਈਆਂ ਜੀ
ਵਿਦਾ ਹੋ ਡਰੌਲੀਓਂ ਚਲੇ ਗੁਰ ਜੀ ਅੰਮ੍ਰਿਤਸਰ ਨੂੰ ਵਾਗਾਂ ਉਠਾਈਆਂ ਜੀ
ਰਾਹੀਂ ਸੰਗਤਾਂ ਤਾਈਂ ਦੀਦਾਰ ਦੇਂਦੇ ਆ ਰੌਣਕਾਂ ਘਰ ਵਧਾਈਆਂ ਜੀ
ਖੁਸ਼ੀਆਂ ਅੰਮ੍ਰਿਤਸਰ ਦੇ ਵਿਚ ਹੋਈਆਂ ਦੂਰੋਂ ਨੇੜਿਓਂ ਸੰਗਤਾਂ ਆਈਆਂ ਜੀ
ਵਧਿਆ ਵਡਾ ਪ੍ਰਤਾਪ ਕਰਤਾਰ ਸਿੰਘਾ ਘਰ ਬਾਰ ਆ ਬਰਕਤਾਂ ਛਾਈਆਂ ਜੀ

ਚੰਦੂ ਨੇ ਬਾਦਸ਼ਾਹ ਪਾਸ ਚੁਗਲੀਆਂ ਕਰਨੀਆਂ

ਏਸ ਤਰਫ ਇਕਬਾਲ ਸੀ ਵਿਚ ਵਾਧੇ ਨਫਰ ਭੇਜ ਖਬਰਾਂ ਮੰਗਵਾਇ ਚੰਦੂ
ਅਗ ਈਰਖਾ ਦੀ ਵਿਚ ਸੜੇ ਭੈੜਾ ਗੁਰਾਂ ਤਾਈਂ ਮਰਵਾਵਣਾ ਚਾਹਿ ਚੰਦੂ
ਜਦੋਂ ਪਾਇ ਵੇਲਾ ਬਾਦਸ਼ਾਹ ਤਾਈਂ ਉਲਟ ਪੁਲਟ ਖਬਰਾਂ ਪੁਚਵਾਇ ਚੰਦੂ
ਗੁਰੂ ਹਰਿਗੋਬਿੰਦ ਦਾ ਬਣ ਵੈਰੀ ਬਾਦਸ਼ਾਹ ਨੂੰ ਨਿਤ ਭੜਕਾਇ ਚੰਦੂ
ਪੰਜਵੇਂ ਗੁਰੂਨੂੰ ਲਾਇਆ ਜੋ§ ਡੰਨ ਹੈਸੀ ਉਹ ਨ ਤਾਰਿਆ ਯਾਦ ਕਰਵਾਇ ਚੰਦੂ
ਓਹਦੇ ਬੇਟ ਤੋਂ ਚਾਹੀਏ ਵਸੂਲ ਕਰਨਾ ਬਾਦਸ਼ਾਹ ਦੇ ਤਾਈਂ ਸਿਖਾਇ ਚੰਦੂ

---

*ਗੁਰ ਸਿਖੀ ਦੀ ਰੀਤ ਹੈ ਕਿ "ਜੋ ਦੀਸੈ ਗੁਰ ਸਿਖੜਾ ਤਿਸੁ ਨਿਵ ਨਿਵ ਲਾਗਉ ਪਾਇ ਜੀਉ।।" ਪ੍ਰੰਤੂ ਇਸਦਾ ਅਰਥ ਇਹ ਕਦਾਚਿਤ ਨਹੀਂ ਕਿ ਸਾਹਿਬਾਂ ਦੀ ਹਜ਼ੂਰੀ ਵਿਚ ਇਕ ਆਦਮੀ ਖੜਾ ਹੋ ਕੇ ਅਪਨੇ ਪੈਰਾਂ ਤੇ ਮਥੇ ਟਿਕਾਵੇ ਤੇ ਸ਼ਹਿਨਸ਼ਾਹ ਦੀ ਬੇਅਦਬੀ ਕਰੇ। ਮਥੇ ਟੇਕਨ ਵਾਲੇ ਪ੍ਰੇਮੀਆਂ ਨੂੰ ਚਾਹੀਦਾ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕਿਸੇ ਨੂੰ ਮੱਥਾ ਨ ਟੇਕਨ, ਪ੍ਰੰਤੂ ਸਿਖ ਦਾ ਨੂੰ ਸਿਖ ਅਦਬ ਤੇ ਸਤਿਕਾਰ ਹਰ ਸਮੇਂ ਚਾਹੀਦਾ ਹੈ।

§ਜਦੋਂ ਗੁਰੂ ਅਰਜਨ ਦੇਵ ਜੀ ਲਾਹੌਰ ਬਾਦਸ਼ਾਹ ਪਾਸ ਗਏ ਸਨ, ਓਸ ਵੇਲੇ ਚੰਦੂ ਵਰਗਿਆਂ ਨੇ ਸ਼ਾਹ ਨੂੰ ਭੜਕਾ ਦਿਤਾ ਸੀ ਕਿ ਜਦੋਂ ਸ਼ਹਿਜ਼ਾਦਾ ਖੁਸਰੋ ਬਾਗੀ ਹੋ ਕੇ ਪੰਜਾਬ ਵਲ ਆਯਾ ਸੀ, ਤਦੋਂ ਗੁਰੂ ਅਰਜਨ ਦੇਵ ਜੀ ਨੇ ਇਕ ਲੱਖ ਰੁਪਿਆ ਉਸਨੂੰ ਖਰਚ ਵਾਸਤੇ ਦਿਤਾ ਸੀ, ਏਸ ਵਾਸਤੇ ਓਸ ਜੁਰਮ ਦਾ ਡਨ ਦੋ ਲੱਖ ਰੁਪਿਆ ਗੁਰੂ ਜੀ ਪਾਸੋਂ ਵਸੂਲ ਕਰਣਾ ਚਾਹੀਦਾ ਹੈ। ਏਸ ਪ੍ਰਸੰਗ ਲਈ ਦੇਖੋ ਲੜੀ ਪੰਜਵੀਂ।

ਜਹਾਂਗੀਰ ਨ ਕੁਝ ਪ੍ਰਵਾਹ ਕਰਦਾ ਵਾਹ ਲਗਦੀ ਜਿਤਨੀ ਲਾਇ ਚੰਦੂ
ਕਾਸਮ ਬੇਗ ਪਾਸੋਂ ਕਰਤਾਰ ਸਿੰਘਾ ਸਖਤ ਅਰਜ਼ੀ ਫੇਰ ਕਰਵਾਇ ਚੰਦੂ

ਕਾਸਮ ਬੇਗ ਸੂਬੇ ਲਾਹੌਰ ਦੀ ਅਰਜ਼ੀ

ਕਾਸਮ ਬੇਗ ਦੀਵਾਨ ਦੀ ਚੁਕ ਉਤੇ ਅਰਜ਼ੀ ਸਖਤ ਲਾਹੌਰੋਂ ਲਿਖਾਂਵਦਾ ਏ
ਗੁਰੂ ਅਰਜਨ ਦਾ ਬੇਟਾ ਉਮਰ ਚੜ੍ਹਦੀ ਬਾਦਸ਼ਾਹੀ ਦਾ ਚਾਉ ਰਖਾਂਵਦਾ ਏ
ਓਸ ਚਾਲ ਫਕੀਰਾਂ ਦੀ ਛਡ ਦਿਤੀ ਚੋਰ ਧਾੜਵੀ ਜਮਾਂ ਕਰਾਂਵਦਾ ਏ
ਇਕ ਚੌਂਤਰਾ ਰਚਕੇ ਬਹੁਤ ਉਚਾ ਤਖਤ ਓਸਦੇ ਤਾਈਂ ਸੁਨਾਂਵਦਾ ਏ
ਬਹਿੰਦਾ ਤਖਤਤੇ ਪਹਿਨ ਹਥਿਆਰ ਸਾਰੇ ਸਚਾ ਪਾਤਸ਼ਾਹ ਆਪ ਅਖਵਾਂਵਦਾ ਏ
ਦਿਨੋ ਦਿਨ ਹੈ ਫੌਜ ਵਧਾਈ ਜਾਂਦਾ ਜੰਗੀ ਸਾਜ ਸਮਾਨ ਬਣਾਂਵਦਾ ਏ
ਬੰਦੋਬਸਤ ਹਜ਼ੂਰ ਕੋਈ ਕਰੇ ਓਹਦਾ ਨਹੀਂ ਤਾਂ ਕਿਤੇ ਅਧਮੂਲ ਮਚਾਂਵਦਾ ਏ
ਕਹਿੰਦਾ,ਬਾਦਸ਼ਾਹ ਪਿਤਾ ਮਰਵਾਇਆ ਮੇਰਾ ਲੈਣਾਬਦਲਾ ਆਪਤੋਂ ਚਾਹਵਦਾਏ
ਇਹ ਅਰਜ਼ੀ ਬਾਦਸ਼ਾਹ ਪਾਸ ਪਹੁੰਚੀ ਚੰਦੂ ਲੂਤੀਆਂ ਹੋਰ ਫਿਰ ਲਾਂਵਦਾ ਏ
ਹਾਜ਼ਰ ਝਬਦੇ ਕਰੋ ਕਰਤਾਰ ਸਿੰਘਾ ਝੱਟ ਹੁਕਮ ਜਹਾਂਗੀਰ ਸੁਨਾਂਵਦਾ ਏ

ਜਹਾਂਗੀਰ ਨੇ ਨਾਇਬ ਵਜ਼ੀਰ, ਵਜ਼ੀਰ ਖਾਂ ਤੇ ਗੁੰਚਹਿ ਬੇਗ ਦਸ ਹਜਾਰੀ ਨੂੰ ਭੇਜਣਾ

ਬਾਦਸ਼ਾਹਾਂ ਦੇ ਹੋਵਦੇ ਕੰਨ ਕਚੇ ਖਾਂ ਵਜੀਰ ਨੂੰ ਆਖਦਾ, ਜਾਉ ਜਲਦੀ
ਨਾਲ ਗੁੰਚਹਿ ਬੇਗ ਨੂੰ ਲੈ ਕਰ ਕੇ ਹਾਜਰ ਹਰਿਗੋਬਿੰਦ ਕਰਾਉ ਜਲਦੀ
ਖੁਸ਼ੀ ਨਾਲ ਆਵੇ ਤਾਂ ਤੇ ਬਹੁਤ ਚੰਗਾ ਨਹੀਂ ਤਾਂ ਫੜਕੇ ਦਿਲੀ ਪੁਚਾਉ ਜਲਦੀ
ਖਾਂ ਵਜੀਰ ਸੀ ਸਿਖ ਕਰਤਾਰ ਸਿੰਘਾ ਗੁਰਾਂ ਵਲ ਟੁਰਿਆ ਨਾਲ ਚਾਉ ਜਲਦੀ

ਗੁਰੂ ਸਾਹਿਬ ਜੀ ਦੀ ਦਿੱਲੀ ਨੂੰ ਤਯਾਰੀ

ਖਾਂ ਵਜੀਰ ਨੇ ਪਹੁੰਚ ਕੇ ਅਰਜ ਕੀਤੀ ਸਤਿਗੁਰੂ ਜੀ ਕਰ ਵਿਚਾਰ ਭਾਈ
ਏਸੇ ਤਰਾਂ ਸਾਡਾ ਕੰਮ ਸੌਰਨਾ ਹੈ ਚੰਦੂ ਮਾਰਨਾ ਫੜ ਗੁਵਾਰ ਭਾਈ
ਝੱਟ ਪਟ ਦਿਲੀ ਵਲ ਤਯਾਰ ਹੋ ਪਏ ਹੋਣਹਾਰ ਦੇ ਤਾਈਂ ਚਿਤਾਰ ਭਾਈ
ਮਾਤਾ ਸੁਣ ਕੇ ਬਹੁਤ ਲਾਚਾਰ ਹੋਈ ਓਥੇ ਰਹੇ ਚੰਦੂ ਬਦਕਾਰ ਭਾਈ
ਓਹ ਕਰੂ ਜਰੂਰ ਖਰਾਬੀਆਂ ਜੀ ਸਾਡਾ ਕੌਣ ਓਥੇ ਮਦਦਗਾਰ ਭਾਈ
ਕਹਿੰਦੀ ਲਾਲ ਜੀ ਜਾਉ ਨ ਮੂਲ ਦਿੱਲੀ ਰਾਜਨੀਤ ਦੇ ਤਾਈਂ ਸੰਭਾਰ ਭਾਈ
ਗੁਰਾਂ ਆਖਿਆ ਕਰੋ ਨ ਫਿਕਰ ਮਾਤਾ ਅੰਗ ਸੰਗ ਸਾਡੇ ਕਰਤਾਰ ਭਾਈ
ਥੋੜੇ ਚਿਰ ਨੂੰ ਆਵਾਂਗੇ ਪਾਸ ਤੁਹਾਡੇ ਸਾਰੇ ਵਿਗੜੇ ਕੰਮ ਸਵਾਰ ਭਾਈ
ਬਾਬੇ ਬੁਢੇ ਭਗਤੂ ਤੇ ਗੁਰਦਾਸ ਜੀ ਨੂੰ ਬਹਿਲੋ ਆਦਿਕਾਂ ਨੂੰ ਸੌਂਪ ਕਾਰ ਭਾਈ

*ਤਿੰਨ ਜੇਠ ਸੋਲਾਂ ਸੋ ਤਿਹੱਤਰੇ ਨੂੰ ਮੱਥਾ ਟੇਕ ਸ੍ਰੀ ਦਰਬਾਰ ਭਾਈ
ਨਾਲ ਲੈ ਕੇ ਸੋ ਅਸਵਾਰ ਚੁਣਵਾਂ ਹੋਰ ਸਾਜ ਜੋ ਹੈਸੀ ਦਰਕਾਰ ਭਾਈ
ਬੋਲ ਜੈ ਗੁਰੂ ਨਾਨਕ ਕਰਤਾਰ ਸਿੰਘਾ ਦਿੱਲੀ ਵੱਲ ਹੋ ਪਏ ਅਸਵਾਰ ਭਾਈ

ਸ੍ਰੀ ਗੁਰੂ ਜੀ ਨੇ ਦਿੱਲੀ ਪਹੁੰਚਣਾ

ਤਰਨਤਾਰਨ, ਖਡੂਰ ਤੇ ਗੋਇੰਦਵਾਲੋਂ ਲੰਘ ਵਿਚ ਸੁਲਤਾਨਪੁਰ ਜਾਨ ਗੁਰ ਜੀ
ਹੋ ਡਰੌਲੀ, ਪਹੋਏ ਕਈ ਤੀਰਥਾਂ ਤੇ ਰਾਹਾਂ ਵਿਚ ਜਾ ਦਰਸ ਦਿਖਾਨ ਗੁਰ ਜੀ
ਨਦੀ, ਮੇਘ ਦੀ ਚਾਲ ਸੰਭਾਲ ਕਰਕੇ ਸਿੱਖਾਂ ਸੇਵਕਾਂ ਤਈਂ ਤਰਾਨ ਗੁਰ ਜੀ
ਹੌਲੀ ਹੌਲੀ ਦਿਲੀ ਵਿਚ ਪਹੁੰਚ ਗਏ ਟਿੱਲੇ ਮਜਨੂੰ ਦੇ ਡੇਰੇ ਲਾਨ ਗੁਰ ਜੀ
ਜਾ ਵਜ਼ੀਰ ਖਾਂ ਨੇ ਕਹਿਆ ਬਾਦਸ਼ਾਹ ਨੂੰ ਜੀ ਹਜ਼ੂਰ, ਪਹੁੰਚੇ ਏਥੇ ਆਨ ਗੁਰ ਜੀ
ਆਈਆਂ ਸੰਗਤਾਂ ਸੁਣ ਕਰਤਾਰ ਸਿੰਘਾ ਦਰਸ ਸਭ ਦੇ ਤਈਂ ਦਿਖਾਨ ਗੁਰ ਜੀ

ਸ੍ਰੀ ਗੁਰੂ ਜੀ ਦੇ ਦਿੱਲੀ ਵਿਚ ਦੀਦਾਰੇ

ਛੇਵਾਂ ਸਤਿਗੁਰੂ ਦਿੱਲੀ ਦੇ ਵਿਚ ਆਇਆ ਸੁਣ ਸੰਗਤਾਂ ਹੁਮ ਹੁਮਾਈਆਂ ਨੇ
ਜਿਧੇ ਦਰਸ ਨੂੰ ਦੇਸ ਪ੍ਰਦੇਸ ਵਿਚੋਂ ਨਿੱਤ ਆਉਂਦੀਆਂ ਸੰਗਤਾਂ ਧਾਈਆਂ ਨੇ
ਘਰ ਆਣ ਕੇ ਉਸ ਦੀਦਾਰ ਦਿਤੇ ਟਿੱਲੇ ਮਜਨੂੰ ਬਰਕਤਾਂ ਲਾਈਆਂ ਨੇ
ਹੋਇਆ ਸੰਗਤਾਂ ਵਿਚ ਉਮਾਹ ਭਾਰਾ ਛੱਡ ਕੰਮ ਧੰਧੇ ਸਭ ਆਈਆਂ ਨੇ
ਵੇਖ, ਸਿੱਖਾਂ ਦੇ ਦਿਲਾਂ ਨੂੰ ਚਾਉ ਚੜ੍ਹ ਗਏ, ਭੇਟਾਂ ਲੈ ਲੈ ਦਨ ਸੁਵਾਈਆਂ ਨੇ
ਹਾਜ਼ਰ ਆਣ ਹਜ਼ੂਰ ਵਿਚ ਹੋਣ ਲਗੇ ਧਨ ਦੌਲਤਾਂ ਬਹੁਤ ਚੜ੍ਹਾਈਆਂ ਨੇ
ਜ਼ਰੀ, ਜੇਵਰਾਂ, ਨਕਦੀਆਂ ਕਈ ਤੋਹਫੇ ਸ਼ਸਤ੍ਰ, ਬਸਤ੍ਰ, ਮੇਵੇ, ਮਠਿਆਈਆਂ ਨੇ
ਸੋਹਣਾ ਕਰ ਦੀਦਾਰ ਕਰਤਾਰ ਸਿੰਘਾ ਅੱਖਾਂ ਰੱਜਦੀਆਂ ਨਾਹਿੰ ਤਿਹਾਈਆਂ ਨੇ

ਵਾਕ ਕਵੀ

ਸਤਿਗੁਰੂ ਜੀ ਵਿਚ ਦੀਵਾਨ ਬੈਠੇ ਮੱਥੇ ਚਮਕਦਾ ਤੇਜ ਅਪਾਰ ਭਾਈ
ਬਿਧੀ ਚੰਦ ਜੈਸੇ ਬੈਠੇ ਬੰਨ੍ਹ ਪਾਲਾਂ ਅਗੇ ਸੂਰਮੇ ਪਹਿਨ ਹਥਿਆਰ ਭਾਈ
ਚੌਰਦਾਰ ਸਿਰ ਤੇ ਖੜਾ ਚੌਰ ਕਰਦਾ ਖਬਰਦਾਰ ਖੜੇ ਚੋਬਦਾਰ ਭਾਈ
ਚਿਹਰਾ ਮੱਸ ਭਿੰਨਾ ਸੋਹਣਾ ਗੁਰੂ ਜੀਦਾ ਜਿਗ੍ਹਾ ਕਲਗੀਆਂ ਦੇਣ ਚਮਕਾਰ ਭਾਈ
ਕੱਦਾਵਰ, ਜਵਾਨੀ ਦੀ ਲਹਿਰ ਆ ਰਹੀ ਉੱਚਾ ਮਸਤਕ ਨੂਰ ਅਪਾਰ ਭਾਈ
ਅੰਗ ਅੰਗ ਭਰਿਆ ਬੀਰ ਰਸ ਦਾ ਸੀ ਦੰਗ ਵੇਖ ਹੋਏ ਨਰ ਨਾਰ ਭਾਈ
ਪਈ ਸ਼ਹਿਰ ਸਾਰੇ ਵਿਚ ਧੁੰਮ ਭਾਰੀ ਆਇਆ ਰੱਬ ਦਾ ਖਾਸ ਅਵਤਾਰ ਭਾਈ

*ਗੁਰੂ ਬਿਲਾਸ ਵਿਚ ੧੬੭੨ ਮਾਘ ੨ ਮੰਗਲਵਾਰ ਤਿੱਥ ਚੌਥ ਨੂੰ ਗੁਰੂ ਜੀ ਸ੍ਰੀ ਅੰਮ੍ਰਿਤਸਰ ਤੋਂ ਦਿੱਲੀ ਨੂੰ ਤੁਰੇ ਤੇ ਲਿਖਿਆ ਹੈ।

ਮੁਸਲਮਾਨ, ਹਿੰਦੂ ਆਇ. ਵੇਖਣੇ ਨੂੰ ਕੰਮਾਂ ਧੰਧਿਆਂ ਤਈਂ ਵਿਸਾਰ ਭਾਈ
ਮਿੱਠੀ ਖਿੱਚ ਕਲੇਜੇ ਦੇ ਵਿੱਚ ਪੈਂਦੀ ਖਾਸ ਰਸ ਸੀ ਵਿੱਚ ਦੀਦਾਰ ਭਾਈ
ਹਿੰਦੂ ਵੇਖਦੇ ਰਾਮ ਕ੍ਰਿਸ਼ਨ ਮੂਰਤ ਮੋਮਨ ਵੇਖਦੇ ਨੂਰ ਗੁਫਾਰ ਭਾਈ
ਬਾਨੀ ਮਜ਼੍ਹਬ ਸ਼ਰੱਈਆਂ ਨੂੰ ਨਜ਼ਰ ਆਉਂਦਾ ਧਾਮੀ ਧਰਮ ਅਵਤਾਰ ਚਿਤਾਰ ਭਾਈ
ਨਜ਼ਰ ਯੋਧਿਆਂ ਨੂੰ ਬੀਰ ਰਸ ਆਇਆ ਅਤੇ ਰਸਕਾਂ ਰੂਪ ਭੰਡਾਰ ਭਾਈ
ਪਾਪੀ ਜ਼ਾਲਮਾਂ ਨੂੰ ਯਮ ਰਾਜ ਭਾਸੇ ਧਰਮ ਰਾਜ ਧਰਮੀ ਰਹਿ ਵਿਚਾਰ ਭਾਈ
ਮੁਦਾ ਗੱਲ ਕੀਹ, ਭਾਵਨੀ ਜੈਸੀ ਜੈਸੀ ਡਿੱਠੀ ਤੈਸੀ ਤੈਸੀ ਤਰਜ਼ ਢਾਰ ਭਾਈ
ਯੱਸ ਫੈਲਿਆ ਸ਼ਹਿਰ ਦੇ ਵਿਚ ਸਾਰੇ ਜੋ ਵੇਖਦਾ ਜਾਇ ਬਲਿਹਾਰ ਭਾਈ
ਚੰਦੂ ਪਾਪੀ ਦੇ ਬਿਨਾਂ ਕਰਤਾਰ ਸਿੰਘਾ ਲੋਕ ਖੁਸ਼ ਹੋਇ ਬੇਸ਼ੁਮਾਰ ਭਾਈ

ਬਾਦਸ਼ਾਹ ਨੇ ਮੁਲਾਕਾਤ ਵਾਸਤੇ ਅਰਜ਼ ਕਰਨੀ

ਜਿਸ ਵੇਲੇ ਦੀ ਖਬਰ ਹੋਈ ਬਾਦਸ਼ਾਹ ਨੂੰ ਲੱਗੀ ਖਿੱਚ ਮੈਂ ਕਰਾਂ ਦੀਦਾਰ ਜਲਦੀ
ਜਿਧੀ ਸਾਰਾ ਜਹਾਨ ਤਾਰੀਫ ਕਰਦਾ ਵੇਖਾਂ ਪੀਰਾ ਦਾ ਪੀਰ ਸਰਦਾਰ ਜਲਦੀ
ਗੁਰੂ ਨਾਨਕ ਪੀਰਾਂ ਦਾ ਪੀਰ ਹੋਇਆ ਜਾਂ ਨਸ਼ੀਨ ਓਹਦਾ ਵੇਖਾਂ ਸਾਰ ਜਲਦੀ
ਖਾਂ ਵਜ਼ੀਰ ਦੇ ਤਈਂ ਬੁਲਾਇ ਕਰਕੇ ਕਹਿਆ ਤੋਹਫੇ ਅਜੀਬ ਸਵਾਰ ਜਲਦੀ
ਗੁਰ ਹਰਿਗੋਬਿੰਦ ਦੇ ਹੋਇ ਹਾਜ਼ਰ ਮੇਰੀ ਤਰਫੋਂ ਅਰਜ਼ ਗੁਜ਼ਾਰ ਜਲਦੀ
ਦੇਣ ਪਾਕ ਦੀਦਾਰ ਆ ਕਿਲੇ ਅੰਦਰ ਪਾਇ ਕਦਮ ਮੁਬਾਰਿਕ ਸ੍ਰਕਾਰ ਜਲਦੀ
ਬਾਦਸਾਹ ਦਾ ਹੁਕਮ ਵਜ਼ੀਰ ਖਾਂ ਪਾ ਝੱਟ ਪੱਟ ਹੋ ਗਿਆ ਤਯਾਰ ਜਲਦੀ
ਬਾਦਸ਼ਾਹ ਵਲੋਂ ਤੋਹਫੇ ਕੀਮਤੀ ਲੈ ਹਾਜ਼ਰ ਗੁਰਾਂ ਦੇ ਹੋਇਆ ਦਰਬਾਰ ਜਲਦੀ
ਬੜੀ ਆਜਜ਼ੀ ਦੇ ਨਾਲ ਅਰਜ਼ ਕੀਤੀ ਮੰਗੇ ਸ਼ਾਹ ਦੀਦਾਰ ਦਾਤਾਰ ਜਲਦੀ
ਮਿਹਰ ਕਰਕੇ ਚਲੋ ਕਰਤਾਰ ਸਿੰਘਾ ਕਰ ਰਿਹਾ ਹੈ ਸ਼ਾਹ ਇੰਤਜ਼ਾਰ ਜਲਦੀ

ਸ੍ਰੀ ਗੁਰੂ ਜੀ ਨੇ ਮੁਲਾਕਾਤ ਵਾਸਤੇ ਤੱਯਾਰ ਹੋ ਕੇ ਜਾਣਾ

ਬਾਈ ਹਾੜ੍ਹ ਨੂੰ ਗੁਰੂ ਜੀ ਤਿਆਰ ਹੋਕੇ ਭਾਰੀ ਜਾਹ ਜਲਾਲ ਦੇ ਨਾਲ ਚਲੇ
ਸਜੇ ਸ਼ਸਤਰਾਂ ਬਸਤਰਾਂ ਨਾਲ ਸੋਹਣੇ ਮੱਤੇ ਬੀਰ ਰਸ ਭਰੇ ਜਮਾਲ ਚਲੇ
ਮਜਨੂੰ ਟਿੱਲਿਓਂ ਚਲਿਆ ਚੜ੍ਹ ਸੂਰਜ ਭਾਗ ਚੰਦੂ ਦੇ ਉੱਲੂ ਮਸਾਲ ਚਲੇ
ਢਾਹੁਣਾ ਚੰਦੂ ਦੀਵਾਨ ਦੇ ਕਿਲ੍ਹ ਨੂੰ ਸਤਿਗੁਰੂ ਜੀ ਵਾਂਗ ਭੁਚਾਲ ਚਲੇ
ਪੰਜ ਸਿੱਖ ਅਸਵਾਰ ਹੋ ਨਾਲ ਚਲੇ ਵਿੱਚ ਅਰਦਲ ਕਦਮ ਸੰਭਾਲ ਚੱਲੇ
ਕਿਲ੍ਹੇ ਵੱਲ ਚੱਲੇ ਰੁਖ ਧਰ ਸਿੱਧਾ ਤੇ ਸੋਹਣਾ ਘੋੜਾ, ਸੋਹਣੀ ਚਾਲ ਚੱਲੇ
ਵੇਖਣ ਵਾਲਿਆਂ ਦੇ ਸਿਰ ਝੁਕਣ ਆਪੇ ਮਿਲਣਸ਼ਾਹ ਨੂੰ ਸਾਹਿਬ ਇਕਬਾਲ ਚੱਲੇ

ਗੁਰੂ ਹਰਿਗੋਬਿੰਦ ਕਰਤਾਰ ਸਿੰਘਾ ਪਾਪੀ ਚੰਦੂ ਨੂੰ ਕਰਨ ਜਵਾਲ ਚੱਲੇ

ਬਾਦਸ਼ਾਹ ਦੀ ਮੁਲਾਕਾਤ

ਸ਼ਾਹੀ ਪੌਰ ਉੱਚੇ ਗੁਰੂ ਜਾਇ ਪਹੁੰਚੇ ਵੇਖ ਖਬਰ ਪੁਚਾਈ ਦਰਬਾਨ ਅੱਗੇ
ਬਾਦਸ਼ਾਹ ਦੀ ਆਗਿਆ ਪਾਇ ਕਰਕੇ ਮਿਲ ਦੋ ਉਮਰਾਵ ਸਨ ਆਨ ਅੱਗੇ
ਨਾਲ ਅਦਬ ਦੇ ਲੈ ਗਏ ਗੁਰੂ ਜੀ ਨੂੰ ਭਾਰਾ ਲਗਾ ਸੀ ਸ਼ਾਹੀ ਦੀਵਾਨ ਅੱਗੇ
ਉਤਰ ਘੋੜਿਓਂ ਗੁਰੂ ਜੀ ਜਾਇ ਪਹੁੰਚੇ ਖੜਾ ਬਾਦਸ਼ਾਹ ਵਿਚ ਸਨਮਾਨ ਅੱਗੇ
ਲੈ ਕੇ ਦਰਸ-ਪੰਜਾ ਵਡੇ ਅਦਬ ਸੇਤੀ ਖੜ ਤਖਤ ਦੇ ਪਾਸ ਬੈਠਾਨ ਅੱਗੇ
ਬੈਠੇ ਚੌਂਕੀ ਤੇ ਗੁਰੂ ਕਰਤਾਰ ਸਿੰਘਾ ਫਿੱਕੇ ਪਏ ਅਮੀਰ ਸਭ ਸ਼ਾਨ ਅੱਗੇ

ਬਾਦਸ਼ਾਹ ਦੀ ਹੈਰਾਨੀ

ਸੁਖ ਸਾਂਦ ਦੋਤਰਫ ਤੋਂ ਪੁਛ ਗਈ ਵੇਖੇ ਸ਼ਾਹ, ਕੀ ਸ਼ਕਲ ਬਨਾਈ ਇਹਨਾਂ
ਗੁਰੂ ਘਰ ਦੀ ਗੱਦੀ ਫਕੀਰੀ ਦੀ ਸੀ ਓਹਨਾਂ ਚਾਲ ਸਾਰੀ ਉਲਟਾਈ ਇਹਨਾਂ
ਪੰਜਵੇਂ ਗੁਰੂ ਦੀ ਜਿਸਤਰ੍ਹਾਂ ਤਰਜ਼ ਡਿੱਠੀ ਰੀਤ ਓਨ੍ਹਾਂ ਦੇ ਉਲਟ ਚਲਾਈ ਇਹਨਾਂ
ਦਿੱਤਾ ਛੱਡ ਫਕੀਰੀ ਦੇ ਢੰਗ ਤਾਈਂ ਰੰਗ ਫੜਿਆ ਹੈ ਬਾਦਸ਼ਾਹੀ ਇਹਨਾਂ
ਜੇ ਇਹ ਮੁਲਕਗੀਰੀ ਲਈ ਪਕੜਿਆ ਏ ਤਦ ਕੀਤੀ ਹੈ ਬੇਪ੍ਰਵਾਹੀ ਇਹਨਾਂ
ਇਹਦੇ ਨਾਲ ਭੀ ਵਿਗੜਦਾ ਕੁਝ ਨਾਹੀਂ ਜੇਕਰ ਮੌਜ ਫਕੀਰੀ ਦੀ ਚਾਹੀ ਇਹਨਾ
ਪਹਿਲਾਂ ਭੇਦ ਸਾਰਾ ਟੋਹਕੇ ਵੇਖ ਲਵਾਂ ਕੀਹ ਨੀਤ ਹੈ ਦਿਲੋਂ ਠਹਿਰਾਈ ਇਹਨਾਂ
ਏਸ ਚਾਲ ਦੇ ਵਿਚ ਕਰਤਾਰ ਸਿੰਘਾ ਗੁਝੀ ਰਮਜ਼ ਹੈ ਕੀਹ ਰਖਾਈ ਇਹਨਾਂ

ਬਾਦਸ਼ਾਹ ਜਹਾਂਗੀਰ

ਬਾਦਸ਼ਾਹ ਕਿਹਾ—ਵੱਡੇ ਆਪਦੇ ਜੋ ਗੁਰੂ ਨਾਨਕ ਪੀਰ ਮਹਾਨ ਹੋਏ
ਦੁਨੀਆਂ ਦੌਲਤੋਂ ਉਨ੍ਹਾਂ ਨੇ ਤਰਕ ਰੱਖੀ ਸੁਲ੍ਹਾ ਕੁਲ ਮਸ਼ਹੂਰ ਜਹਾਨ ਹੋਏ
ਕਿਸੇ ਨਾਲ ਨ ਓਹਨਾਂ ਦਾ ਵਾਸਤਾ ਸੀ ਇੱਕੋ ਜਹੇ ਹਿੰਦੂ ਮੁਸਲਮਾਨ ਹੋਏ
ਬੁਰੇ ਭਲੇ ਵਿਚ ਕਿਸੇ ਦੇ ਨਹੀਂ ਸਨ ਓਹ ਵਡੇ ਪਾਕ ਜ਼ਮੀਰ ਇਨਸਾਨ ਹੋਏ
ਬਹ ਰਹੇ ਉਹ ਸਦਾ ਗਰੀਬ ਦਿਲ ਤੋਂ ਰੱਬੀ ਤਾਕਤਾਂ ਦੇ ਮਾਲਕ ਜਾਨ ਹੋਏ
ਛੱਡ ਉਨ੍ਹਾਂ ਦੀ ਚਾਲ ਕਰਤਾਰ ਸਿੰਘਾ ਅਮੀਰੀ ਦੇ ਕਿਉਂ ਚਾਹਵਾਨ ਹੋਏ

ਸ੍ਰੀ ਸਤਿਗੁਰ ਜੀ

ਗੁਰੂ ਨਾਨਕ ਦਾ ਘਰ ਸਦਾ ਨੀਵਾਂ ਦੁਨੀਆਂ ਦੌਲਤਾਂ ਦੀ ਰੱਖੇ ਚਾਹਿ ਕੋਈ ਨ
ਵਿਚ ਖਾਲਕ ਖਲਕ ਪਛਾਨ ਕਰਕੇ ਵੈਰੀ ਮਿੱਤਰ ਉੱਕਾ ਬਨਾਇ ਕੋਈ ਨ
ਮੁਸਲਮਾਨ, ਹਿੰਦੂ ਜ਼ਾਤ ਰੱਬ ਦੀ ਨੇ ਨੇਕੀ ਬਿਨਾ ਮਨਜ਼ੂਰ ਦਰਗਹਿ ਕੋਈ ਨ
ਇੱਕੋ ਜਿਹਾ ਭਲਾ ਸਭਨਾ ਲੋੜਨਾ ਏਂ, ਓਥੇ ਸ਼ਾਹ ਅਮੀਰ ਗਦਾਇ ਕੋਈ ਨ

ਗੁਰੂ ਘਰ ਸ਼ੀਸ਼ਾ ਸਦਾ ਸਾਫ ਸੁਥਰਾ ਓਥੇ ਮੈਲ ਦਾ ਪੈਰ ਧਰਾਇ ਕੋਈ ਨ
ਜੈਸੀ ਸ਼ਕਲ ਹੋਵੇ ਆਵੇ ਨਜ਼ਰ ਤੈਸੀ ਸ਼ੀਸ਼ੇ ਵਿਚ ਕਸੂਰ ਕਦਾਇ ਕੋਈ ਨ
ਜੈਸੀ ਭਾਵਨਾ ਤੈਸਾ ਹੀ ਫਲ ਪਾਵੇ ਘਾਲ ਕਿਸੇ ਦੀ ਗੁਰੂ ਗੁਵਾਇ ਕੋਈ ਨ
ਦੁਨੀਆਂ ਦੌਲਤਾਂ ਮਾਨ ਤੇ ਸ਼ਾਨ ਸਾਰੇ ਫਾਨੀ ਸਮਝਕੇ ਦਿਲੋਂ ਪ੍ਰਵਾਹਿ ਕੋਈ ਨ
ਰਾਜ-ਯੋਗ ਦੋਵੇਂ ਅੰਗ ਇਕੋ ਜਹੇ ਗੁਰੂ ਸਦਾ ਅਲੇਪ, ਲਪਾਇ ਕੋਈ ਨ
ਮੀਰੀ, ਪੀਰੀ ਦੀ ਰਾਖੀ ਕਰਤਾਰਸਿੰਘਾ ਦੁਸ਼ਟ ਦੋਖੀ ਦਾ ਮੂਲੋਂ ਵਸਾਹਿ ਕੋਈ ਨ

ਵਾਕ ਕਵੀ

ਇਕੋ ਜਹੇ ਸਤਿਗੁਰਾਂ ਤੋਂ ਜੁਵਾਬ ਸੁਣਕੇ ਵਿਚ ਰੋਅਬ ਦੇ ਸ਼ਾਹੁ ਦਬਾਇਆ ਗਿਆ
'ਖੂਬ,ਬਹੁਤ ਅੱਛਾ' ਕਹਿਕੇ ਚੁਪ ਹੋਯਾ ਅਗੋਂ ਕੋਈ ਨ ਜੁਵਾਬ ਪ੍ਰਤਾਇਆ ਗਿਆ
ਖੂਬਸੂਰਤੀ, ਰੋਅਬ, ਪ੍ਰਤਾਪ ਭਾਰਾ ਪੈ ਬਾਦਸ਼ਾਹ ਦੇ ਉਤੇ ਸਾਇਆ ਗਿਆ
ਗੁਰੂ ਨਾਨਕ ਦਾ ਘਰ ਕਰਤਾਰ ਸਿੰਘਾ ਸਾਰੇ ਜੱਗ ਤੋਂ ਉਚਾ ਸੁਨਾਇਆ ਗਿਆ

ਤਥਾ

ਸ਼ਾਹੀ ਨਜ਼ਰਾਂ ਸਭ ਦੁਵਾਈਆਂ ਗਈਆਂ ਬਾਦਸ਼ਾਹ ਨੇ ਬਹੁਤ ਪਿਆਰ ਕੀਤਾ
ਉਠ ਸਤਿਗੁਰੂ ਜੀ ਡੇਰੇ ਚਲੇ ਗਏ ਜਹਾਂਗੀਰ ਨੇ ਖਤਮ ਦਰਬਾਰ ਕੀਤਾ
ਪੰਜ ਸੌ ਸਤਿਗੁਰਾਂ ਦੇ ਖਰਚਨੇ ਨੂੰ ਰੋਜ਼ਾਨਾ ਮੁਕੱਰਰ ਵਿਚਾਰ ਕੀਤਾ
ਗਸ਼ਾਂ ਚੰਦੂ ਨੂੰ ਪੈਣ ਕਰਤਾਰ ਸਿੰਘਾ ਪਾਪ ਚੜ੍ਹ ਕੇ ਸਿਰ ਲਾਚਾਰ ਕੀਤਾ

ਸੈਰ ਸ਼ਿਕਾਰ

ਬਾਦਸ਼ਾਹ ਤੇ ਸਤਿਗੁਰੂ ਚੜ੍ਹ ਕੱਠੇ ਫਿਰ ਜੰਗਲੀਂ ਸੈਰ ਸ਼ਿਕਾਰ ਕਰਦੇ
ਬੇੜੀ ਵਿਚ ਬਹਿ ਕੇ ਕਦੇ ਜਮਨਾ ਦਾ ਰੰਗ ਵੇਖਦੇ, ਜੀਆਂ ਉਧਾਰ ਕਰਦੇ
ਕਦੇ ਤੀਰ ਬੰਦੂਕ ਦੀ ਖੇਡ ਖੇਡਨ ਕਦੇ ਜ਼ਾਹਿਰ ਕਰਤੱਬ ਤਲਵਾਰ ਕਰਦੇ
ਸ਼ੇਰ ਚਿੱਤ੍ਰੇ ਪਾੜ੍ਹੇ ਤੇ ਹਰਨ ਰੋਝਾਂ ਉੱਠਨ ਦੇਂਦੇ ਨ ਜਿਸ ਤੇ ਵਾਰ ਕਰਦੇ
ਵੇਖ ਵੇਖ ਅਸਵਾਰੀ ਹਥਯਾਰ ਕਰਤੱਬ ਸਣੇ ਸ਼ਾਹੁ ਅਮੀਰ ਵਿਚਾਰ ਕਰਦੇ
ਗੁਰੂ ਲਾਸਾਨੀ ਯੋਧਾ ਬੀਰ ਬਾਂਕਾ ਸੱਚੇ ਦਿਲੋਂ ਤਾਰੀਫ ਹਜ਼ਾਰ ਕਰਦੇ
ਉਹ ਚੜ੍ਹਦੀ ਜੁਵਾਨੀ ਨੂਰਾਨੀ ਚਿਹਰਾ ਵੇਖ ਵੈਰੀ ਭੀ ਸਿਫਤ ਅਪਾਰ ਕਰਦੇ
ਵੈਰੀ ਹੋਊ ਕੋਈ ਬਦ ਕਰਤਾਰ ਸਿੰਘਾ ਪੰਛੀ ਪਸ਼ੂ ਵਿਹੰਦੇ ਨਮਸ਼ਕਾਰ ਕਰਦੇ

ਸ੍ਰੀ ਗੁਰੂ ਜੀ ਨੇ ਬਾਦਸ਼ਾਹ ਨਾਲ ਆਗਰੇ ਜਾਣਾ

ਕੁਝ ਅਰਸਾ ਗੁਜ਼ਰਿਆ ਵਿਚ ਦਿੱਲੀ ਬਾਦਸ਼ਾਹ ਫਿਰ ਆਗਰੇ ਜਾਂਵਦਾ ਏ
ਸਤਿਗੁਰੂ ਭੀ ਓਸਦੇ ਨਾਲ ਗਏ ਦਿਨੋ ਦਿਨ ਪਿਆਰ ਵਧਾਵੰਦਾ ਏ
ਓਥੇ ਕਿਲ੍ਹੇ ਮਕਾਨ ਤੇ ਬਾਗ ਸੋਹਣੇ ਸਤਿਗੁਰਾਂ ਦੇ ਤਈਂ ਦਿਖਾਵੰਦਾ ਏ

ਨਾਲੇ ਰਾਜਪੂਤਾਂ, ਰਾਜੇ, ਰਾਣਿਆਂ ਤੋਂ ਭੇਟਾਂ ਨਜ਼ਰਾਂ ਬਹੁਤ ਦੁਵਾਂਵਦਾ ਏ
ਕਰਦਾ ਖਾਤਰਾਂ ਬਹੁਤੀਆਂ ਹਰ ਵੇਲੇ ਖੁਸ਼ੀ ਸਤਿਗੁਰਾਂ ਦੀ ਸਦਾ ਚਾਂਹਵਦਾ ਏ
ਵਿਚ ਜੰਗਲਾਂ ਜਾਇ ਕਰਤਾਰ ਸਿੰਘਾ ਦੂਰ ਦੂਰ ਸ਼ਿਕਾਰ ਖਿਡਾਂਵਦਾ ਏ

ਸੱਚਾ ਪਾਤਸ਼ਾਹ

ਇਕ ਦਿਨ ਜਹਾਂਗੀਰ ਦੇ ਦਿਲ ਗੁਜਰੀ ਸਾਨੂੰ ਬਾਦਸ਼ਾਹ ਲੋਕ ਬੁਲਾਵਦੇ ਨੇ
ਕਿਲੇ ਕੋਟ ਤੇ ਰਈਯਤਾਂ ਪਾਸ ਸਾਡੇ ਵੈਰੀ ਲਸ਼ਕਰਾਂ ਤੋਂ ਡਰ ਖਾਂਵਦੇ ਨੇ
ਪਾਸ ਗੁਰਾਂ ਦੇ ਮੁਲਕ ਨ ਕੋਟ ਕੋਈ "ਸਚੇ ਪਾਤਸ਼ਾਹ" ਇਹ ਅਖਵਾਂਵਦੇ ਨੇ
ਇਹਦੇ ਵਿਚ ਕੀਹ ਭੇਦ ਕਰਤਾਰ ਸਿੰਘਾ ਲੋਕ ਕਹਿੰਦੇ ਯਾ ਆਪ ਕਹਿਲਾਂਵਦੇ ਨੇ

# ਇਕ ਘਸਿਆਰੇ ਸਿੱਖ ਦੀ ਸਾਖੀ

ਇਕ ਦਿਨ ਗਏ ਦੂਰ ਸ਼ਿਕਾਰ ਖੇਡਣ ਹੋ ਗਈ ਸੀ ਬਹੁਤ ਦੁਪਹਿਰ ਭਾਈ
ਠੰਢਾ ਹੋ ਲਏ, ਚਲਾਂਗੇ ਸ਼ਹਿਰ ਵਲੇ ਰਸਤੇ ਵਿਚ ਗਏ ਕਿਤੇ ਠਹਿਰ ਭਾਈ
ਬਾਦਸ਼ਾਹ ਤੇ ਗੁਰਾਂ ਦੇ ਡੇਰੇ ਅੰਦਰ ਕੁਝ ਵਿਚ ਹੈਸੀ ਚੰਦ* ਪੈਰ ਭਾਈ
ਏਨੇ ਚਿਰ ਨੂੰ ਇਕ ਘਸਿਆਰਾ ਕੋਈ ਵਿਚ ਮਸਤ ਪਰੇਮ ਦੀ ਲਹਿਰ ਭਾਈ
ਸਚਾ ਪਾਤਸ਼ਾਹ, ਕਿਥੇ, ਦੀਦਾਰ ਕਰਨਾ, ਚੋਬਦਾਰਾ ਕਹਿਆਂ ਜਰਾ ਠਹਿਰ ਭਾਈ
ਅਗਾਂ ਭੱਜਾ ਆਉਂਦਾ ਕਰਤਾਰ ਸਿੰਘਾ ਜਾਣੋ ਏਸ ਇਲਾਕੇ ਦਾ ‡ਮਹਿਰ ਭਾਈ

ਬਾਦਸ਼ਾਹ

ਬਾਦਸ਼ਾਹ ਦੀ ਪਈ ਜਾਂ ਨਜਰ ਓਧਰ ਕਹਿੰਦਾ ਮੂਲ ਨ ਕਰੇ ਅਟਕਾ ਅਗੇ
ਛਪ ਛਪ ਉਹ ਬਾਦਸ਼ਾਹ ਵਲ ਗਿਆ ਟਕਾ ਹਥ ਦੇ ਵਿਚ ਉਠਾ ਅਗੇ
ਇਕ ਦਮ ਪੈਰਾਂ ਉਤੇ ਡਿਗ ਪਿਆ ਸਚੇ ਪਾਤਸ਼ਾਹ ਹੋਣਾ ਸਹਾ ਅਗੇ
ਜਨਮ ਮਰਨ ਦੀ ਕੱਟਣੀ ਫਾਹੀ ਮੇਰੀ ਲੈਣਾ ਜਮਾਂ ਤੋਂ ਅੰਤ ਬਚਾ ਅਗੇ
ਅਗ ਦੋਜਖਾਂ ਦੀ ਵਿਚ ਸੜਾਂ ਨ ਮੈਂ ਸਿਖ ਸਮਝਕੇ ਲੈਣਾ ਛੁਡਾ ਅਗੇ
ਸਚੇ ਪਾਤਸ਼ਾਹ ਤੁਸੀਂ ਕਰਤਾਰ ਸਿੰਘਾ ਬਖਸ਼ੋ, ਭਰਾਂ ਨ ਦੁਖ ਮੈਂ ਜਾ ਅਗੇ

ਬਾਦਸ਼ਾਹ

ਬਾਦਸ਼ਾਹ ਤਾਈਂ ਗਲ ਯਾਦ ਆਗਈ ਕਹਿੰਦਾ ਅਗੇ ਨ ਮੇਰਾ ਅਖਤਜਾਰ ਕੋਈ
ਮੈਂ ਤਾਂ ਹਿੰਦ ਦਾ ਹਾਂ ਪਾਤਸ਼ਾਹ ਵਡਾ ਤੈਨੂੰ ਕਰ ਦੇਵਾਂ ਔਹਦੇਦਾਰ ਕੋਈ

---

*ਕਦਮ ‡ਚੌਧਰੀ

ਮੈਥੋਂ ਲੈ ਲੈ ਮੁਲਕ ਜਾਗੀਰ ਕਿਧਰੇ ਚਾਰ ਦਿਨ ਲੈ ਕਰ ਬਹਾਰ ਕੋਈ
ਹੁਣੇ ਕਰਾਂ ਅਮੀਰ ਕਰਤਾਰ ਸਿੰਘਾ ਛੇਤੀ ਕਰ ਦਲੀਲ ਹੁਣ ਜ਼ਾਹਰ ਕੋਈ

ਘਸਿਆਰਾ ਸਿੱਖ

ਦੁਨੀਆ ਦੌਲਤਾਂ ਨਾਲ ਨ ਮੂਲ ਜਾਵਨ ਝੂਠੀ ਮਾਯਾ ਦੀ ਲੋੜ ਪਛਾਨ ਕੋਈ ਨ
ਇਹ ਹਕੂਮਤਾਂ ਸਾਰੀਆਂ ਰਹਿਣ ਏਥੇ ਵਿਚ ਆਕਬਤ ਸਾਥੀ ਸਿਆਨ ਕੋਈ ਨ
ਜੇਕਰ ਬਖਸ਼ਦੇ ਹੋ, ਬਖਸ਼ੋ ਮੁਕਤ ਮੈਨੂੰ ਜਿਧੇ ਨਾਲ ਦੀ ਚੀਜ਼ ਜਹਾਨ ਕੋਈ ਨ
ਸਚੇ ਪਾਤਸ਼ਾਹ ਆਪ ਕਰਤਾਰ ਸਿੰਘਾ ਤੁਹਾਡੇ ਜਿਹਾ ਹੈ ਕਿਸੇ ਦਾ ਸ਼ਾਨ ਕੋਈ ਨ

ਬਾਦਸ਼ਾਹ

ਮੇਰੇ ਪਾਸ ਹੈ ਏਥੋਂ ਦੀ ਬਾਦਸ਼ਾਹੀ ਮੈਂ ਹਾਂ ਦੁਨੀ ਤੇ ਹੁਕਮ ਚਲਾਉਨ ਵਾਲਾ
ਮੇਰੇ ਪਾਸ ਨਹੀਂ ਦੀਨ ਦੀ ਬਾਦਸ਼ਾਹੀ ਨ ਮੈਂ ਜਮਾਂ ਦੇ ਪਾਸੋਂ ਛਡਾਉਨ ਵਾਲਾ
ਗੁਰੂ ਹਰਿਗੋਬਿੰਦ ਦੇ ਪਾਸ ਜਾਹ ਤੂੰ ਓਹ ਹੈ ਦੀਨ ਦਾ ਸ਼ਾਹ ਅਖਵਾਉਨ ਵਾਲਾ
ਓਹੋ ਏਥੇ ਤੇ ਓਥੇ ਕਰਤਾਰ ਸਿੰਘਾ ਦੋਹੀਂ ਥਾਈਂ ਹੈ ਆਸ ਪੁਚਾਉਨ ਵਾਲਾ

ਘਸਿਆਰਾ ਸਿੱਖ

ਟਕਾ ਝਟ ਘਸਿਆਰੇ ਨੇ ਚੁਕ ਲਿਆ ਚੋਬਦ ਰ ਵਲੋਂ ਪਰਤ ਆਇਆ ਜੀ
ਸਚੇ ਪਾਤਸ਼ਾਹ ਦਾ ਪਤਾ ਪੁਛਿਆ ਸੀ ਝੂਠਾ ਪਾਤਸ਼ਾਹ ਤੂੰ ਬਤਾਇਆ ਜੀ
ਸਚੇ ਪਾਤਸ਼ਾਹ ਦਾ ਤੰਬੂ ਹੈ ਕਿਹੜਾ, ਤੰਬੂ ਗੁਰਾਂ ਦਾ ਓਸ ਦਿਖਾਇਆ ਜੀ
ਆਪ ਵੇਖਕੇ ਸਿਖ ਦਾ ਸਿਦਕ ਉਚਾ ਬਾਦਸ਼ਾਹ ਡਾਢਾ ਸ਼ਰਮਾਇਆ ਜੀ
ਤੰਬੂ ਗੁਰਾਂ ਦੇ ਵਿਚ ਘਸਿਆਰੇ ਨੇ ਜਾ ਸਚੇ ਪਾਤਸ਼ਾਹ ਦਾ ਦਰਸ਼ਨ ਪਾਇਆ ਜੀ
ਪਈ ਠੰਢ ਕਲੇਜੇ ਨੂੰ ਜਾਂਦਿਆਂ ਹੀ ਟਕਾ ਚਰਨਾਂ ਦੇ ਅਗੇ ਟਿਕਾਇਆ ਜੀ
ਬੜੇ ਚਿਰਾਂ ਦੀ ਲਾਲਸਾ ਲਗ ਰਹੀ ਸੀ 'ਗਰੀਬਨਿਵਾਜ' ਗੁਲਾਮ ਤਰਾਇਆ ਜੀ
ਨਦਰੀਂ ਨਦਰ ਨਿਹਾਲ ਕਰਤਾਰ ਸਿੰਘਾ ਕਰਿ ਭਵਜਲੋਂ ਪਾਰ ਲੰਘਾਇਆ ਜੀ

ਵਾਪਸ ਆਗਰੇ ਆਉਣਾ

ਜ਼ਰਾ ਢਲੇ ਪਰਛਾਵੇਂ ਅਸਵਾਰ ਹੋ ਕੇ ਵਲ ਆਗਰੇ ਵਾਗ ਉਠਾਂਵਦੇ ਨੇ
ਏਸੇ ਤਰਾਂ ਕਈ ਵਾਰ ਸ਼ਿਕਾਰ ਜਾਂਦੇ ਪਾਪੀ ਜੀਆਂ ਦੇ ਤਾਈਂ ਤਰਾਂਵਦੇ ਨੇ
ਸਿਖ ਸੰਗਤਾਂ ਆਉਣ ਦੀਦਾਰ ਕਾਰਨ ਮੋਖ ਭੋਗ ਦਰਗਾਹੋਂ ਦੁਵਾਂਵਦੇ ਨੇ
ਕਦੇ ਕਦੇ ਦੀਵਾਨ ਲਾ ਬੈਠਦੇ ਜੀ ਉਚੇ ਗਿਆਨ ਉਪਦੇਸ਼ ਸੁਨਾਂਵਦੇ ਨੇ
ਸਿਖੀ ਆਗਰੇ ਦੇ ਵਿਚ ਆਉਣ ਲਗੀ ਮਾਇਆ ਦੌਲਤਾਂ ਬਹੁਤ ਚੜ੍ਹਾਂਵਦੇ ਨੇ
ਗੁਰੂ ਕਲਪ ਬ੍ਰਿਛ ਕਰਤਾਰ ਸਿੰਘਾ ਜੋ ਇਛਦੇ ਸੋ ਫਲ ਪਾਂਵਦੇ ਨੇ

# ਇਕ ਬੀਬੀ ਦੀ ਸਾਖੀ

ਵਿਚ ਆਗਰੇ ਦੇ ਇਕ ਸਿਖ ਬੀਬੀ ਮਨਮੁਖਾਂ ਦੇ ਘਰ ਵਿਆਹੀ ਸੀ ਜੀ
ਛੇਵਾਂ ਪਾਤਸ਼ਾਹ ਆਗਰੇ ਵਿਚ ਆਇਆ ਖਬਰ ਓਸਨੇ ਭੀ ਸੁਣ ਪਾਈ ਸੀ ਜੀ
ਕਰਾਂ ਕਿਵੇਂ ਦੀਦਾਰ ਮੈਂ ਸਤਿਗੁਰਾਂ ਦਾ, ਸੱਸ ਸੌਹਰੇ ਨੇ ਵਰਜ ਰਖਾਈ ਸੀ ਜੀ
ਓਹਨੂੰ ਵਿਚ ਦੀਵਾਨ ਨ ਜਾਣ ਦੇਂਦੇ ਕੋਇਲ ਪਿੰਜਰੇ ਦੇ ਵਿਚ ਪਾਈ ਸੀ ਜੀ
ਸੋਆਂ ਸੁਣਦੀ ਗੁਰਾਂ ਦੇ ਯੱਸ ਦੀਆਂ ਹੁੰਦਾ ਦਰਸ ਨ, ਬੜੀ ਘਬਰਾਈ ਸੀ ਜੀ
ਅਰਜ਼ਾਂ ਕਰਦੀ ਰੋਜ਼ ਹੀ ਧਯਾਨ ਲਾਕੇ ਵਿਚ ਚਰਨਾਂ ਤੇ ਸੁਰਤ ਟਿਕਾਈ ਸੀ ਜੀ
ਸਚੇ ਪਾਤਸ਼ਾਹ ਮੈਂ ਪ੍ਰਾਧੀਨ ਬੰਦੀ ਦਰਸ਼ਨ ਦੇਇਕੇ ਜਾਣਾ; ਠਹਿਰਾਈ ਸੀ ਜੀ
ਆਇ ਨਾਲ ਸਬੱਬ ਕਰਤਾਰ ਸਿੰਘਾ ਬਿਧ ਰੱਬ ਨੇ ਚੰਗੀ ਬਨਾਈ ਸੀ ਜੀ

ਬੇਨਤੀ

ਹੇ ਗਰੀਬ ਨਿਵਾਜ਼ ਕ੍ਰਿਪਾਲ ਦਾਤਾ ਮੈਨੂੰ ਦਰਸ ਜਰੂਰ ਦਿਖਾ ਜਾਣਾ
ਮੈਂ ਵਸ ਬਗਾਨਿਆਂ ਪਈ ਹੋਈ ਹਾਂ, ਬੇੜੇ ਆਸ ਦੇ ਨੂੰ ਬੰਨੇ ਲਾ ਜਾਣਾ
ਜਿਵੇ ਏਤਨੀ ਦੂਰ ਤੋਂ ਚਲ ਆਏ ਕਦੇ ਗਲੀ ਮੇਰੀ ਫੇਰਾ ਪਾ ਜਾਣਾ
ਤੇਰੇ ਸਿਖ ਦੀ ਬੇਟੀ ਕਰਤਾਰ ਸਿੰਘਾ ਸੋਹਣੇ ਚਰਨ, ਦੀਦਾਰ ਕਰਾ ਜਾਣਾ

ਸ੍ਰੀ ਸਤਿਗੁਰੂ ਜੀ ਨੇ ਉਸ ਸਿਖ ਬੱਚੀ ਨੂੰ ਦਰਸ਼ਨ ਦੇਣੇ

ਜਾਣੀ ਜਾਣ ਸਤਿਗੁਰਾਂ ਨੇ ਸੁਣ ਲਈ ਸਿਖ ਬੱਚੀ ਦੀ ਕੀਤੀ ਪੁਕਾਰ ਜਲਦੀ
ਦੂਜੇ ਦਿਨ ਤੜਕੇ ਬਾਦਸ਼ਾਹ ਨੂੰ ਲੈ ਸਤਿਗੁਰੂ ਜੀ ਹੋਇ ਅਸਵਾਰ ਜਲਦੀ
ਬਾਹਰ ਸੈਰ ਸ਼ਿਕਾਰ ਨੂੰ ਜਾਵਣਾ ਸੀ ਮੋੜੀ ਸ਼ਹਿਰ ਦੇ ਵਲ ਮੁਹਾਰ ਜਲਦੀ
ਬਾਦਸ਼ਾਹ ਪਿਛੇ ਪਿਛੇ ਟੁਰ ਪਿਆ ਗਲੀਆਂ ਵਲ ਹੋਇ ਗੁਰੂ ਅਵਤਾਰ ਜਲਦੀ
ਗਲੀਆਂ ਭੀੜੀਆਂ ਚੌੜੀਆਂ ਵਿਚ ਹੁੰਦੇ ਘੋੜੇ ਜਾ ਰਹੇ ਤੇਜ ਤਰਾਰ ਜਲਦੀ
ਉਹ ਸਿਖ ਬੱਚੀ ਮੂੰਹ ਧੋ ਰਹੀ ਸੀ ਸੁਣਿਆ ਘੋੜਿਆਂ ਦਾ ਖੜਕਾਰ ਜਲਦੀ
ਓਸੇ ਬੂਹੇ ਅਗੇ ਘੋੜਾ ਖੜਾ ਕੀਤਾ ਬੋਲੇ ਸਤਿਗੁਰੂ ਬਚਨ ਉਚਾਰ ਜਲਦੀ
ਆ ਪੁਤਰੀ ਦਰਸ ਦੀਦਾਰ ਕਰ ਲੈ, ਅਸਾਂ ਜਾਵਣਾ ਕਰਨ ਸ਼ਿਕਾਰ ਜਲਦੀ
ਸੁਣ ਆਵਾਜ ਉਸ ਛੇਤਤੋਂ ਪਾਈ ਛਾਤੀ ਵਿਚ ਪਰੇਮ ਦੇ ਸੁਰਤ ਵਿਸਾਰ ਜਲਦੀ
ਓਸੇ ਤਰਾਂ ਹੀ ਉਠਕੇ ਬਾਹਰ ਆ ਗਈ ਡਿਠਾ ਸੋਹਣਾ ਜਾਂ ਰੂਪ ਅਪਾਰ ਜਲਦੀ
ਚਰਨਾਂ ਉਤੇ ਆਉਂਦੀ ਸਿਰ ਧਰ ਦਿਤਾ ਚਲੀ ਅਖਾਂਤੋਂ ਪਰੇਮ ਦੀ ਧਾਰ ਜਲਦੀ
ਹੋ ਬੇਹੋਸ਼ ਡਿਗ ਪਈ ਕਰਤਾਰ ਸਿੰਘਾ ਉਠੀ, ਫੇਰ ਉਹ ਸੁਰਤ ਸੰਭਾਲ ਜਲਦੀ

ਵਾਕ ਕਵੀ

ਬਾਦਸ਼ਾਹ ਹੈਰਾਨ ਹੋ ਪੁਛ ਕਰਦਾ ਕੌਤਕ ਅਜ ਕੀਹ ਇਹ ਰਚਾਇਆ ਜੀ
ਓਸ ਬੀਬੀ ਦੇ ਪਰੇਮ ਤੇ ਦੁਖ ਵਾਲਾ ਕਿਸਾ ਸਤਿਗੁਰਾਂ ਫੋਲ ਸੁਣਾਇਆ ਜੀ
ਬਾਦਸ਼ਾਹ ਦੇ ਦਿਲ ਤੇ ਅਸਰ ਹੋਇਆ ਸੱਸ, ਸੌਹਰੇ ਦੇ ਤਾਈਂ ਬੁਲਾਇਆ ਜੀ
ਏਸ ਦੇਵੀ ਨੂੰ ਅਗੋਂ ਜੇ ਤੰਗ ਕੀਤਾ ਫਾਂਸੀ ਟੰਗ ਦੇਵਾਂ ਇਉਂ ਫੁਰਮਾਇਆ ਜੀ
ਸਤਿਨਾਮ ਉਪਦੇਸ਼ ਦੇ ਪਿਆਰ ਦਿਤਾ ਬੇੜਾ ਸਿਦਕ ਨੇ ਬੰਨੇ ਲਗਾਇਆ ਜੀ
ਗੁਰ ਸਿਖ ਦਾ ਪਰੇਮ ਕਰਤਾਰ ਸਿੰਘਾ ਬਾਦਸ਼ਾਹ ਦੇ ਤਾਈਂ ਦਿਖਾਇਆ ਜੀ

ਚੰਦੂ ਦੀ ਚਿੰਤਾ

ਦਿਨੋ ਦਿਨ ਵਧਿਆ ਮੇਲ ਸਤਿਗੁਰਾਂ ਦਾ ਵੇਖ ਵੇਖ ਚੰਦੂ ਗਸ਼ ਖਾਂਵਦਾ ਸੀ
"ਮੈਂ ਚੁਗਲੀਆਂ ਕਰ ਬੁਲਾਏ ਹੈਸਨ ਕਾਰ ਹੋਈ ਉਲਟੀ" ਪਛੁਤਾਂਵਦਾ ਸੀ
ਮੈਂ ਤਾਂ ਧਾਰੀ ਸੀ ਕਿਵੇਂ ਮਰਵਾ ਦੇਵਾਂ ਵਸ ਚਲਦਾ ਨਾ ਘਬਰਾਂਵਦਾ ਸੀ
ਧਨ ਦੇ ਉਮਰਾਵਾਂ ਨੂੰ ਪਲਿਉਂ ਜੀ ਪੱਖੀ ਆਪਣੇ ਸਦਾ ਬਣਾਂਵਦਾ ਸੀ
ਉਲਟ ਗੁਰਾਂ ਕਰਵਾਂਵਦਾ ਚੁਗਲੀਆਂ ਕਈਬਾਦਸ਼ਾਹ ਨਾਹੀਂ ਦਿਲ ਲਾਂਵਦਾ ਸੀ
ਮੌਤ ਆਪਣੀ ਤਾਈਂ ਕਰਤਾਰ ਸਿੰਘਾ ਮਾਰ ਮਾਰ ਅਵਾਜ਼ਾਂ ਬੁਲਾਂਵਦਾ ਸੀ

ਬਾਦਸ਼ਾਹ ਨੇ ਬੀਮਾਰ ਹੋਣਾ ਤੇ ਚੰਦੂ ਦੀ ਸ਼ਰਾਰਤ

ਬਾਦਸ਼ਾਹ ਨੂੰ ਕੁਝ ਬੁਖਾਰ ਹੋਇਆ ਚੰਦੂ, ਸ਼ਾਹੀ ਨਜੂਮੀ ਸਿਖਾ ਦਿਤਾ
ਕਹੀਂ ਬਾਦਸ਼ਾਹ ਤੈਨੂੰ ਹੈ ਸਾੜਸਤੀ ਲੌਭ ਓਸ ਤਾਈਂ ਵਡਾ ਪਾ ਦਿਤਾ
ਜਦੋ ਪੁਛੇ ਉਪਾ ਤਾਂ ਇਉਂ ਆਖੀਂ, ਸਬਕ ਓਸਦੇ ਤਾਈਂ ਪੜ੍ਹਾ ਦਿਤਾ
ਹੋਵੇ ਪੀਰ ਕੋਈ ਬੰਦਗੀਦਾਰ ਵਡਾ ਉਹ ਕਰੇ ਚਲੀਹਾ ਸੁਨਾ ਦਿਤਾ
ਕਿਸੇ ਕਿਲੇ ਅੰਦਰ ਬਹਿਕੇ ਵਖਰਾ ਜੀ ਰਬੋਂ ਮੰਗੇ ਦੁਆ ਜਤਾ ਦਿਤਾ
ਫੇਰ ਸਾੜਸਤੀ ਮੂਲੋਂ ਦੂਰ ਹੋਵੇ ਇਉਂ ਮਕਰ ਦਾ ਜਾਲ ਫੈਲਾ ਦਿਤਾ
ਬਾਦਸ਼ਾਹ ਨਜੂਮੀ ਤੋਂ ਪੁਛਿਆ ਜਾਂ ਸੁਟ ਸੰਗਲੀ ਓਸ ਲਿਖਾ ਦਿਤਾ
"ਸਾੜਸਤੀ ਆਈ ਤੇਰੇ ਸਿਰ ਉਤੇ" ਗਲਾਂ ਕਰ ਕੇ ਬਹੁਤ ਡਰਾ ਦਿਤਾ
ਓਸੇ ਤਰਾਂ ਉਪਾ ਭੀ ਦਸਿਆ ਸੀ ਦੁਸ਼ਟ ਚੰਦੂ ਜਿਵੇਂ ਬਤਲਾ ਦਿਤਾ
ਬਾਦਸ਼ਾਹ ਅਮੀਰਾਂ ਨੂੰ ਪੁਛਿਆ ਜਾਂ "ਕੌਣ ਕਰੇ ਚਲੀਹਾ ਫੁਰਮਾ ਦਿਤਾ
ਗੁਰੂ ਹਰਿਗੋਬਿੰਦ ਤੋਂ ਕੌਣ ਚੰਗਾ ਚੰਦੂ ਸਾਥੀਆਂ ਤੋਂ ਅਖਵਾ ਦਿਤਾ
ਬਾਦਸ਼ਾਹ ਪੰਛੀ, ਕਰਤਾਰ ਸਿੰਘਾ ਜਾਲ ਵਹਿਮ ਦੇ ਵਿਚ ਫਸਾ ਦਿਤਾ

*ਗੁਵਾਲੀਅਰ ਦਾ ਕਿਲਾ ਮੁਕਰਰ ਕਰਨਾ ਵੀ ਚੰਦੂ ਦੇ ਪੱਖੀਆਂ ਦਾ ਚਾਲ ਸੀ।

ਬਾਦਸ਼ਾਹ ਨੇ ਸਤਿਗੁਰਾਂ ਪਾਸ ਅਰਜ਼ ਕਰਨੀ

ਸਤਿਗੁਰੂ ਜੀ ਮਿਲਨ ਗਏ ਬਾਦਸ਼ਾਹ ਨੂੰ ਕਹਿੰਦਾ ਪੀਰ ਜੀ ਦੁਖੋਂ ਛੁਡਾਉ ਮੈਨੂੰ
ਸਾੜ ਸਤੀ ਆਈ ਮੇਰੇ ਸਿਰ ਉਤੇ ਏਸ ਦੁਖ ਦੇ ਪਾਸੋਂ ਬਚਾਉ ਮੈਨੂੰ
*ਗੁਵਾਲੀਯਰ ਦੇ ਕਿਲੇ ਚਾਲੀਹਾ ਕਰਕੇ ਮਿਹਰ ਕਰ ਆਜ਼ਾਦ ਕਰਾਉ ਮੈਨੂੰ
ਦੁਖ ਬਣੇ ਨ ਕੋਈ ਕਰਤਾਰ ਸਿੰਘਾ ਸਦਾ ਨਜ਼ਰ ਦੇ ਵਿਚ ਰਖਾਉ ਮੈਨੂੰ

ਸ੍ਰੀ ਸਤਿਗੁਰੂ ਜੀ

ਅੰਤਰਯਾਮੀ ਗੁਰੂ ਸਾਰੀ ਚਾਲ ਸਮਝੀ ਜੇਕਰ ਨਾਂਹ ਕੀਤੀ ਵਿਗੜ ਜਾਏਗੀ ਜੀ
ਅਸਾਂ ਮਾਰਨਾ ਚੰਦੂ ਨੂੰ ਸ਼ਾਹ ਤੋਂ ਲੈ "ਨਾਂਹ" ਸ਼ੱਕ ਦੀ ਸ਼ਕਲ ਬਨਾਏਗੀ ਜੀ
ਚੰਦੂ ਦੁਸ਼ਟ ਤਾਈਂ ਮੌਕਾ ਮਿਲੇਗਾ ਇਹ ਦੁਸ਼ਟ ਚੌਂਕੜੀ ਚਾਲ ਪਲਟਾਏਗੀ ਜੀ
ਕਹਿੰਦੇ ਹਸਕੇ ਗੁਰੂ ਜੀ ਬਾਦਸ਼ਾਹ ਨੂੰ ਸਾੜ ਸਤੀ ਕੀ ਤੇਰਾ ਗਵਾਏਗੀ ਜੀ
ਗੁਰੂ ਨਾਨਕ ਦਾ ਹਥ ਸਿਰ ਉਪਰ ਤੇਰੇ ਤੇਰੀ ਤਰਫ ਨ ਅੱਖ ਉਠਾਏਗੀ ਜੀ
ਇਹ ਤਾਂ ਜਿਸਦੇ ਸਿਰ ਤੇ ਆ ਰਹੀਏ ਵੇਲਾ ਪਾ ਕੇ ਓਸੇ ਨੂੰ ਖਾਏਗੀ ਜੀ
ਤੇਰੇ ਵਾਸਤੇ ਚਲੀਏ ਕਰਨ ਹੀਲਾ ਓਹੋ ਬਣੇ ਜੋ ਰੱਬ ਨੂੰ ਭਾਏਗੀ ਜੀ
ਇਹਦੇ ਵਿਚ ਸੀ ਭੇਦ ਕਰਤਾਰ ਸਿੰਘਾ ਸਾੜ ਸਤੀ ਕੈਦੀ ਕਈ ਛੁਡਾਏਗੀ ਜੀ

ਸ੍ਰੀ ਗੁਰੂ ਜੀ ਨੇ ਗਵਾਲੀਯਰ ਦੇ ਕਿਲੇ ਨੂੰ ਜਾਣਾ

ਬਾਦਸ਼ਾਹ ਨੂੰ ਹੌਂਸਲਾ ਦੇਇ ਸਤਿਗੁਰੂ ਡੇਰੇ ਸਾਰੇ ਨੂੰ ਦਿਲੀ ਟਿਕਾਇ ਕਰਕੇ
†ਪੰਜ ਸਿਖ ਲੈ ਨਾਲ ਤਯਾਰ ਹੋ ਪਏ ਕੁਝ ਸਾਜ਼ ਸਮਾਨ ਲਦਾਇ ਕਰਕੇ
ਸੋਲਾਂ ਸੌ ਚੁਹੱਤਰ ਵਿਸਾਖ ਯਾਰਾਂ ਗੁਰੂ ਨਾਨਕ ਦੀ ਓਟ ਤਕਾਇ ਕਰਕੇ
ਗਵਾਲੀਯਰ ਦੇ ਕਿਲੇ ਵਿਚ ਜਾਇਪਹੁੰਚੇ ਕਿਲੇਦਾਰ ਮਿਲਯਾ ਅਗੋਂਆਇ ਕਰਕੇ
ਵੇਖ ਸੁੰਦਰ ਸਰੂਪ ਪ੍ਰਤਾਪ ਗੁਰ ਦਾ ਕਰਦਾ ਬੇਨਤੀ ਸੀਸ ਝੁਕਾਇ ਕਰਕੇ
ਮੈਂ ਗੁਲਾਮ ਬੇਦਾਮ ਕਰਤਾਰ ਸਿੰਘਾ ਮੈਨੂੰ ਤਾਰਿਆ ਦਰਸ ਦਿਖਾਇ ਕਰਕੇ

ਕਿਲੇਦਾਰ ਦਾ ਪਰੇਮ

ਕਿਲੇਦਾਰ ਦਾ ਨਾਮ ਹਰਿਦਾਸ ਹੈਸੀ ਚੰਗੇ ਥਾਂ ਖੜ, ਡੇਰਾ ਲੁਵਾਂਵਦਾ ਜੀ
ਜੋ ਸੁਖਾਂ ਦੇ ਸਾਜ ਸਾਮਾਨ ਹੈਸਨ ਇਕ ਦਮ ਲਿਆਇ ਟਿਕਾਂਵਦਾ ਜੀ
ਪੰਜਾਂ ਸਿਖਾਂ ਸਣੇ ਸਤਿਗੁਰੂ ਜੀ ਦੀ ਤਨੋ ਮਨੋ ਹੋ ਸੇਵ ਕਮਾਂਵਦਾ ਜੀ

---

*ਗੁਵਾਲੀਯਰ ਦਾ ਕਿਲਾ ਮੁਕਰਰ ਕਰਨਾ ਚੰਦੂ ਦੇ ਪੱਖੀਆਂ ਦੀ ਚਾਲ ਸੀ।
†ਪੰਜ ਸਿਖ-ਭਾਈ ਜੇਠਾ, ਬਿਧੀ ਚੰਦ, ਪੈੜਾ, ਪਿਰਾਣਾ ਤੇ ਗੱਠੂ।

ਚੰਦੂ ਦੁਸ਼ਟ ਨੇ ਲਿਖਿਆ *ਖਤ ਜਿਹੜਾ ਉਹ ਭੀ ਗੁਰਾਂ ਨੂੰ ਕੱਢ ਦਿਖਾਂਵਦਾ ਜੀ
ਹਾਜ਼ਰ ਵਿਚ ਹਜ਼ੂਰ ਦੇ ਸਦਾ ਰਹਿੰਦਾ ਸਤਿਸੰਗ ਦਾ ਢੰਗ ਬਣ ਜਾਂਵਦਾ ਜੀ
ਕਿਲਾ ਨਰਕ ਸੀ ਜਿਹੜਾ ਕਰਤਾਰਸਿੰਘਾ ਝਟ ਸਵਰਗ ਦਾ ਰੂਪ ਵਟਾਂਵਦਾ ਜੀ

ਵਾਕ ਕਵੀ

ਉਹ ਕਿਲਾਦਿਲੀ ਦਾ ਸੀ ਕਾਲੇ ਪਾਣੀ ਓਥੇ ਉਮਰਕੈਦੀ ਕਈ ਰਖਾਇਹੋਇਸਨ
ਗਿਣਤੀ ਖਾਸ ਬਵੰਜਾਸੀ ਰਾਜਿਆਂਦੀ ਉਮਰ ਕੈਦ ਕਰ ਦੁਰਗ ਸਿਟਾਇਹੋਇਸਨ
ਕਦੇ ਛੁਟਣੇ ਦੀ ਨ ਉਮੈਦ ਹੈਸੀ ਉਹ ਜਿਊਂਦੇ ਹੀ ਨਰਕ ਵਿਚ ਪਾਇਹੋਇ ਸਨ
ਮਰ ਚੁਕੇ ਸਨ ਮਨੋ ਕਰਤਾਰ ਸਿੰਘਾ ਉਹ ਨਿਰਾਸ ਹੋ ਡਾਢੇ ਘਰਬਾਏ ਹੋਏ ਸਨ

ਸ੍ਰੀ ਗੁਰੂ ਜੀ ਦੀ ਕ੍ਰਿਪਾ

ਜਿਸ ਦਿਨ ਤੋਂ ਸਤਿਗੁਰਾਂ ਚਰਨ ਪਾਏ ਦੁਖ ਸਭ ਦੇ ਦੂਰ ਹੋਏ ਜਾਂਵਦੇ ਜੀ
ਖੁਲੇ ਫਿਰਨ ਦੀ ਆਗਿਆ ਹੋਏ ਗਈ ਨਾਇ ਧੋਇਕੇ ਮੈਲਾਂ ਭੀ ਲਾਹਵਦੇ ਜੀ
ਜਿਹੜਾ ਖਰਚ ਮਿਲਦਾ ਰੋਜ ਸਤਿਗੁਰਾਂ ਨੂੰ ਓਹਦੀ ਦੇਗ ਖੁਲੀ ਵਰਤਾਂਵਦੇ ਜੀ
ਹੁੰਦਾ ਕੀਰਤਨ ਰੋਜ਼ ਦੀਵਾਨ ਲਗਦਾ ਸਤਿਨਾਮ ਉਪਦੇਸ਼ ਕਮਾਂਵਦੇ ਜੀ
ਸਾਰੇ ਕੈਦੀਆਂ ਤਾਈਂ ਬਹਾਰ ਲਗੀ ਵਿਚ ਖੁਸ਼ੀਆਂ ਦਿਨ ਲੰਘਾਂਵਦੇ ਜੀ
ਓਥੇ ਦੁਖ ਕਿਉਂ ਰਹਿਣ ਕਰਤਾਰ ਸਿੰਘਾ ਜਿਥੇ ਆਪ ਸਤਿਗੁਰੂ ਸੁਹਾਂਵਦੇ ਜੀ

ਮਾਤਾ ਗੰਗਾ ਜੀ ਨੇ ਫਿਕਰਮੰਦ ਹੋਕੇ ਬਾਬੇ ਬੁਢੇ ਜੀ ਨੂੰ ਭੇਜਣਾ

ਸਾਲ ਗੁਜਰ ਗਿਆ, ਗਿਆਂ ਸਤਿਗੁਰਾਂ ਨੂੰ ਮੋਹ ਵਸ ਹੋ ਮਾਤਾ ਘਬਰਾਂਵਦੀ ਏ
ਪਿਛੋਂ ਖਬਰ ਉਡੀ ਗਵਾਲੀਅਰ ਵਾਲੀ 'ਗੁਰ ਕੈਦ ਹੋ ਗਏ' ਸੁਣ ਪਾਂਵਦੀ ਏ
ਮੈਂ ਤਾਂ ਮੋੜ ਰਹੀ ਸਾਂ ਦਿਲੀ ਜਾਹੁ ਨਾਹੀਂ ਮੰਨੀ ਇਕ ਨ ਬਹੁਤ ਪਛਤਾਂਵਦੀ ਏ
ਮੇਰੇ ਲਾਲ ਨੂੰ ਕੌਣ ਛੁਡਾਇ ਲਿਆਵੇ ਆਪ ਰੋਂਵਦੀ ਨਾਲੇ ਰੁਆਂਵਦੀ ਏ
ਬਾਬੇ ਬੁਢੇ ਤ ਭਾਈ ਗੁਰਦਾਸ ਜੀ ਨੂੰ ਜਾਓ ਖਬਰ ਲਿਆਓ ਸੁਨਾਂਵਦੀ ਏ
ਪਹਿਲਾਂ ਹੋ ਆਏ ਗੁਰਦਾਸ ਹੋਰੀ ਫੇਰ ਬਾਬੇ ਜੀ ਤਾਈਂ ਭਿਜਵਾਂਵਦੀ ਏ
ਅੰਮ੍ਰਿਤਸਰੋਂ ਬਾਬੇ ਹੋਰੀਂ ਚਲ ਪਏ ਨਾਲ ਸੰਗਤ ਹੋਰ ਭੀ ਜਾਂਵਦੀ ਏ
ਕੱਟ ਮੰਜਲਾਂ ਜਾ ਗੁਵਾਲੀਯਰ ਪਹੁੰਚੇ ਕੀਤੀ ਬੇਨਤੀ ਮਾਤਾ ਬੁਲਾਂਵਦੀ ਏ
ਬਹੁਤ ਚਿਰ ਹੋਇਆ ਸੁਧਾਸਰੋਂ ਆਏ ਸਿਖੀ ਦਰਸ਼ਨਾਂ ਨੂੰ ਪਈ ਚਾਹੁੰਦੀ ਏ

*ਚੰਦੂ ਪਾਪੀ ਨੇ ਆਗਰੇ ਦੇ ਕਿਲੇਦਾਰ ਨੂੰ ਲਿਖਿਆ ਸੀ ਕਿ ਤੇਰੇ ਪਾਸ ਗੁਰੂ ਹਰਿਗੋਬਿੰਦ ਨੂੰ ਭੇਜਿਆ ਜਾਂਦਾ ਹੈ ਜਿਸਤਰਾਂ ਤੂੰ ਇਸਨੂੰ ਮਾਰ ਸਕੇਂ, ਮਾਰਦੇ, ਮੈਂ ਤੇਰੀ ਇਸਦੇ ਬਦਲੇ ਬੜੀ ਮਦਦ ਕਰਾਂਗਾ।

ਸਭੇ ਭੇਦ ਸਮਝਾਇਕੇ ਬਾਬਾ ਜੀ ਨੂੰ* ਚਿਠੀ ਲਿਖੀ ਜਿਥੋਂ ਧੀਰਜ ਆਂਵਦੀ ਏ
ਲਿਖਿਆ ਮਾਤਾ ਜੀ ਨੂੰ ਅਸੀਂ ਆਪ ਸਮਝੇ ਕੋਈ ਖੇਲ ਕੀਤੀ ਸਾਨੂੰ ਭਾਂਵਦੀ ਏ
ਅਸੀ ਕੈਦ ਨਹੀਂ ਹੋਇ ਕਰਤਾਰ ਸਿੰਘਾ ਵੇਖੋ ਨੇਤ ਕੀ ਬਣਤ ਬਣਾਂਵਦੀ ਏ

ਵਾਕ ਕਵੀ

ਬਾਦਸ਼ਾਹ ਸਦਾ ਬੇਪ੍ਰਵਾਹ ਹੁੰਦੇ ਭੇਜ ਗੁਰਾਂ ਨੂੰ ਵੇਰ ਬੁਲਾਇਆ ਨਾ
ਆਪ ਆਗਰੇ ਤੋਂ ਦਿਲੀ ਆ ਵੜਿਆ ਸਤਿਗੁਰਾਂ ਦਾ ਖਯਾਲ ਰਖਾਇਆ ਨਾ
ਚਾਲੀ ਦਿਨ ਗਏ ਗੁਜ਼ਰ ਹੋਰ ਉਤੇ ਉਹਦਾ ਸਤਿਗੁਰਾਂ ਦਾ ਚੇਤਾ ਆਇਆ ਨਾ
ਚੰਦੂ ਵਰਜ ਰਖੇ ਉਮਰਾਵ ਸਾਰੇ ਕਿਸੇ ਸ਼ਾਹ ਨੂੰ ਯਾਦ ਕਰਾਇਆ ਨਾ
ਚਲਾ ਗਿਆ ਦੱਖਣ ਨੂੰ ਵਜ਼ੀਰ ਖਾਂ ਸੀ ਜਾਲ ਚੰਦੂ ਦਾ ਕਿਸੇ ਉਠਾਇਆ ਨਾ
ਚੰਦੂ ਖੁਸ਼ੀਆਂ ਦੇ ਵਿਚ ਫਿਰਨ ਲਗਾ ਪੜਦਾ ਮਕਰ ਦਾ ਕਿਸੇ ਨੇ ਲਾਹਿਆ ਨਾ
ਸਤਿਗੁਰੂ ਜੀ ਭੀ ਮਜ਼ੇ ਵਿਚ ਬੈਠੇ ਓਹਨਾਂ ਕੋਈ ਸੁਨੇਹਾ ਪੁਚਾਇਆ ਨਾ
ਗੁਰੂ ਸਦਾ ਅਨੰਦ ਕਰਤਾਰ ਸਿੰਘਾ ਪਹੁੰਚ ਸਕਦਾ ਦੁਖ ਦਾ ਸਾਇਆ ਨਾ

ਸੰਗਤਾਂ ਦਾ ਪਰੇਮ

ਚਿਰ ਹੋਇਆ ਪੰਜਾਬ ਤੋਂ ਗੁਰੂ ਆ ਗਏ ਹੋਈਆਂ ਸੰਗਤਾਂ ਬਹੁਤ ਲਾਚਾਰ ਭਾਈ
ਬੰਨ ਬੰਨ ਟੋਲੇ ਸਿਖੀ ਹੋਇ ਕੱਠੀ ਪਹੁੰਚਨ ਲਗ ਪਈ ਗੁਵਾਲੀਯਰ ਭਾਈ
ਜਿਹੜੇ ਪਹੁੰਚ ਵਾਲੇ ਉਹ ਤਾਂ ਮਿਲ ਗਿਲਕੇ ਕਰ ਆਂਵਦੇ ਗੁਰੂ ਦੀਦਾਰ ਭਾਈ
ਸਿਧੇ ਸਾਦੇ ਵਿਚਾਰੇ ਜੋ ਡਰਨ ਵਾਲੇ ਮਾਈ ਭਾਈ ਜਾਂਦੇ ਮੰਜ਼ਲ ਮਾਰ ਭਾਈ
ਕੋਟ ਕਿਲੇ ਦੇ ਨੂੰ ਮੱਥਾ ਟੇਕ ਮੁੜਦੇ ਮੂਰਤ ਸਤਿਗੁਰਾਂ ਦੀ ਰਿਦੇ ਧਾਰ ਭਾਈ
ਦਬਿਸਤਾਨ ਮਜ਼ਾਹਿਬ ਦੇ †ਲਿਖਣ ਵਾਲਾ ਡਿਠੇ ਹਾਲ ਕਰੇ ਇਜ਼ਹਾਰ ਭਾਈ
ਓਹ ਵੇਖਕੇ ਸਿਖਾਂ ਦੇ ਪਰੇਮ ਤਾਈਂ ਮੂੰਹੋਂ ਸਿਫਤ ਕਰਦਾ ਬਾਰ ਬਾਰ ਭਾਈ
ਕਹਿੰਦਾ ਧੰਨ ਸਿਖੀ ਕਰਤਾਰ ਸਿੰਘਾ ਗੁਰ ਸਿਖੀ ਦਾ ਧੰਨ ਪਿਆਰ ਭਾਈ

ਵਾਕ ਕਵੀ

ਗੁਵਾਲੀਯਰ ਵਿਚ ਰਹਿੰਦਿਆਂ ਚਿਰ ਹੋਇਆ ਬਾਦਸ਼ਾਹਨੇ ਚੇਤਾ ਭੁਲਾਇਆ ਸੀ
ਢੇਰ ਚਿਰ ਪਿਛੋਂ ਖਾਂ ਵਜ਼ੀਰ ਤਾਈਂ ਭੇਜ ਸਤਿਗੁਰਾਂ ਨੂੰ ਬੁਲਵਾਇਆ ਸੀ

---

*ਮਾਤਾ ਜੀ ਵਲ ਤਾਂ ਚਿਠੀ ਲਿਖ ਦਿਤੀ ਕਿ ਤੁਸੀਂ ਘਾਬਰੋਂ ਨਾ, ਅਸੀਂ ਦੁਸ਼ਟ ਚੰਦੂ ਨੂੰ ਕੈਦ ਕਰਕੇ ਆਏ ਕੇ ਆਏ ਅਤੇ ਬਾਬੇ ਬੁਢੇ ਜੀ ਨੂੰ ਪਾਸ ਰੱਖ ਲਿਆ। ਜਦ ਤਕ ਗੁਰੂ ਜੀ ਗੁਵਾਲੀਯਰ ਰਹੇ ਬਾਬਾ ਜੀ ਸਤਿਗੁਰਾਂ ਦੇ ਘੋੜੇ ਤੇ ਅਸਵਾਰ ਦਿੱਲੀ ਤੋਂ ਕੁਝ ਦੂਰ ਜੰਗਲ ਵਿਚ ਲੈਕੇ ਜਾ ਰਹੇ, ਓਸ ਜਗ੍ਹਾ ਨੂੰ ਬਾਬੇ ਦੀ ਬੀੜ ਦੇ ਨਾਮ ਨਾਲ ਸਦੀਦਾ ਹੈ।

†ਮੁਹਸਨ ਫਾਨੀ

ਏਥੇ ਮਿਲਦੀਆਂ ਰਾਵਾਂ ਨ ਮੂਲ ਭਾਈ ਚੇਤਾ ਸ਼ਾਹ ਨੂੰ ਕਿਸ ਕਰਵਾਇਆ ਸੀ
ਲਿਖਦੇ ਸਿਖ ਇਤਿਹਾਸ ਤਾਂ ਇਸਤਰ੍ਹਾਂ ਨੇ ਜਦ ਕਿਤਨਾ ਸਮਾ ਬਿਤਾਇਆ ਸੀ
ਗੁਰ ਸਿਖਾਂ ਦੀਆਂ ਬਦ ਅਸੀਸਾਂ ਨੇ ਜੀ ਬਾਦਸ਼ਾਹ ਦਾ ਦਿਲ ਕੰਬਾਇਆ ਸੀ
ਬਾਦਸ਼ਾਹ ਮੁੜ ਸਖਤ ਬੀਮਾਰ ਹੋਇਆਏਧਰ* ਜੇਠੇ ਇਹ ਢੰਗ ਬਨਾਇਆ ਸੀ
ਰਾਤੀਂ ਸ਼ੇਰ ਬਣ ਕੇ ਬਾਦਸ਼ਾਹ ਤਾਈਂ ਵਿਚ ਸੁਪਨੇ ਬਹੁਤ ਡਰਾਇਆ ਸੀ
ਦਿਨੇ ਬਣਕੇ ਰਮਲੀ ਗਿਆ ਆਪੇ ਜਹਾਂਗੀਰ ਨੂੰ ਖੂਬ ਧਮਕਾਇਆ ਸੀ
ਕਿਸੇ ਪੀਰ ਦੀ ਕੀਤੀ ਬੇਅਦਬੀ ਤੂੰ ਨਾਮ ਗੁਰਾਂ ਦਾ ਯਾਦ ਦਿਲਾਇਆ ਸੀ
ਬਾਦਸ਼ਾਹ ਨੇ ਡਰਦਿਆਂ ਸ਼ੇਰ ਪਾਸੋਂ ਸਤਿਗੁਰਾਂ ਦੇ ਤਾਈਂ ਮੰਗਵਾਇਆ ਸੀ
ਕੋਈ ਆਖਦਾ ਉਹਨਾਂ ਹੀ ਦਿਨਾਂ ਅੰਦਰ ਮੀਆਂਮੀਰ ਦਿਲੀ ਵਿਚ ਆਇਆ ਸੀ
ਓਸ ਪੁਛਿਆ ਸਤਿਗੁਰੁ ਹੈਨ ਕਿਥੇ ਬਾਦਸ਼ਾਹ ਸੁਣਕੇ ਸ਼ਰਮਾਇਆ ਸੀ
ਗਵਾਲੀਯਰ ਭੇਜੇ ਨ ਬੁਲਾਇ ਮੁੜਕੇ ਸ਼ਾਹ ਯਾਦ ਕਰ ਬਹੁਤ ਘਬਰਾਇਆ ਸੀ
ਮੀਆਂ ਮੀਰ ਕੀਤੀ ਸਿਫਤ ਸਤਿਗੁਰਾਂ ਦੀ ਬਹੁਤ ਬੁਰਾ ਕੀਤਾ ਤੂੰ ਸੁਨਾਇਆ ਸੀ
ਕੈਦ ਬਿਨਾਂ ਕਸੂਰ ਤੋਂ ਕਰ ਰਖੇ ਤੈਥੋਂ ਭੁਲ ਹੋਈ ਦਬਕਾਇਆ ਸੀ
ਵਜੀਰ ਖਾਂ ਦੇ ਤਾਈਂ ਕਰਤਾਰਸਿੰਘਾ ਸਤਿਗੁਰਾਂ ਨੂੰ ਲਿਆਉਣ ਦੁੜਾਇਆ ਸੀ

ਵਜੀਰ ਖਾਂ ਨਾਇਬ ਨੂੰ ਬਾਦਸ਼ਾਹ ਨੇ ਸ੍ਰੀ ਗੁਰੂ ਜੀ ਨੂੰ ਲਿਆਉਣ ਵਾਸਤੇ ਭੇਜਣਾ

ਆਪੋ ਆਪਣੇ ਥਾਂ ਗੱਲਾਂ ਸੱਚ ਸਭੇ ਜਿੰਨੀ ਖਬਰ ਕੋਈ ਓਨੀ ਲਿਖਾਂਵਦਾ ਏ
ਮੀਆਂ ਮੀਰ ਡਰਾਇਆ ਜਾਂ ਬਾਦਸ਼ਾਹ ਨੂੰ ਭੁਲ ਆਪਣੀ ਤੋਂ ਸ਼ਰਮਾਂਵਦਾ ਏ
ਓਸੇ ਵਕਤ ਬੁਲਾ ਵਜੀਰ ਖਾਂ ਨੂੰ ਸਤਿਗੁਰਾਂ ਨੂੰ ਲਿਆਉ ਫੁਰਮਾਂਵਦਾ ਏ
ਬੜੇ ਬੜੇ ਤੋਹਫੇ ਲੈ ਵਜੀਰ ਖਾਂ ਜੀ ਗਵਾਲੀਯਰ ਨੂੰ ਕਦਮ ਉਠਾਂਵਦਾ ਏ
ਕੀਤਾ ਦਰਸ ਦੀਦਾਰ ਜਾਂ ਸਤਿਗੁਰਾਂ ਦਾ ਤੋਹਫੇ ਨਜਰਾਂ ਸਭ ਟਿਕਾਂਵਦਾ ਏ
ਬਾਦਸ਼ਾਹ ਵਲੋਂ ਫੇਰ ਅਰਜ ਕੀਤੀ ਦੀਦਾਰ ਦੇਵੋ ਮੇਰਾ ਦਿਲ ਚਾਂਹਵਦਾ ਏ
ਏਥੇ ਬੈਠਿਆਂ ਨੂੰ ਹੋਇਆ ਚਿਰ ਬਹੁਤਾ ਚਲੋ ਮੇਹਰ ਕਰੋ ਇਉਂ ਸੁਨਾਂਵਦਾ ਏ
ਹੋਈ ਕਿਲੇ ਵਿਚ ਖਬਰ ਕਰਤਾਰ ਸਿੰਘਾ ਸੱਚਾ ਪਾਤਸ਼ਾਹ ਦਿੱਲੀ ਨੂੰ ਜਾਂਵਦਾ ਏ

ਕੈਦੀਆਂ ਦੀ ਪੁਕਾਰ

ਵੇਲਾ ਤਾੜ ਕੈਦੀ ਸਾਰੇ ਹੋਏ ਕੱਠੇ ਬਿਨਾ ਗੁਰੂ ਦੇ ਸ਼ਾਨੂੰ ਛੁਡਾਊ ਕਿਹੜਾ
ਸਾਨੂੰ ਛੱਡਕੇ ਗੁਰੂ ਜੇ ਚਲੇ ਗਏ ਫੇਰ ਹੋਰ ਆ ਫੰਧ ਤੁੜਾਊ ਕਿਹੜਾ

---

*ਭਾਈ ਜੇਠਾ ਯੋਗ ਵਿਦਿਯਾ ਜਾਣਦਾ ਸੀ।

ਸਾਰੇ ਰਲਕੇ ਕਦਮੀ ਆਣ ਡਿਗੇ ਕਹਿੰਦੇ ਸਾਡਾ ਬੇੜਾ ਬੰਨੇ ਲਾਊ ਕਿਹੜਾ
ਤੁਸੀਂ ਗੁਰੂ ਜੀ ਦਿਲੀ ਨੂੰ ਤਯਾਰ ਹੋਏ ਏਸ ਨਰਕ ਤੋਂ ਸਾਨੂੰ ਬਚਾਊ ਕਿਹੜਾ
ਤੁਹਾਡਾ ਨਾਮ ਲੈ ਨਰਕ ਤੋਂ ਜੀਵਛੁਟਣ ਤੁਹਾਥੋਂ ਹੋਰ ਚੰਗਾ ਇਥੇ ਆਊ ਕਿਹੜਾ
ਸਾਡੀ ਬੰਦ ਖਲਾਸ ਕਰਤਾਰ ਸਿੰਘਾ ਹੁਣ ਨ ਹੋਈ ਤੇ ਫੇਰ ਕਰਵਾਊ ਕਿਹੜਾ

ਸਤਿਗੁਰੂ ਜੀ ਨੇ ਦਿਲੀ ਜਾਣ ਤੋਂ ਇਨਕਾਰ ਕਰਨਾ

ਆਇਆ ਰਹਿਮ ਸਤਿਗੁਰਾਂਨੂੰ ਕੈਦੀਆਂ ਤੇ ਧੀਰਜ ਸਾਰਿਆਂ ਤਈਂ ਧਰਾਂਵਦੇ ਜੀ
ਕਹਿੰਦੇ ਗਏ ਤੇ ਖੜਾਂਗੇ ਨਾਲ ਸਾਰੇ ਨਹੀਂ ਤਾਂ ਰਹਾਂਗੇ ਏਥੇ ਫੁਰਮਾਂਵਦੇ ਜੀ
ਓਸੇ ਵਕਤ ਹੀ ਸੱਦ ਵਜੀਰ ਖਾਂ ਨੂੰ ਵਡੇ ਹੌਂਸਲੇ ਨਾਲ ਸੁਣਾਂਵਦੇ ਜੀ
ਅਸੀਂ ਏਥੇ ਹਾਂ ਬੜੇ ਅਨੰਦ ਬੈਠੇ ਦਿਲੀ ਵਿਚ ਜਾਣਾ ਨਾਹੀਂ ਚਾਂਹਵਦੇ ਜੀ
ਭਜਨ ਵਾਸਤੇ ਜਗਾ ਨਿਵੇਕਲੀ ਏਹ ਦਿਨ ਨਾਲ ਆਰਾਮ ਲੰਘਾਂਵਦੇ ਜੀ
ਇਹਨਾਂ ਕੈਦੀਆਂ ਨਾਲ ਪਿਆਰ ਪਿਆ ਸਾਥੀ ਛੱਡਣੇ ਮੂਲ ਨ ਭਾਂਵਦੇ ਜੀ
ਬਾਦਸ਼ਾਹ ਬਹੁਤੀ ਜੇਕਰ ਖਿਚ ਕਰੇ ਬਿਨਾਂ ਛਲ ਦੇ ਸਾਫ ਅਲਾਂਵਦੇ ਜੀ
ਕੈਦੀ ਛਡ ਦੇ ਸਾਰੇ ਕਰਤਾਰ ਸਿੰਘਾ ਤਦ ਅਸੀਂ ਇਥੋਂ ਦਿਲੀ ਜਾਂਵਦੇ ਜੀ

ਵਜ਼ੀਰ ਖਾਂ ਨੇ ਬਾਦਸ਼ਾਹ ਜਹਾਂਗੀਰ ਪਾਸ ਵਾਪਸ ਆਉਣਾ

ਹੁਕਮ ਸੁਣ ਵਜ਼ੀਰ ਖਾਂ ਪਰਤ ਆਇਆ ਬਾਦਸ਼ਾਹ ਨੂੰ ਦਸੇ ਅਹਿਵਾਲ ਸਾਰੇ
ਬੇ ਪਰਵਾਹ ਸਤਿਗੁਰੂ ਅਨੰਦ ਹਰ ਥਾਂ ਓਹਦੇ ਬੜੇ ਬਲੰਦ ਖਯਾਲ ਸਾਰੇ
ਬਾਹਰ ਕਿਲੇ ਵਿਚੋਂ ਆਉਣਾ ਚਾਂਹਵਦੇ ਨਹੀਂ ਦਸੇ ਵਲਵਲੇ ਬੇਮਿਸਾਲ ਸਾਰੇ
ਆਉਣਾ ਮੰਨਦਾ ਇਉਂ ਕਰਤਾਰ ਸਿੰਘਾ ਛਡ ਦਿਹੋ ਕੈਦੀ ਜੇਕਰ ਨਾਲ ਸਾਰੇ

ਬਾਦਸ਼ਾਹ ਨੇ ਸਭ ਕੈਦੀ ਛਡ ਦੇਣੇ ਮਨਜੂਰ ਕਰਨੇ

ਔਖਾ ਬੜਾ ਹੀ ਭਾਵੇਂ ਸੁਵਾਲ ਹੈਸੀ ਛਡ ਦੇਣੇ ਵੈਰੀ ਬਲਵਾਨ ਕੈਦੀ
ਜੰਗ ਕਰ ਜਿਨਾਂ ਨਾਲ ਕਈ ਬਰਸਾਂ ਕੀਤੇ ਝੱਲ ਕੇ ਬੜੇ ਨੁਕਸਾਨ ਕੈਦੀ
ਉਹ ਸਾਰੇ ਰਾਜੇ ਰਾਜਪੂਤ ਹੈਸਨ ਖਤਰਾ ਹੈਸੀ ਖਰੂਦ ਮਚਾਨ ਕੈਦੀ
ਪਰ ਗੁਰਾਂ ਦੇ ਵਿਚ ਦਬਾਉ ਆ ਕੇ ਦਿਤਾ ਹੁਕਮ ਸਾਰੇ ਛਡੇ ਜਾਨ ਕੈਦੀ
ਹੁਕਮ ਲੈ ਵਜ਼ੀਰ ਖਾਂ ਫੇਰ ਆਇਆ ਸੁਣ ਖੁਸ਼ੀਆਂ ਸਾਰੇ ਮਨਾਨ ਕੈਦੀ
ਮਿਹਰ ਗੁਰਾਂ ਦੀ ਨਾਲ ਕਰਤਾਰ ਸਿੰਘਾ ਇਕਦਮ*ਰਿਹਾਈ ਉਹ ਪਾਨ ਕੈਦੀ

---

*ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਬਾਦਸ਼ਾਹ ਨੇ ਮਨਜ਼ੂਰ ਕੀਤਾ ਸੀ ਕਿ ਜਿਨੇ ਸਤਿਗੁਰਾਂ ਦੇ ਪਲੇ ਫੜਕੇ ਨਿਕਲ ਆਵਣ ਓਹ ਕੱਢ ਦੇਵੋ ਸ੍ਰੀ ਗੁਰੂ ਜੀ ਦਾ ਜਾਮਾ ਪੰਜਾਹ ਕਲੀਆਂ ਵਾਲਾ ਸੀ। ਇਕ ਇਕ ਰਾਜੇ ਨੇ ਇਕ ਇਕ ਫੜ ਲਈ ਤੇ ਦੋ ਤਣੀਆਂ ਫੜਕੇ ਨਿਕਲ ਆਏ।

ਸਤਿਗੁਰ ਨੇ ਗੁਵਾਲੀਅਰ ਤੋਂ ਦਿੱਲੀ ਆਉਣਾ

ਨਾਲ ਲੈਕੇ ਸਾਰਿਆਂ ਕੈਦੀਆਂ ਨੂੰ *ਕਿਲਯੋਂ ਬਾਹਰ ਡੇਰਾ ਗੁਰਾਂ ਲਾਇਆ ਸੀ
ਸਾਰੇ ਮੌਤ ਦੇ ਪੰਜਿਉਂ ਕੱਢ ਆਂਦੇ ਕੌਤਕ ਕਰ ਅਜੀਬ ਦਿਖਾਇਆ ਸੀ
ਭੀਮਸੈਨ ਨੇ ਮਾਰ ਕੇ ਜਰਾਸੰਧ ਨੂੰ ਕੈਦੀ ਰਾਜਿਆਂ ਤਾਈਂ ਛੁਡਾਇਆ ਸੀ
ਮਾਨੋ ਨਕ ਨੇ ਆਖ ਮਹਾਰਾਜ ਤਾਈਂ ਨਰਕੀ ਜੀਆਂ ਦੇ ਤਾਈਂ ਬਚਾਇਆ ਸੀ
ਪਾਪੀ ਜੀਵ ਰਸਾਤਲ ਨੂੰ ਟੁਰੇ ਜਾਂਦੇ ਪੂਰਾ ਗੁਰੂ ਛੁਡਾ ਲਿਆਇਆ ਸੀ
ਮਹਾਂ ਪੁਰਖ ਦਾ ਸੰਗ ਕਰਤਾਰ ਸਿੰਘਾ ਖਾਲੀ ਗਿਆ ਨ ਸੱਚ ਸੁਨਾਇਆ ਸੀ

ਤਥਾ

ਸਾਉਣ ਚੜ੍ਹੇ ਸਤਿਗੁਰੂ ਜੀ ਆਇ ਦਿੱਲੀ ਬਾਦਸ਼ਾਹ ਮਿਲਿਆ ਖੁਸ਼ੀ ਧਾਰ ਭਾਈ
ਭੁਲ ਆਪਣੀ ਦੀ ਮੁਆਫੀ ਮੰਗ ਕਰਕੇ ਫੇਰ ਕੀਤਾ ਬੜਾ ਦਰਬਾਰ ਭਾਈ
ਤੋਹਫੇ ਨਜ਼ਰਾਂ ਦਿੱਤੀਆਂ ਸਤਿਗੁਰਾਂ ਨੂੰ ਹਾਥੀ ਘੋੜੇ ਤੇ ਹੀਰੇ ਜਵਾਹਰ ਭਾਈ
ਫੇਰ ਸਭ ਰਾਜੇ ਕਦਮੀ ਗੁਰਾਂ ਲਾਏ ਮਿਲਿਆ ਬਾਦਸ਼ਾਹ ਵੈਰ ਵਿਸਾਰ ਭਾਈ
ਅਗੋਂ ਵਾਸਤੇ ਸਾਰਿਆਂ ਈਨ ਮੰਨੀ ਰਹੀਏ ਤਖਤ ਦੇ ਤਾਬਿਆਦਾਰ ਭਾਈ
ਸ਼ਾਹੀ ਖਿਲਅਤਾਂ ਮਿਲੀਆ ਸਾਰਿਆਂ ਨੂੰ ਟੁਰੇ ਗੁਰਾਂ ਦਾ ਸ਼ੁਕਰ ਗੁਜਾਰ ਭਾਈ
ਏਸ ਗਲ ਤੋਂ ਫੈਲਿਆ ਸਤਿਗੁਰਾਂ ਦਾ ਯੱਸ ਉਜਲਾ ਵਿਚ ਸੰਚਾਰ ਭਾਈ
"ਬੰਦੀ ਛੋੜ" ਸਤਿਗੁਰੂ ਕਰਤਾਰ ਸਿੰਘਾ ਕਹਿਣ ਲਗ ਪਏ ਨਰ ਨਰ ਭਾਈ

ਵਾਕ ਕਵੀ

ਸਤਿਗੁਰੂ ਜੀ ਦਿੱਲੀ ਦੇ ਵਿਚ ਰਹਿੰਦੇ ਨਾਲ ਸ਼ਾਹ ਦੇ ਬੜਾ ਪਿਆਰ ਵਧਿਆ
ਕਰਾਮਾਤ, ਸਚਾਈ, ਪਰਤਾਪ ਕਰਕੇ ਜਹਾਂਗੀਰ ਦੇ ਦਿਲ ਇਤਬਾਰ ਵਧਿਆ
ਡਰਦੇ ਸਭ ਉਮਰਾਵ ਹੀ ਅਦਬ ਕਰਦੇ ਖਤਰਾ ਚੰਦੂ ਦੇ ਦਿਲ ਅਪਾਰ ਵਧਿਆ
ਸਤਿਗੁਰਾਂ ਦਾ ਤੇਜ ਕਰਤਾਰ ਸਿੰਘਾ ਚੰਦ ਦੂਜ ਦੇ ਵਾਂਗ ਵਿਚਾਰ ਵਧਿਆ

ਪੀਰ ਮੀਆਂ ਮੀਰ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਾਕ ਜ਼ਾਹਿਰ ਕਰਨਾ

ਮੀਆਂ ਮੀਰ ਤੋਂ ਪੁਛਿਆ ਬਾਦਸ਼ਾਹ ਨੇ ਸੱਚਾ ਸੰਤ ਕੋਈ ਵਿਚ ਜਹਾਨ ਸਾਰੇ
ਓਸ ਆਖਯਾ ਅੱਖੀਂ ਮੈਂ ਆਪ ਡਿੱਠਾ ਉਚੇ ਪੀਰਾਂ ਤੋਂ ਜਿਸਦੇ ਸ਼ਾਨ ਸਾਰੇ
ਗੁਰੂ ਹਰਿਗੋਬਿੰਦ ਦਾ ਪਿਤਾ ਹੋਇਆ ਨਾਮ ਅਰਜਨ ਦੇਵ ਬੁਲਾਨ ਸਾਰੇ
ਓਹਦੇ ਜਿਹਾ ਦੂਜਾ ਕੋਈ ਵੇਖਿਆ ਨ ਡਿਠੇ ਓਸਦੇ ਉਚੇ ਨਿਸ਼ਾਨ ਸਾਰੇ
ਸੱਦ ਵਿਚ ਲਾਹੌਰ ਮਰਵਾਇਓ ਈ ਨਿੰਦਾ ਕਰਦੇ ਤੇਰੀ ਇਨਸਾਨ ਸਾਰੇ

*ਸ੍ਰੀ ਗੁਰੂ ਜੀ ਪੌਣੇ ਕੁ ਦੋ ਸਾਲ ਦਿਲੀ ਆਗਰੇ ਗਵਾਲੀਅਰ ਵਲ ਰਹੇ ਸਨ, ਮੁਸਲਮਾਨ ਇਤਿਹਾਸਕਾਰਾਂ ਨੇ ਜੋ ਗਵਾਲੀਅਰ ਵਿਚ ਬਾਰਾਂ ਬਰਸ ਰਹੇ ਲਿਖਿਆ ਹੈ ਠੀਕ ਨਹੀਂ ਹੈ।

ਬਾਦਸ਼ਾਹ ਕਹਿੰਦਾ ਮੈਨੂੰ*ਪਤਾ ਕੋਈ ਨਹੀਂ ਮੀਆਂ ਮੀਰ ਜੀ ਹਾਲ ਫੋਲਾਨਸਾਰੇ
ਜਿਹੜੇ ਜ਼ੁਲਮ ਕੀਤੇ ਚੰਦੂ ਚੰਦਰੇ ਨੇ ਬਾਦਸ਼ਾਹ ਤਾਈਂ ਜ਼ਾਹਰ ਕਰਾਨ ਸਾਰੇ
ਸ਼ਾਹ ਡਰਿਆ ਬਹੁਤ ਕਰਤਾਰ ਸਿੰਘਾ ਢੁਕ ਪਏ ਸਬੱਬ ਹੁਣ ਆਨ ਸਾਰੇ

ਚੰਦੂ ਉਤੇ ਬਾਦਸ਼ਾਹ ਦੀ ਕ੍ਰੋਪੀ ਦੇ ਸਬੱਬ

ਬਾਦਸ਼ਾਹ ਦੇ ਪਾਸ ਸਤਿਗੁਰੂ ਬੈਠੇ ਹਥ ਸਿਮਰਨਾ ਪਏ ਫਿਰਾਨ ਸਮਝੋ
ਜਹਾਂਗੀਰ ਦੀ ਨਜ਼ਰੇ ਪੈ ਗਏ ਓਹ ਮਣਕੇ ਕੀਮਤੀ ਬਹੁਤ ਪਛਾਨ ਸਮਝੋ
ਹਸ ਆਖਦਾ ਪੀਰ ਜੀ ਇਹਨਾਂ ਵਿਚੋਂ ਮਣਕਾ ਦਿਹੋ ਹੋ ਕੇ ਮੇਹਰਬਾਨ ਸਮਝੋ
ਮੈਂ ਤਸਬੀ ਦਾ ਕਰਾਂ ਇਮਾਮ ਓਹਨੂੰ ਬੋਲੇ ਗੁਰੂ ਜੀ ਵੇਲਾ ਸਿਆਨ ਸਮਝੋ
ਸਾਡੇ ਪਿਤਾਦੀ ਮਾਲਾਹੈ ਪਾਸ ਤੁਹਾਡੇ ਇਕ ਸੌ ਅਠ ਮਣਕਾ ਲਿਹੁ ਜਾਨ ਸਮਝੋ
ਓਹਨਾਂ ਵਿਚੋਂ ਲੈ 'ਮੇਰ' ਬਣਾ ਸ਼ਾਹਾ, ਸੁਣਕੇ ਬਾਦਸ਼ਾਹ ਹੋਇਆ ਹੈਰਾਨ ਸਮਝੋ
ਪਿਤਾ ਆਪਦੇ ਦੀ ਮਾਲਾ ਕਦੋਂ ਲਈ ਦਸੋ ਫੋਲ ਕੇ ਸਾਰਾ ਬਿਆਨ ਸਮਝੋ
ਮੈਨੂੰ ਝੂਠ ਅਲਜ਼ਾਮ ਕਿਉਂ ਲਾਂਵਦੇ ਓ ਹੋ ਕੇ ਪੀਰ ਕਿਉਂ ਬੋਲੋ ਤੂਫਾਨ ਸਮਝੋ
ਕਹਿੰਦੇ ਗੁਰੂ ਜੀ ਸ਼ਾਹ ਤੂਫਾਨ ਕਾਹਦਾ ਕੀਤਾ ਜ਼ੁਲਮ ਹੋਕੇ ਹੁਕਮਰਾਨ ਸਮਝੋ
ਸਾਡਾ ਪਿਤਾ ਲਾਹੌਰ ਬੁਲਾ ਕੇ ਤੂੰ ਮਰਵਾ ਦਿਤਾ ਕਰ ਧਿਆਨ ਸਮਝੋ
ਤੇਰਾ ਕੁਝ ਵਿਗਾੜਿਆ ਨਹੀਂ ਹੈਸੀ ਦਿਤਾ ਗੁਰਾਂ ਨੂੰ ਦੁਖ ਮਹਾਨ ਸਮਝੋ
ਇਹਨਾਂ ਮਣਕਿਆਂ ਦੀ ਮਾਲਾ ਗਲ ਹੈਸੀ ਉਹ ਲੁਹਾਲਈ ਤੇਰੇ ਦੀਵਾਨ ਸਮਝੋ
ਬਦਲਾ ਲਵਾਂਗੇ ਤੈਥੋਂ ਦਰਗਾਹ ਅੰਦਰ ਚਲ ਸਾਹਮਣੇ ਰੱਬ ਰਹਿਮਾਨ ਸਨਝੋ
ਓਥੇ ਦੇਵੀਂ ਜਵਾਬ ਜੋ ਪੁਜ ਆਊ ਸੁਣ ਕੰਬਦਾ ਗਲ ਸੁਲਤਾਨ ਸਮਝੋ
ਹਥ ਜੋੜ ਕੇ ਆਖਦਾ ਗੁਰੂ ਜੀ ਨੂੰ ਮੈਂ ਹਾਂ ਬੇ ਕਸੂਰ ਬੇ ਤਾਨ ਸਮਝੋ
ਚੰਦੂ ਕੀਤਾ ਜੋ ਕੀਤਾ ਕਰਤਾਰ ਸਿੰਘਾ ਦਿਤਾ ਬਹੁਤ ਧੋਖਾ ਬੇਈਮਾਨ ਸਮਝੋ

ਬਾਦਸ਼ਾਹ ਨੇ ਮੁਆਫੀ ਮੰਗਣੀ

ਮੀਆਂ ਮੀਰ ਦਾ ਹੈਸੀ ਡਰਾਇਆ ਹੋਇਆ ਸੁਣਕੇ ਸਤਿਗੁਰਾਂ ਦੀ ਤਕਰੀਰ ਕੰਬੇ
ਮੈਂ ਹਾਂ ਪੀਰ ਜੀ ਬੇ ਗੁਨਾਹ ਉਕਾ ਬਾਦਸ਼ਾਹ ਦਾ ਪਿਆ ਸਰੀਰ ਕੰਬੇ
ਕਰਨਾ ਵਿਚ ਦਰਗਾਹ ਨ ਖਵਾਰ ਮੈਨੂੰ ਜ਼ੁਮੇ ਲਾਉ ਨ ਮੇਰੇ ਤਕਸੀਰ ਕੰਬੇ
ਫੜੋ ਜਿਧਾ ਕਸੂਰ ਕਰਤਾਰ ਸਿੰਘਾ ਡਰਦਾ ਬਾਦਸ਼ਾਹ ਸੀ ਬਿਨਾ ਧੀਰ ਕੰਬੇ

---

*ਇਹ ਠੀਕ ਨਹੀਂ ਕਿ ਜਹਾਂਗੀਰ ਨੂੰ ਪਤਾ ਨਹੀ ਸੀ। ਤੋਜ਼ਕਿ ਜਹਾਂਗੀਰੀ ਦਸਦੀ ਹੈ ਕਿ ਸ੍ਰੀ ਗੁਰੂ ਜੀ ਦੇ ਕਤਲ ਦਾ ਜ਼ੁੰਮੇਵਾਰ ਬਾਦਸ਼ਾਹ ਆਪ ਸੀ। ਇਹ ਠੀਕ ਹੈ ਕਿ ਸ੍ਰੀ ਗੁਰੂ ਜੀ ਨਾਲ ਹੋਈ ਸਖ਼ਤੀ ਦਾ ਭੇਦ ਓਸ ਨੂੰ ਪਤਾ ਲਗਾ ਹੋਵੇ।

ਚੰਦੂ ਨੂੰ ਬਾਦਸ਼ਾਹ ਨੇ ਸਤਿਗੁਰਾਂ ਦੇ ਸਪੁਰਦ ਕਰ ਦੇਣਾ

ਬੇਈਮਾਨ ਮੈਨੂੰ ਧੋਖਾਰਿਹਾ ਲਾਂਦਾ ਸਾਬਤ ਹੋਇਆ ਇਕਕਹਿਰ ਕਮਾਇਆ ਚੰਦੂ
ਮੀਆਂ ਮੀਰ ਜੀ ਨੇ ਮੈਨੂੰ ਦਸਿਆ ਸੀ ਗੁਰੂ ਅਰਜਨ ਤਾਈਂ ਮਰਵਾਇਆ ਚੰਦੂ
ਮੈਂ ਗਿਆ *ਕਸ਼ਮੀਰ ਤੇ ਮੇਰੇ ਪਿਛੋਂ ਮੇਰੇ ਮਥੇ ਕਲੰਕ ਲਵਾਇਆ ਚੰਦੂ
ਬਾਦਸ਼ਾਹ ਸਫਾਈਆਂ ਪੇਸ਼ ਕਰਕੇ ਜ਼ੁੰਮੇਵਾਰ ਸਭ ਤਰਾਂ ਠਹਿਰਾਇਆ ਚੰਦੂ
ਏਸ ਗਲ ਦੇ ਫੇਰ ਅਜ਼ਮਾਉਨ ਖਾਤਰ ਬਾਦਸ਼ਾਹ ਨੇ ਤੁਰਤ ਬੁਲਾਇਆ ਚੰਦੂ
ਇਹੋ ਜਿਹਾ ਮਣਕਾ ਤੇਰੇ ਪਾਸ ਕੋਈ ਸਾਨੂੰ ਲਿਆ ਇਹ ਸੁਣ ਘਬਰਾਇਆ ਚੰਦੂ
ਇਹੋ ਜਿਹਾ ਮਣਕਾ ਕਦੀਵੇਖਿਆ ਨਹੀਂ ਸਾਫ ਵਿਚ ਦਰਬਾਰ ਸੁਨਾਇਆ ਚੰਦੂ
ਉਕਾ ਗਿਆ ਮੁਕਰ ਕੰਨੀ ਹਥ ਧਰ ਕੇ ਪਲਾ ਕੋਈ ਨ ਓਥੇ ਫੜਾਇਆ ਚੰਦੂ
ਸਤਿਗੁਰਾਂ ਨੇ ਆਖਿਆ ਮਾਲਾ ਤਾਈਂ ਹੈ ਸਾਂਭ ਕੇ ਘਰ ਰਖਾਇਆ ਚੰਦੂ
ਭੇਜ ਆਦਮੀ ਕਰੋ ਤਲਾਸ਼ ਇਹਦੀ ਇਹ ਸੁਣ ਡਾਢਾ ਤਲਮਲਾਇਆ ਚੰਦੂ
ਓਸੇ ਵਕਤ ਅਮੀਰ ਦੋ ਭੇਜ ਦਿਤੇ ਨਿਗਾ ਆਪਣੀ ਹੇਠ ਬੈਠਾਇਆ ਚੰਦੂ
ਓਹ ਕਰ ਤਲਾਸ਼ੀ ਲੈ ਆਏ ਮਾਲਾ ਕੰਬੀ ਜਾਨ ਤੇ ਬੁਰਾ ਸ਼ਰਮਾਇਆ ਚੰਦੂ
ਐਨ ਮਣਕਿਆਂ ਦੇ ਨਾਲ ਮਿਲੇ ਮਣਕੇ ਬਾਦਸ਼ਾਹ ਨੇ ਖੜਾ ਕਰਾਇਆ ਚੰਦੂ
ਗੁਸੇ ਨਾਲ ਭਰਿਆ ਬਾਦਸ਼ਾਹ ਕਹਿੰਦਾ ਤੇਰੇ ਸਿਰ ਬੁਰਾ ਵੇਲਾ ਆਇਆ ਚੰਦੂ
ਕਰ ਮਕਰ ਫਰੇਬ ਬਾਦਸ਼ਾਹ ਪਾਪੀ ਗੁਰੂ ਅਰਜਨ ਤਾਈਂ ਸਤਾਇਆ ਚੰਦੂ
ਹੁਣ ਤਕ ਮੈਨੂੰ ਧੋਖਾ ਰਿਹੋਂ ਦੇਂਦਾ ਸਚਾ ਭੇਦ ਨ ਕਿਸੇ ਖੁਲਾਇਆ ਚੰਦੂ
ਜ਼ੁਲਮ ਤੂੰ ਕੀਤਾ ਦਰਗਾਹਿ ਮੈਨੂੰ ਗੁਨਾਗਾਰ ਤੇ ਜ਼ਾਲਮ ਬਣਾਇਆ ਚੰਦੂ
ਫੇਰ ਗੁਰਾਂ ਅਗੇ ਸਾਫ ਅਰਜ਼ ਕੀਤੀ ਆਪ ਤਾਈਂ ਨੁਕਸਾਨ ਪੁਚਾਇਆ ਚੰਦੂ
ਮੁਜਰਮ ਆਪ ਦਾ ਦਿਹੋ ਸਜ਼ਾ ਇਹਨੂੰ ਸੁਣਦੇ ਸਾਰ ਡਾਢਾ ਘਿਘਆਇਆ ਚੰਦੂ
ਸੁਣੀ ਇਕ ਨਾ ਗਲ ਕਰਤਾਰ ਸਿੰਘਾ ਸਤਿਗੁਰਾਂ ਦੇ ਹਥ ਫੜਾਇਆ ਚੰਦੂ

ਚੰਦੂ ਦੀ ਗ੍ਰਿਫਤਾਰੀ ਤੇ ਉਸਦੇ ਘਰ ਬਾਰ ਦੀ ਜ਼ਬਤੀ ਤੇ ਸਤਿਗੁਰਾਂ ਦੀ ਉਦਾਰਤਾ

ਬਾਦਸ਼ਾਹ ਦੇ ਕਹਿਣ ਦੀ ਦੇਰ ਹੈ ਸੀ ਬਿਧੀ ਚੰਦ ਫੜ ਕੇ ਅਗੇ ਲਾਂਵਦਾ ਏ
ਟੁਟਾ ਮਾਣ ਹਕੂਮਤਾਂ ਸਾਰੀਆਂ ਦਾ ਚੰਦੂ ਪਿਆ ਕਾਹਲਾ ਘਬਰਾਂਵਦਾ ਏ
ਏਧਰ ਓਧਰ ਵਲ ਵੇਖੇ ਸਾਰਿਆਂ ਦੇ ਕੋਈ ਨ ਫਸੇ ਦੇ ਤਾਈਂ ਛੁਡਾਂਵਦਾ ਏ
ਚੁਪ ਕਰ ਰਹੇ ਮੀਰ ਵਜ਼ੀਰ ਸਾਰੇ ਹਰ ਕੋਈ ਆਪਣਾ ਆਪ ਬਚਾਂਵਦਾ ਏ

---

* ਭਾਈ ਗਯਾਨ ਸਿੰਘ ਜੀ ਸਿੰਧ ਵਲ ਗਿਆ ਲਿਖਦੇ ਹਨ। ਖੋਜ ਕੀਤਿਆਂ ਪਤਾ ਲਗਦਾ ਹੈ ਕਿ ਬਾਦਸ਼ਾਹ ਛੇ ਮਹੀਨੇ ਲਾਹੌਰ ਹੀ ਰਿਹਾ ਸੀ ਕਿਤੇ ਭੀ ਨਹੀਂ ਸੀ ਗਿਆ।

ਲੋਕ ਚਲਦੀ ਨੂੰ ਗੱਡੀ ਆਖਦੇ ਨੇ ਡਿਗੇ ਤਾਈਂ ਨ ਕੋਈ ਉਠਾਂਵਦਾ ਏ
ਬਣੇ ਰਹੇ ਸਭ ਸਾਜ਼ ਸਮਾਨ ਓਵੇਂ ਚੰਦੂ ਧਕਿਆ ਤੁਰਤ ਹੀ ਜਾਂਵਦਾ ਏ
ਬਿਧੀ ਚੰਦ ਆਇਆ ਜਮ ਰੂਪ ਬਣਕੇ ਪਾਪੀ ਚੰਦੂ ਨੂੰ ਪਕੜ ਚਲਾਂਵਦਾ ਏ
ਘਰ ਬਾਰ ਓਹਦਾ ਝੱਟ ਜ਼ਬਤ ਕੀਤਾ ਬਾਲ ਬੱਚਾ ਫੜਿਆ ਸਾਰਾ ਆਂਵਦਾ ਏ
ਵੇਖ ਤਰਸ ਆਇਆ ਸਤਿਗੁਰੂ ਤਾਈਂ ਬਾਣ ਦਇਆ ਦੀ ਨਹੀਂ ਗਵਾਂਵਦਾ ਏ
ਹੋਰ ਛਡ ਦਿਤੇ ਕਰਤਾਰ ਸਿੰਘਾ ਫਲ ਕੀਤਿਆਂ ਦੇ ਚੰਦੂ ਪਾਂਵਦਾ ਏ

ਵਾਕ ਕਵੀ

ਪਲ ਵਿਚ ਬਾਜੀ ਗਈ ਉਲਟ ਸਾਰੀ ਝੱਟ ਮਾਮਲਾ ਹੋਰ ਦਾ ਹੋਰ ਹੋਇਆ
ਚੰਦੂ ਤਾਣਦਾ ਪਿਆ ਸੀ ਜਾਲ ਲੰਮੇ ਝਟ ਪਟ ਦੀਵਾਨ ਤੋਂ ਚੋਰ ਹੋਇਆ
ਗੁਨਾਗਾਰ ਨੂੰ ਮੁਨਕਰ ਨਕੀਰ ਫੜਿਆ ਟੁਟੇ ਜ਼ੋਰ ਸਾਰੇ ਬਿਨਾਂ ਜ਼ੋਰ ਹੋਇਆ
ਜਾਂਦੀ ਵਾਰ ਨ ਕਿਸੇ ਨੇ ਸਾਥ ਦਿਤਾ ਬੇ ਤਰਾਨ ਗੁਡਾ ਟੁਟ ਡੋਰ ਹੋਇਆ
ਚੰਦੂ ਹੋਇਆਕੈਦੀ ਹਰਿਗੋਬਿੰਦ ਗੁਰ ਦਾ ਸਾਰੇ ਸ਼ਹਿਰਦੇ ਵਿਚ ਆ ਸ਼ੋਰ ਹੋਇਆ
ਗਏ ਮਾਨ ਤਰਾਨ ਕਰਤਾਰ ਸਿੰਘਾ ਚੰਦੂ ਅਜ ਤੋਂ ਹੀ ਮੁਰਦਾ ਗੋਰ ਹੋਇਆ

ਚੰਦੂ ਦੀ ਹਾਲਤ

ਜੈਸੇ ਕਰਮ ਕਰੇ ਤੈਸੇ ਭਰੇ ਬੰਦਾ ਮਸਲਾ ਵੇਦ ਪੁਰਾਨ ਸੁਣਾਇਆ ਜੀ
ਬਿਧੀ ਚੰਦ ਚੰਦੂ ਤਾਈਂ ਲੈ ਆਇਆ ਟਿਲੇ ਮਜਨੂੰ ਲਿਆ ਬੈਠਾਇਆ ਜੀ
ਓਹਦੇ ਨਕ ਦੇ ਵਿਚ ਨਕੇਲ ਪਾ ਲਈ ਖੜ ਕੁਤਿਆਂ ਵਿਚ ਬੈਠਾਇਆ ਜੀ
ਖਾਣਾ ਕੁਤਿਆਂ ਦੇ ਨਾਲ ਦਿਉ ਇਹਨੂੰ ਚੰਦੂ ਚੂਹੜੇ ਸਪੁਰਦ ਕਰਾਇਆ ਜੀ
ਚੰਦੂ ਗੁਰ ਧਰੋਹੀ ਪਾਪੀ ਹਤਿਆਰਾ ਡੰਨ ਓਸਦੇ ਲਈ ਠਹਿਰਾਇਆ ਜੀ
ਆਵੇ ਸਤਿਗੁਰਾਂ ਦੇ ਜਿਹੜਾ ਦਰਸ਼ਨਾਂ ਨੂੰ 'ਪੰਜ ਜੁਤੀਆਂ ਮਾਰੇ' ਲਖਾਇਆ ਜੀ
ਇਹ ਭੀ ਥੋੜੀ ਸਜ਼ਾ ਸੀ ਓਸ ਤਾਈਂ ਪਾਪੀ ਬੜਾ ਅਪਰਾਧ ਕਮਾਇਆ ਜੀ
ਗੁਰ ਦੋਖੀ ਦੀ ਇਹ ਕਰਤਾਰ ਸਿੰਘਾ ਦਸ਼ਾ ਹੋਂਵਦੀ ਪ੍ਰਗਟ ਦਿਖਾਇਆ ਜੀ

ਸਤਿਗੁਰਾਂ ਦਾ ਜੱਸ

ਪਹਿਲਾਂ ਰਾਜੇ ਬਵੰਜਾ ਛੁਡਾ ਲਿਆਏ ਉਮਰ ਕੈਦ ਦੇ ਵਿਚੋਂ ਨਿਕਾਰ ਭਾਈ
ਨਹੀਂ ਸੀ ਕਦੇ ਉਮੈਦ ਭੀ ਛੁਟਣੇ ਦੀ ਮਰ ਜਾਂਦੇ ਉਹ ਦੁਖ ਸਹਾਰ ਭਾਈ
ਸਾਰੀ ਹਿੰਦ ਪਾਸੋਂ ਹੋ ਨ ਸਕਦੀ ਸੀ ਹੈ ਜਾਪਦੀ ਕਠਨ ਇਹ ਕਾਰ ਭਾਈ
ਫਤੇ ਹੋ ਚੁਕਾ ਹਿੰਦੁਸਤਾਨ ਹੈ ਸੀ ਕੋਈ ਨ ਸਕਦਾ ਸੀ ਦੰਮ ਮਾਰ ਭਾਈ
ਲਾਹ ਉਮੈਦ ਬੈਠੇ ਰਾ[illegible] [illegible]ਣਿਆਂ ਦੀ ਸਾਕ ਅੰਗ ਤੇ ਸਾਰੇ ਪਰਵਾਰ ਭਾਈ
ਓਹਨਾਂ ਤਾਈਂ ਸਤਿਗੁ[illegible] ਛੁੜਾ ਦਿਤਾ ਸਾਰੇ ਜੱਸ ਹੋਇਆ ਵਡਾ ਭਾਰ ਭਾਈ

ਫੇਰ ਦੁਸ਼ਟ ਚੰਦੂ ਮੰਦੂ ਖਰਾ ਪਾਪੀ ਵਡਾ ਰਖਦਾ ਹੈ ਸੀ ਹੰਕਾਰ ਭਾਈ
ਬਾਦਸ਼ਾਹ ਤੋਂ ਕੈਦੀ ਕਰਵਾ ਲਿਆ ਹਕੇ ਬਕੇ ਰਹਿ ਗਏ ਨਰ ਨਾਰ ਭਾਈ
ਸਤਿਗੁਰਾਂ ਦਾ ਵੇਖ ਪ੍ਰਤਾਪ ਵਡਾ ਹੋਈਆਂ ਸੰਗਤਾਂ ਖੁਸ਼ੀ ਅਪਾਰ ਭਾਈ
ਪੂਰਾ ਕਰ ਪ੍ਰਣ ਕਰਤਾਰ ਸਿੰਘਾ ਗੁਰੂ ਪਿਛਾਂ ਨੂੰ ਹੋਇ ਤਿਆਰ ਭਾਈ

ਗੁਰੂ ਜੀ ਨੇ ਸਣੇ ਬਾਦਸ਼ਾਹ ਪੰਜਾਬ ਨੂੰ ਤਿਆਰ ਹੋਣਾ

ਜਿਸ ਕੰਮ ਆਏ ਪੂਰਾ ਕਰ ਲਿਆ ਗੁਰੂ ਵਲ ਪੰਜਾਬ ਤਿਯਾਰ ਹੋਏ
ਬਾਦਸ਼ਾਹ ਨੇ ਕੀਤਾ ਦਰਬਾਰ ਭਾਰਾ ਕਠੇ ਸਭ ਅਮੀਰ ਸਰਦਾਰ ਹੋਏ
ਪੰਜ ਘੋੜੇ ਸੁਨਿਹਰੀ ਸਮਾਨ ਵਾਲੇ ਹਾਜ਼ਰ ਸਾਹਮਣੇ ਆਣ ਦਰਬਾਰ ਹੋਏ
ਖਿਲਅਤ ਪੰਜ ਹਜ਼ਾਰੀ ਤੇ ਜਰੀ ਜੇਵਰ ਕਈ ਕੀਮਤੀ ਨਾਲ ਹਥਯਾਰ ਹੋਏ
ਮੋਹਰ ਅਕਬਰੀ ਇਕ ਸੌ ਧਰੀ ਭੇਟਾ ਬਾਦਸ਼ਾਹ ਹਥੀਂ ਮਿੰਨਤਦਾਰ ਹੋਏ
ਨਜਰਾਂ ਸਭ ਅਮੀਰਾਂ ਵਜੀਰਾਂ ਪਾਸੋਂ ਦਿਲਵਾਈਆਂ ਸ਼ਾਹ ਸ਼ਰਮਸਾਰ ਹੋਏ
ਮਿਲ ਗਿਲ ਸਤਿਗੁਰੂ ਜੀ ਆਇ ਡੇਰੇ ਸਿਖ ਹਾਜਰ ਕਰਨ ਦੀਦਾਰ ਹੋਏ
ਧਨੀ ਨਜਰ ਭੇਟਾ ਯਥਾ ਸ਼ਕਤ ਸਭ ਨੇ ਗੁਰੂ ਸਭ ਤੇ ਖੁਸ਼ੀ ਅਪਾਰ ਹੋਏ
ਘੋੜੇ ਲਏ ਮੰਗਾ ਸਭ ਬੀੜ ਵਿਚੋਂ ਘਾਹ ਖਾ ਕੇ ਤਾਜ਼ੇ ਸ਼ੁਮਾਰ ਹੋਏ
ਏਧਰ ਗੁਰੂਜੀ ਤਿਆਰੀਆਂਕਰ ਲਈਆਂ ਚੜ੍ਹਿਆ ਬਾਦਸ਼ਾਹਭੀ ਵਸ ਪਯਾਰ ਹੋਏ
ਸੋਲਾਂ ਸੌ ਚੁਹਤਰੇ ਮਾਹ ਫਗਣ ਦੋਵੇਂ ਬਾਦਸ਼ਾਹ ਦਿਲੀਉਂ ਬਾਹਰ ਹੋਏ
ਤੁਰੇ ਵਲ ਪੰਜਾਬ ਕਰਤਾਰ ਸਿੰਘਾ ਰਾਹਾਂ ਵਿਚ ਬਹੁ ਸੈਰ ਸ਼ਿਕਾਰ ਹੋਏ

ਵਾਕ ਕਵੀ

ਇਕ ਦੀਨ ਦਾ ਤੇ ਦੂਜਾ ਦੁਨੀਆਂ ਦਾ ਦੋਵੇਂ ਬਾਦਸ਼ਾਹ ਵਲ ਪੰਜਾਬ ਆ ਰਹੇ
ਵਿਚ ਰਾਹਾਂ ਦੇ ਸੈਰ ਸ਼ਿਕਾਰ ਕਰਦੇ ਸੁਣ ਸੁਣ ਆ ਸਿਖ ਦੀਦਾਰ ਪਾ ਰਹੇ
ਹੌਲੀ ਹੌਲੀ ਕਰੀ ਕੂਚ ਚਲੇ ਆਉਂਦੇ ਮੇਘ ਮਿਹਰ ਦੇ ਬਰਸਦੇ ਮਨੋ ਜਾ ਰਹੇ
ਵੇਖ ਗੁਰੂ* ਪ੍ਰਤਾਪ ਕਰਤਾਰ ਸਿੰਘਾ ਸਿਖ ਖੁਸ਼ ਬਹੁਤੇ ਦੋਖੀ ਰਸ਼ਕ ਖਾ ਰਹੇ

‡ਲਿਖਿਆ ਹੈ ਕਿ ਜਦੋਂ ਸਤਿਗੁਰੂ ਜੀ ਤੇ ਬਾਦਸ਼ਾਹ ਦੀ ਸਵਾਰੀ ਬਿਆਸਾ ਤੇ ਆਈ ਤਾਂ ਗੁਰੂ ਜੀ ਦਾ ਸਵੰਰੂਪ ਵੇਖ ਜਹਾਂਗੀਰ ਦੀਆਂ ਬੇਗਮਾਂ ਮੋਹਤ ਹੋ ਗਈਆਂ ਬਾਦਸ਼ਾਹ ਤੋਂ ਦੀਦਾਰ ਕਰਨ ਦੀ ਇਜਾਜ਼ਤ ਲੇਕੇ ਸਤਿਗੁਰਾਂ ਦਾ ਦਰਸ਼ਨ ਕਰਨ ਆਈਆਂ ਤੇ ਗੁਰੂ ਜੀ ਅਗੇ ਆਪਣੀ ਖੋਟੀ ਨੀਤ ਜ਼ਾਹਰ ਕੀਤੀ ਬੇਗਮਾਂ ਤੋਂ ਸੁਣਕੇ ਸਤਿਗੁਰਾਂ ਨੇ ਕਿਹਾ, "ਪੁਤਰੀਓ ! ਇਸਤਰੀ ਦਾ ਧਰਮ ਹੈ ਕਿ ਓਹ ਆਪਣੇ ਪਤੀ ਨੂੰ ਹੀ ਪ੍ਰਮੇਸ਼ਵਰ ਰੂਪ ਸਮਝਕੇ ਉਸਤੇ ਨਿਸਚਾ ਰਖੇ ਤੇ ਹੋਰ ਸਾਰੇ ਜਹਾਨ ਦੇ ਪੁਰਸ਼ਾਂ ਨੂੰ ਆਪਣੇ ਪਿਉ, ਭਰਾ ਤ ਪੁਤਰ ਸਮਝੇ ਸਾਡੇ ਵਾਸਤੇ ਆਪਣੀ ਇਸਤਰੀ ਤੋਂ ਬਿਨਾਂ ਹੋਰ ਜਗਤ ਦੀਆਂ ਇਸਤਰੀਆਂ ਸਭ ਬੇਟੀ ਰੂਪ ਹਨ ਕਿਉਂਕਿ ਅਸੀਂ ਗੁਰੂ ਹੋਣ ਕਰਕੇ ਸਭ ਦੇ ਪਿਤਾ ਹਾਂ ।" ਗੁਰਾਂ ਦੇ ਇਹ ਬਚਨ ਸੁਣਕੇ ਬੇਗਮਾਂ ਸ਼ਰਮਿੰਦੀਆਂ ਹੋ ਗਈਆਂ (ਸੂ: ਪ: ਰਾਸ ਪੰਜਵੀਂ ਅਧਿਆਇ ਸਤਵਾਂ ।]

ਸ੍ਰੀ ਗੁਰੂ ਜੀ ਨੇ ਬਾਦਸ਼ਾਹ ਜਾਂਹਗੀਰ ਸਣੇ ਅੰਮ੍ਰਿਤਸਰ ਪਹੁੰਚਣਾ

ਪੌਣੇ ਦੋ ਕੁ ਸਾਲ ਸਨ ਗੁਜਰ ਗਏ ਸਤਿਗੁਰਾਂ ਦੇ ਦਰਸ ਨ ਪਾਇ ਭਾਈ
ਗੁਰੂ ਆ ਰਹੇ ਦਿਲੀਉਂ ਸੁਣ ਖਬਰਾਂ ਸਿਖ ਆ ਗਏ ਹੁੰਮ ਹੁਮਾਇ ਭਾਈ
ਅੰਮ੍ਰਿਤਸਰ ਵਿਚ ਰੌਣਕਾਂ ਬਹੁਤ ਵਧੀਆਂ ਮਾਤਾ ਅਨੰਦ ਖੁਸ਼ੀ ਮਨਾਇ ਭਾਈ
ਸੋਲਾਂ ਸੌ ਚੁਹਤਰੇ ਵਿਚ ਫਗਨ ਸੁਧਾਸਰ ਪਹੁੰਚੇ ਗੁਰ ਆਇ ਭਾਈ
ਖੁਸ਼ੀ ਹੋਈ ਪਰਵਾਰ ਤੇ ਸੰਗਤਾਂ ਨੂੰ ਜੈਕਾਰ ਕਰ ਫੁਲ ਬਰਸਾਇ ਭਾਈ
ਚੰਦੂ ਫੜੇ ਨੂੰ ਵੇਖਕੇ ਮਾਤ ਗੰਗਾ ਵਿਚ ਖੁਸ਼ੀ ਦੇ ਨਾਹਿ ਸਮਾਇ ਭਾਈ
ਸ੍ਰੀ ਗੁਰੂ ਜੀ ਮਹਿਲੀਂ ਜਾ ਹੋਇ ਦਾਖਲ ਬਾਦਸ਼ਾਹ ਦਾ ਡੇਰਾ ਲਵਾਇ ਭਾਈ
ਨਾਇ ਧੋਇ ਸਜੀਲੀ ਪੁਸ਼ਾਕ ਪਾ ਕੇ ਬਹੁਤ ਸਾਰਾ ਪ੍ਰਸ਼ਾਦਿ ਕਰਵਾਇ ਭਾਈ
ਸਤਿਗੁਰੂ ਜੀ ਸ੍ਰੀ ਦਰਬਾਰ ਪਹੁੰਚੇ ਸ੍ਰੀ ਹਰਿਮੰਦਰ ਅੰਦਰ ਜਾਇ ਭਾਈ
ਮਥਾ ਟੇਕ ਪਰਕਰਮਾ ਕਰ ਤਿੰਨੇ ਸੀਸ ਤਖਤ ਅਕਾਲ ਝੁਕਾਇ ਭਾਈ
ਦੇ ਕੇ ਦਰਸ ਦੀਦਾਰ ਨਿਹਾਲ ਕਰਕੇ ਸਿਖ ਸੰਗਤਾਂ ਤਾਈਂ ਤਰਾਇ ਭਾਈ
ਪਹੁੰਚੇ ਮਾਤਾ ਜੀ ਪਾਸ ਕਰਤਾਰੇ ਸਿੰਘਾ ਦਾਨ ਮਾਨ ਸਭ ਤਾਈਂ ਦਵਾਇ ਭਾਈ

ਜਹਾਂਗੀਰ ਨੇ ਦਰਬਾਰ ਸਾਹਿਬ ਦੇ ਦਰਸ਼ਨ ਕਰਨੇ

ਬਾਦਸ਼ਾਹ ਗੁਮਟਾਲੇਵਲ ਉਤਰਿਆਸੀ ਦੂਜੇ ਦਿਨਉਹ ਕਰਨ ਦੀਦਾਰਆਇਆ
ਬਹੁਤ ਸਾਰਾ ਕੜਾਹ ਪ੍ਰਸ਼ਾਦ ਲੈ ਕੇ ਸਤਿਗੁਰਾਂ ਦੇ ਨਾਲ ਦਰਬਾਰ ਆਇਆ
ਕਿੰਨਾ ਚਿਰ ਅੰਦਰ ਬੈਠ ਸੁਣੀ ਬਾਣੀ ਭੇਟਾ ਬਹੁਤ ਚੜ੍ਹਾਕੇ ਬਾਹਰ ਆਇਆ
ਫੇਰ ਤਖਤ ਅਕਾਲ ਦੇ ਕਰੇ ਦਰਸ਼ਨ ਸਾਰੀ ਰਚਨਾ ਵੇਖ ਇਤਬਾਰ ਆਇਆ
ਸਾਰੇ ਲਸ਼ਕਰ ਦੀ ਗੁਰਾਂ ਕਰੀ ਰੋਟੀ ਛੱਡੀ ਬੁੜ ਨ ਖਰਚ ਅਪਾਰ ਆਇਆ
ਰਲ ਬੇਗਮਾਂ ਮਾਤਾ ਨੂੰ ਮਿਲਨ ਆਈਆਂ ਆਦਰ ਲਈ ਸਾਰਾ ਪ੍ਰਵਾਰਆਇਆ
ਦਿਤਾ ਲਿਆ ਦੋਪਾਸਿਓਂ ਬਹੁਤ ਕੁਝ ਸੀ ਲਾਲੀਬਣੀਰਹੀਵਧਪਿਆਰਆਇਆ
ਗੁਰਾਂ ਸਿਰੋਪਾਉ ਦਿਤੇ ਕਰਤਾਰ ਸਿੰਘਾ ਯਥਾ ਯੋਗ ਜੈਸਾ ਦਰਕਾਰ ਆਇਆ

ਅੰਮ੍ਰਿਤਸਰ ਵਿਚ ਰੌਣਕਾਂ

ਬਾਦਸ਼ਾਹ ਲਾਹੌਰ ਨੂੰ ਚਲਾ ਗਿਆ ਗੁਰੂ ਅੰਮ੍ਰਿਤਸਰ ਰਹਿ ਜਾਂਵਦੇ ਜੀ
ਸ੍ਰੀ ਤਖਤ ਅਕਾਲ ਦੀਵਾਨ ਲਗਦੇ ਸਿਖ ਦਰਸ਼ਨਾਂ ਨੂੰ ਚਲੇ ਆਂਵਦੇ ਜੀ
ਚੰਦੂ ਦੁਸ਼ਟ ਤਾਈਂ ਬੱਧਾ ਵੇਖ ਕਰਕੇ ਯੱਸ ਗੁਰਾਂ ਦਾ ਸਿਖ ਸੁਨਾਂਵਦੇ ਜੀ
ਵਾਰੋ ਵਾਰ ਸਭ ਜੁਤੀਆਂ ਮਾਰਦੇ ਤੇ ਫਿਟਕਾਰ ਹਜਾਰ ਦੁਵਾਂਵਦੇ ਜੀ
ਬੁਰੇ ਹਾਲ ਨਕੇਲ ਤੋਂ ਫੜ ਕਰ ਕੇ ਹਟੀ ਹਟੀ ਤੇ ਸਿਖ ਫਿਰਾਂਵਦੇ ਜੀ

ਇਕ ਦਿਨ ਸਤਿਗੁਰਾਂ ਦੀ ਨਜ਼ਰ ਪਿਆ ਦਯਾ ਕਰਕੇ ਹੁਕਮ ਚੜ੍ਹਾਂਵਦੇ ਜੀ
ਇਹਨੂੰ ਕੋਈ ਨਾ ਮਾਰੇ ਨ ਦੁਖ ਦੇਵੇ ਮਹਾਂ ਪਾਪੀ ਤੇ ਦਯਾ ਕਮਾਂਵਦੇ ਜੀ
ਪਰ ਸਿਖ ਸਚੇ ਕਰਤਾਰ ਸਿੰਘਾ ਦੁਸ਼ਟ ਚੰਦੂ ਨ ਵੇਖਣਾ ਚਾਂਹਵਦੇ ਜੀ

ਸ੍ਰੀ ਗੁਰੂ ਜੀ ਨੇ ਲਾਹੌਰ ਜਾਣਾ

ਥੋੜ੍ਹੇ ਦਿਨਾਂ ਪਿਛੋਂ ਫੇਰ ਬਾਦਸ਼ਾਹ ਨੇ ਕਹਿ ਭੇਜਿਆ ਦਰਸ ਦਿਖਾਨ ਗੁਰ ਜੀ
ਵਡੇ ਜਾਹੁ ਜਲਾਲ ਦੇ ਨਾਲ ਛੇਤੀ ਪਹੁੰਚ ਵਿਚ ਲਾਹੌਰ ਦੇ ਜਾਨ ਗੁਰ ਜੀ
ਸਿਖ ਸੰਗਤਾਂ ਤਾਈਂ ਉਪਦੇਸ਼ ਦੇ ਕੇ ਬੇੜੇ ਪਰੇਮੀਆਂ ਦੇ ਬੰਨੇ ਲਾਨ ਗੁਰ ਜੀ
ਬਾਦਸ਼ਾਹ ਦੇ ਨਾਲ ਕਰਤਾਰ ਸਿੰਘਾਂ ਮਿਲ ਗਿਲ ਪਰੇਮ ਵਧਾਨ ਗੁਰ ਜੀ

ਚੰਦੂ ਨੇ ਦੁਖ ਪਾ ਕੇ ਮਰਨਾ

ਚੰਦੂ ਦੁਸ਼ਟ ਦਾ ਸੀ ਬੁਰਾ ਹਾਲ ਹੋਇਆ ਕੀਤੇ ਆਪਣੇ ਦਾ ਫਲ ਪਾ ਰਿਹਾ ਸੀ
ਨਾਲ ਜੁਤੀਆਂ ਦੇ ਸਿਰ ਤੇ ਜਖਮ ਹੋਏ ਝੱਲ ਲਾਹਨਤਾਂ ਦੁਖ ਉਠਾ ਰਿਹਾ ਸੀ
ਲੋਕ ਆਂਵਦੇ ਰੋਜ ਹੀ ਦੇਖਣੇ ਨੂੰ ਆਉਂਦੀ ਮੌਤ ਨ ਮੂੜ੍ਹ ਪਛੁਤਾ ਰਿਹਾ ਸੀ
ਸਿਖ ਫੇਰਦੇ ਗਲੀ ਬਾਜਾਰਾਂ ਅੰਦਰ ਕੌਡੀ ਹਟ ਜੇਠਾ ਮੰਗਵਾ ਰਿਹਾ ਸੀ
ਮੁੰਡੇ ਫਿਰਨ ਪਿਛੇ ਹੋਹਿ ਹੋਹਿ ਕਰਦੇ ਢੇਮਾਂ ਜੁਤੀਆਂ ਦੀ ਮਾਰ ਖਾ ਰਿਹਾ ਸੀ
ਗੁਰ ਦੋਖੀ ਦਾ ਹੋਂਵਦਾ ਹਾਲ ਇਹ ਜੇ ਉਤੇ ਲੋਕਾਂ ਦੇ ਜ਼ਾਹਰ ਕਰਾ ਰਿਹਾ ਸੀ
ਵਡੀ ਬਣ ਮਸਾਲ ਉਹ ਦੁਸ਼ਟ ਚੰਦੂ ਸਿਖਿਆ ਜੱਗ ਦੇ ਤਾਈਂ ਸਿਖਾ ਰਿਹਾ ਸੀ
ਗੁਰ ਦੋਖੀ ਨ ਬਣਿਓਂ ਕਰਤਾਰ ਸਿੰਘਾ ਇਹੋ ਹੋਵੇਗਾ ਹਾਲ ਜਤਾ ਰਿਹਾ ਸੀ

ਤਥਾ

ਕੋਈ ਮਾਰਦਾ ਕੱਢਦਾ ਗਾਲ ਕੋਈ ਕਰਮਾਂ ਦੁਸ਼ਟ ਦੇ ਤਾਈਂ ਖਵਾਰ ਕੀਤਾ
ਕੀੜੇ ਪਏ ਤੇ ਮੁਕ ਸਰੀਰ ਗਿਆ ਸਿਰ ਦੇ ਜਖਮਾਂ ਸਖਤ ਲਾਚਾਰ ਕੀਤਾ
ਨੇੜੇ ਆਣ ਢੁਕਾ ਵੇਲਾ ਅੰਤ ਦਾ ਜੀ ਜਮ ਰਾਜ ਨੇ ਹੁਕਮ ਵਿਚਾਰ ਕੀਤਾ
ਲਿਆਵੋ ਪਾਪੀ ਨੂੰ ਨਰਕ ਦੇ ਵਿਚ ਪਾਈਏ ਹੋਕੇ ਗੁਰ ਦੋਖੀ ਪਾਪ ਭਾਰ ਕੀਤਾ
ਇਕ ਦਿਨ ਬਾਜਾਰ ਵਿਚ ਫੇਰ ਰਹਿਸਨ ਅਪਨਾ ਪਾ ਰਿਹਾ ਸੀ ਬੁਰਯਾਰ ਕੀਤਾ
ਉਠ ਇਕ*ਭਠਿਆਰੇ ਕਰਤਾਰ ਸਿੰਘਾ ਕੜਛਾ ਮਾਰ ਸਿਰ ਤੇ ਕੰਮ ਪਾਰ ਕੀਤਾ

*ਗੁਰਦਿਤੇ ਭੜਭੂੰਜੇ ਪਾਸੋਂ ਚੰਦੂ ਰੇਤ ਤਪਵਾਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕੋਮਲ ਸਰੀਰ ਤੇ ਪੁਵਾਂਦਾ ਰਿਹਾ ਸੀ। ਹੁਣ ਜਦ ਓਸ ਨੇ ਚੰਦੂ ਦੀ ਇਹ ਦਸ਼ਾ ਦੇਖੀ ਤਦ ਕ੍ਰੋਧ ਨਾਲ ਪਹਿਲਾਂ ਤਾਂ ਤਪਦੀ ਰੇਤ ਚੰਦੂ ਤੇ ਪਾਈ ਫੇਰ ਓਹੋ ਕੜਛਾ ਜ਼ੋਰ ਨਾਲ ਚੰਦੂ ਦੇ ਸਿਰ ਵਿਚ ਮਾਰਿਆ, ਤੇ ਦੁਸ਼ਟ ਚੰਦੂ ਮਰ ਗਿਆ।

ਵਾਕ ਕਵੀ

ਦੁਨੀਆਂ ਵਿਚ ਵਡੇ ਵਡੇ ਪਾਪੀਆਂ ਦਾ ਪਸਚਾਤਾਪ ਕਰ ਹੋਇ ਛੁਟਕਾਰ ਭਾਈ
ਅਜਾਮਲ ਜੈਸੇ ਤਰ ਗਏ ਪਾਪੀ ਗਨਕਾ ਵਰਗੀਆਂ ਹੋ ਗਈਆਂ ਪਾਰ ਭਾਈ
ਹਰੀ ਕੋਪੇ ਤੇ ਗੁਰੂ ਛੁਡਾਇ ਲਏ ਗੁਰ ਕੋਪੇ ਨਾ ਰਖੇ ਕਰਤਾਰ ਭਾਈ
ਗੁਰੂ ਦੋਖੀ ਦਾ ਕਦੇ ਕਰਤਾਰ ਸਿੰਘਾ ਭਲਾ ਹੋਇ ਨ ਵਿਚ ਸੰਸਾਰ ਭਾਈ

ਸੰਤਾਂ ਭਗਤਾਂ ਨੂੰ ਲਾਭ

ਸ਼ਤਿਗੁਰੂ ਜੀ ਰਹਿੰਦੇ ਲਾਹੌਰ ਅੰਦਰ ਸਤਿਸੰਗੀ ਆ ਲਾਭ ਉਠਾਂਵਦੇ ਜੀ
ਸ਼ਹਿਰ ਵਿਚੋਂ ਚੁਣਵੇਂ ਭਲੇ ਪੁਰਸ਼ ਚੰਗੇ ਹਰੀ ਚਰਚਾ ਆ ਨਿਤ ਲਗਾਂਵਦੇ ਜੀ
ਜਵੰਦਾ ਖਤਰੀ ਬਾਂਕਾ ਅਰੋੜਾ ਆਹਾਂ ਜਗਾ ਖਤਰੀ ਭੂਪਾ ਰਲਾਂਵਦੇ ਜੀ
ਸਵਾਮੀ ਸਾਹਿਬ ਅਤੇ ਦਿਲੇ ਰਾਮ ਜੈਸੇ ਨਥੂ ਮਲ ਜਿਹੇ ਨਾਮ ਧਿਆਂਵਦੇ ਜੀ
*ਕਾਹਨਾ ਅਤੇ ਮਲੇਰਾ ਤੇ ਭਗਤ ਛਜੂ ਨਿਤ ਚਲ ਗੁਰਾਂ ਪਾਸ ਆਂਵਦੇ ਜੀ
ਸ਼ਾਹ ਇਨਾਇਤ ਮੁਹੰਮਦ ਗੌਂਸ ਜੈਸੇ ਸ਼ਾਹ ਹੁਸੈਨ ਜੈਸੇ ਸਭਾ ਲਾਂਵਦੇ ਜੀ
ਸਾਈਂ ਦਾਸ ਬੈਰਾਗੀ ਤੇ ਨਾਬ ਭੈਰੋਂ ਸਤਿਸੰਗ ਕਰਦੇ ਲਾਭ ਪਾਂਵਦੇ ਜੀ
ਸਤਿ ਸੰਗੀਆਂ ਹੋਰ ਪਰੇਮੀਆਂ ਦੇ ਸਤਿਗੁਰੂ ਜੀ ਫੰਧ ਕਟਾਂਵਦੇ ਜੀ
†ਮਾਈ ਰਾਜੋ, ਧਰਮੋ, ਤਾਈਂ ਦੇ ਦਰਸ਼ਨ ਸਚਖੰਡ ਦੇ ਵਿਚ ਪੁਚਾਂਵਦੇ ਜੀ
ਕਲਪ ਬ੍ਰਿਛ ਸਮਾਨ ਕਰਤਾਰ ਸਿੰਘਾ ਸ਼ਰਨ ਆਇਆਂ ਦੇ ਤਾਈਂ ਰਿਝਾਂਵਦੇ ਜੀ

ਵਾਪਸੀ ਸ੍ਰੀ ਅੰਮ੍ਰਿਤਸਰ

ਕੁਝ ਦਿਨ ਲਾਹੌਰ ਰਹਿ ਸਤਿਗੁਰੂ ਜੀ ਪਰਤ ਅੰਮ੍ਰਿਤਸਰ ਨੂੰ ਆਂਵਦੇ ਨੇ
ਸਿਖਾਂ ਸੇਵਕਾਂ ਤਾਈਂ ਨਿਹਾਲ ਕਰਦੇ ਅਤੇ ਰੌਣਕਾਂ ਬਹੁਤ ਵਧਾਂਵਦੇ ਨੇ
‡ਸੂਰਜ ਮਲ ਤੇ ਸ੍ਰੀ ਗੁਰਦਿਤੇ ਜੀ ਨੂੰ ਬਹੁਤ ਗੁਰੂ ਜੀ ਲਾਡ ਲਡਾਂਵਦੇ ਨੇ
ਬਾਦਸ਼ਾਹ ਦੇ ਨਾਲ ਮਿਲਾਪ ਹੋਇਆ ਸਾਰੇ ਖਾਨ ਸੂਬੇ ਡਰ ਖਾਂਵਦੇ ਨੇ
ਸਤਿਗੁਰਾਂ ਦਾ ਬੜਾ ਪ੍ਰਤਾਪ ਵਧਿਆ ਦੋਖੀ ਦੁਸ਼ਟ ਸਾਰੇ ਦਬ ਜਾਂਵਦੇ ਨੇ
ਵਾਧਾ ਸਿਖੀ ਦੇ ਵਿਚ ਕਰਤਾਰ ਸਿੰਘਾ ਇਛਾਂ ਪੂਰਾਂ ਗੁਰੂ ਕਰਾਂਵਦੇ ਨੇ

---

*ਇਹ ਓਹ ਕਾਹਨਾ ਨਹੀਂ ਸੀ, ਜੋ ਅੰਮ੍ਰਿਤਸਰ ਜੀ ਤੋਂ ਆਉਂਦਾ ਰਾਹ ਵਿਚ ਹੀ ਮਰ ਗਿਆ ਸੀ।

†ਮਾਈ ਰਾਜੋ ਤੇ ਧਰਮੋ ਕਿਦਾਰੇ ਖੱਤਰੀ ਦੀਆਂ ਧੀਆ ਬਾਲ ਰੰਡੀਆਂ ਸਨ। ਇਹਨਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ ਸਨ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰਕੇ ਦੇਹਾਂ ਛਡ ਦੀਆ।

‡ਸੂਰਜ ਮਲ ਜੀ ਦਾ ਜਨਮ ਗੁਰੂ ਸਾਹਿਬ ਜੀ ਦੇ ਦਿੱਲੀ ਗਿਆਂ ਪਿਛੋ ਮਾਤਾ ਮਹਾਂ ਦੇਵ ਜੀ ਦੀ ਕੁਖੋਂ ੨੩ ਕਤਕ ੧੬੭੩ ਨੂੰ ਹੋਇਆ।

ਅਣੀ ਰਾਇ ਜੀ ਦਾ ਜਨਮ

ਗੁਜ਼ਰ ਗਿਆ ਚੁਹਤਰਵਾਂ ਸਾਲ ਸਾਰਾ ਤੇ ਪੰਝਤਰਵਾਂ ਸ਼ੁਰੂ ਵਿਚਾਰ ਹੋਇਆ
ਸ਼ਸਤਰ ਵਿਦਿਆ ਤਾਈਂ ਵਧਾਨ ਲਗੇ ਜੰਗੀ ਵਿਦਯਾ ਨਾਲ ਪਿਆਰ ਹੋਇਆ
ਸੋਲਾਂ ਸੌ ਪੰਝਤਰਵੇਂ ਵਿਚ ਮੱਘਰ ਬੇਟੇ ਤੀਸਰੇ ਦਾ ਅਵਤਾਰ ਹੋਇਆ
ਅਣੀ ਰਾਇ ਸਤਿਗੁਰਾਂ ਨੇ ਨਾਮ ਧਰਿਆ ਵਡਾ ਹੋਇਕੇ*ਮਸਤ ਅਪਾਰ ਹੋਇਆ
ਇਕ ਬੀਬੀ ਅਤੇ ਤਿੰਨ ਪੁਤ ਹੋ ਗਏ ਪੀੜੀ ਚਲ ਪਈ ਬੜਾ ਪਰਵਾਰ ਹੋਇਆ
ਲੰਘ ਗਿਆ ਇਹ ਸਾਲ ਕਰਤਾਰ ਸਿੰਘਾ ਗੁਰ ਸਿਖੀ ਦਾ ਬੜਾ ਪ੍ਰਚਾਰ ਹੋਇਆ

ਲਾਹੌਰ ਦੇ ਦੀਦਾਰੇ

ਬਾਦਸ਼ਾਹ ਲਾਹੌਰ ਮੁੜ ਫੇਰ ਆਇਆ ਸਤਿਗੁਰਾਂ ਦੇ ਤਾਈਂ ਬੁਲਾਂਵਦਾ ਏ
ਚੋਜੀ ਗੁਰੂ ਜੀ ਪਹੁੰਚ ਲਾਹੌਰ ਗਏ ਬਾਦਸ਼ਾਹ ਬਹੁ ਅਦਬ ਬਜਾਂਵਦਾ ਏ
ਕਈ ਦਿਨ ਰਲ ਸੈਰ ਸ਼ਕਾਰ ਕੀਤੇ ਦਿਨੋ ਦਿਨ ਪਿਆਰ ਵਧਾਂਵਦਾ ਏ
ਦੋਖੀ ਦਬ ਗਏ ਸਭ ਕਰਤਾਰ ਸਿੰਘਾ ਡਰਦਾ ਕੋਈ ਨ ਸਿਰ ਉਠਾਂਵਦਾ ਏ

ਪੰਜਾਬ ਦਾ ਇੰਤਜ਼ਾਮ ਗੁਰਾਂ ਦੇ ਸਪੁਰਦ ਕਰਕੇ ਜਹਾਂਗੀਰ ਨੇ ਕਸਮੀਰ ਨੂੰ ਜਾਣਾ

ਸੋਲਾਂ ਸੌ ਛਿਹਤਰੇ ਜੇਠ ਅੰਦਰ ਕਸ਼ਮੀਰ ਜਾਣਾ ਸ਼ਾਹ ਨੇ ਚਾਹਿਆ ਜੀ
+ਦੋ ਤੋਪਾਂ ਤੇ ਸਤ ਸੌ ਜੁਆਨ ਦੇ ਕੇ ਦੇਸ ਗੁਰਾਂ ਸਪੁਰਦ ਕਰਾਇਆ ਜੀ
ਸਭਨਾਂ ਹਾਕਮਾਂ ਨੂੰ ਲਿਖੇ ਹੁਕਮਨਾਮੇ ਫੇਰ ਬਾਦਸ਼ਾਹ ਕੂਚ ਬੁਲਾਇਆ ਜੀ
ਗੁਰੂ ਪਰਤ ਆ ਗਏ ਕਰਤਾਰ ਸਿੰਘਾ ਬਹੁਤ ਰੌਣਕਾਂ ਤਾਈਂ ਵਧਾਇਆ ਜੀ

ਅੰਮ੍ਰਿਤਸਰ ਵਿਚ ਖੁਸ਼ੀਆਂ

ਕੁਝ ਚਿਰ ਦੌਰਾ ਕਰਕੇ ਦੇਸ ਅੰਦਰ ਸਿਖਾਂ ਸੇਵਕਾਂ ਤਾਈਂ ਤਰਾਨ ਗੁਰ ਜੀ
ਫੇਰ ਦੀਪ ਮਾਲਾ ਮੇਲਾ ਆਇਆ ਨੇੜੇ ਪਹੁੰਚ ਗਏ ਸੁਧਾਸਰ ਆਨ ਗੁਰ ਜੀ
ਆਈਆਂ ਸੰਗਤਾਂ ਦੇਸ ਪ੍ਰਦੇਸ ਵਿਚੋਂ ਦੋਨੋਂ ਵਕਤ ਹੀ ਲਾਣ ਦੀਵਾਨ ਗੁਰ ਜੀ
ਮੇਲਾ ਬਹੁਤ ਭਰਿਆ,ਵਧੀਆਂ ਰੌਣਕਾਂ ਆ,ਸਤਿਨਾਮ ਉਪਦੇਸ਼ ਸੁਨਾਨ ਗੁਰ ਜੀ
ਜ਼ਰ, ਜ਼ੇਵਰ, ਘੋੜੇ, ਹਬਯਾਰ ਆਏ ਸ਼ਸਤਰ ਸਾਂਭ ਕੇ ਜਮਾਂ ਰਖਾਨ ਗੁਰ ਜੀ
ਖੂਹ ਮੇਲੇ ਪਿਛੋਂ ਇਕ ਬੜਾ ਚੌੜਾ ਪਾਸ ਤਖਤ ਅਕਾਲ ਲਗਵਾਨ ਗੁਰ ਜੀ
ਪੂਰਬ ਦੱਖਣ ਅੰਮ੍ਰਿਤਸਰ ਦੇ ਜੀ ਇਕ ਸੁੰਦਰ ਬਾਗ ਬਣਵਾਨ ਗੁਰ ਜੀ

---

*ਅਣੀ ਰਾਇ ਜੀ ਨੇ ਸ਼ਾਦੀ ਨਹੀਂ ਸੀ ਕੀਤੀ ਤੇ ਮੋਹਨ ਜੀ ਦੀ ਤਰਾਂ ਸਦਾ ਮਸਤ ਸੁਭਾਅ ਵਿਚ ਹੀ ਰਹੇ ।

+ਕਈਆਂ ਇਤਿਹਾਸਕਾਰਾਂ ਦਾ ਖਿਆਲ ਹੈ ਕਿ ਤੋਪਾਂ ਤੇ ਫੌਜਾਂ ਬਾਦਸ਼ਾਹ ਨੇ ਗੁਰਾਂ ਤੋਂ ਡਰਦਿਆਂ ਓਹਨਾਂ ਦੀ ਨਿਗਰਾਨੀ ਵਾਸਤੇ ਓਹਨਾਂ ਦੇ ਨਾਲ ਰਹਿਣ ਦਾ ਹੁਕਮ ਦਿਤਾ ਸੀ ।

ਏਸੇ ਸਾਲ ਹੀ ਸ਼ਹਿਰ ਪਨਾਹ ਕੱਚੀ ਧੂੜ ਕੋਟਾਂ ਸਣੇ ਰਚਵਾਨ ਗੁਰ ਜੀ
ਆਇਆਂ ਜੋਧਿਆਂਦਾ ਕਦਰ ਬਹੁਤਕਰਦੇ ਸੈਨਾਂ ਆਪਣੀਤਾਈਂ ਵਧਾਨ ਗੁਰ ਜੀ
ਕਿਸੇ ਸਮੇਂ ਦੇ ਲਈ ਕਰਤਾਰ ਸਿੰਘਾ ਘੋੜੇ ਸ਼ਸਤਰ ਜਮਾਂ ਕਰਾਨ ਗੁਰ ਜੀ

### ੧੬੭੬ ਸਿਆਲ ਵਿਚ ਗੁਰੂ ਜੀ ਨੇ ਕਰਤਾਰ ਪੁਰ ਜਾਣਾ

ਦੀਪਮਾਲਾ ਦੇ ਮੇਲਿਓਂ ਕੁਝ ਪਿਛੋਂ ਸਤਿਗੁਰੂ ਜੀ ਕੂਚ ਬੁਲਾਇ ਕਰਕੇ
ਦੇਸ ਮਾਝੇ ਦਵਾਬੇ ਦਾ ਸੈਰ ਕਰਦੇ ਪਹੁੰਚੇ ਸ੍ਰੀ ਕਰਤਾਰ ਪੁਰ ਜਾਇ ਕਰਕੇ
ਓਥੇ ਰੌਣਕਾਂ ਬਹੁਤ ਵਧਾਈਆਂ ਜੀ ਨਵੇਂ ਕਈ ਮਕਾਨ ਬਨਵਾਇ ਕਰਕੇ
ਵਡੇ ਮੀਰ ਪਿਛੋਂ ਸੀ ਪਠਾਨ ਛੱਬੀ ਬਣੇ ਗੁਰੂ ਜੀ ਦੇ ਮੈਂਬਰ ਆਇ ਕਰਕੇ
ਓਹਨਾਂ ਵਿਚ ਮੁੰਡਾ*ਆਲਮਪੁਰਦਾ ਇਕ 'ਪੈਂਦਾ' ਆਖਦੇ ਨਾਮ ਸੁਨਾਇ ਕਰਕੇ
ਛੋਟੀ ਉਮਰ ਓਹਦੀ ਡੀਲ ਡੌਲ ਭਾਰੀ ਓਹਨੂੰ ਰਖਿਆ ਪ੍ਰੀਤਿ ਵਧਾਇ ਕਰਕੇ
ਪਿਛੋਂ ਓਹੋ ਮੁੰਡਾ 'ਪੈਂਦੇ ਖਾਨ' ਬਣਿਆਂ ਪਹਿਲਵਾਨ ਨਿਆਮਤਾਂ ਖਾਇ ਕਰਕੇ
ਕੂਚ ਕਰ ਸਤਿਗੁਰੂ ਕਰਤਾਰ ਸਿੰਘਾ ਚੜ੍ਹ ਪਏ ਨਗਾਰਾ ਬਜਾਇ ਕਰਕੇ

### ਸ੍ਰੀ ਹਰਿਗੋਬਿੰਦ ਪੁਰੇ ਦੀ ਨੀਂਹ ਰੱਖਣੀ

ਦੇਸ ਤਾਰਦੇ ਸਿਖ ਸੁਧਾਰਦੇ ਜੀ ਲੰਘ ਪਾਰ ਬਿਆਸਾ ਤੋਂ ਆਂਵਦੇ ਨੇ
ਚੰਦੂ ਸਵਾਹੀ ਦਾ ਪਿੰਡ ‡ਰੁਹੀਲਾ ਹੈਸੀ ਉਹ ਉਜਾੜਿਆ ਗਿਆ ਲਖਾਂਵਦੇ ਨੇ
ਮੋਹੜੀ ਆਪਣੇ ਨਾਮ ਦੀ ਗੁਰੂ ਸਾਹਿਬ ਓਥੇ ਸੋਧ ਅਰਦਾਸ ਗਡਾਂਵਦੇ ਨੇ
ਕਲਿਆਣਾ, ਅਮੀਆਂ ਅਤੇ ਬੱਲੂ, ਜੇਠਾ, ਸਦ ਇਹਨਾਂ ਨੂੰ ਹੁਕਮ ਸੁਨਾਂਵਦੇ ਨੇ
ਏਥੇ ਤੁਸਾਂ ਹੈ ਪਿੰਡ ਆਬਾਦ ਕਰਨਾ ਸਾਡੇ ਨਾਮ ਤੇ ਗੁਰੂ ਫੁਰਮਾਂਵਦੇ ਨੇ
ਸੋਲਾਂ ਸੌ ਸਤੱਤਰ ਕਰਤਾਰ ਸਿੰਘਾ ਅਸੂ ਪਹੁੰਚ ਸੁਧਾਸਰ ਜਾਂਵਦੇ ਨੇ

### ਸ੍ਰੀ ਗੁਰੂ ਜੀ ਨੇ ਫੇਰ ਲਾਹੌਰ ਜਾਣਾ

ਥੋੜਾ ਚਿਰ ਸੁਧਾਸਰ ਰਹੇ ਗੁਰ ਜੀ ਡੇਰਾ ਫੇਰ ਲਾਹੌਰ ਜਾ ਲਾਇਆ ਸੀ
ਸ਼ਹਾਬੁਦੀਨ ਬੇਟਾ ਜਹਾਂਗੀਰ ਦਾ ਜੋ ਉਹ ਭੀ ਰਹੇ ਲਾਹੌਰ ਜਤਾਇਆ ਸੀ
ਸਤਿਗੁਰੂ ਮੁਜ਼ੰਗਾਂ ਦੇ ਵਿਚ ਰਹਿੰਦੇ ਸਿਖ ਸੰਗਤਾਂ ਤਾਈਂ ਤਰਾਇਆ ਸੀ
ਸ਼ਾਹਜ਼ਾਦੇ ਦੇ ਨਾਲ ਕਰਤਾਰ ਸਿੰਘਾ ਸਤਿਗੁਰਾਂ ਕੁਝ ਸਮਾਂ ਲੰਘਾਇਆ ਸੀ

---

*ਵਡੇ ਮੀਰ ਵਿਚ ਪੈਂਦੇ ਖਾਂ ਦੇ ਨਾਨਕੇ ਸਨ, ਏਸਦੇ ਮਾਂ ਪਿਓ ਮਰ ਗਏ ਸਨ ਤੇ ਇਹ ਮਾਮਿਆਂ ਪਾਸ ਹੀ ਪਲਿਆ ਸੀ।

‡ਇਹ ਪਿੰਡ ਜਹਾਂਗੀਰ ਨੇ ਜਬਤ ਕਰਕੇ ਗੁਰੂ ਜੀ ਨੂੰ ਦੇ ਦਿਤਾ ਸੀ। ਦੇਖੋ—ਇਤਿਹਾਸ ਗੁਰੂ ਖਾਲਸਾ ਰਚਿਤ ਗੋਬਿੰਦ ਸਿੰਘ ਨਿਰਮਲਾ 'ਹਿਦੀ'

ਸੂਬੇ ਲਾਹੌਰ ਦੀ ਛੇੜਖਾਨੀ

ਭਾਗ ਮਲ ਪਸ਼ੌਰੀਆ ਵਿਨੀ ਓਹਨੀ ਘੋੜਾ ਗੁਰਾਂ ਦੇ ਵਾਸਤੇ ਲਿਆਇਆ ਜੀ
ਬੜਾ ਕੀਮਤੀ ਮੁਲਕ ਕੰਧਾਰ ਵਿਚੋਂ ਲੈ ਕੇ ਅੰਮ੍ਰਿਤਸਰ ਨੂੰ ਧਾਇਆ ਜੀ
ਜਿਸ ਵਕਤ ਲਾਹੌਰ ਦੇ ਪਾਸ ਪਹੁੰਚਾ ਸ਼ਾਹੀ ਕਾਰਦਾਰਾਂ ਨੇ ਠਹਿਰਾਇਆ ਜੀ
ਘੋੜਾ ਲੈਣਾ ਸ਼ਾਹਜ਼ਾਦੇ ਦੇ ਵਾਸਤੇ ਹੈ ਭਾਗ ਮਲ ਨੇ ਆਖ ਸੁਨਾਇਆ ਜੀ
ਇਹ ਘੋੜਾ ਗੁਰੂ ਹਰਿਗੋਬਿੰਦ ਦਾ ਏ ਕਿਤੇ ਵੇਚਣਾ ਮੂਲ ਨਾ ਚਾਹਿਆ ਜੀ
ਪਰ ਸੂਬੇ ਲਾਹੌਰ ਨੇ ਜ਼ੋਰੋਜ਼ੋਰੀ ਖੋਹ ਤਬੇਲੇ ਦੇ ਵਿਚ ਪੁਚਾਇਆ ਜੀ
ਥੋੜਾ ਧਨ ਦੇ ਸਿਖ ਨੂੰ ਧਕ ਦਿਤਾ ਭਾਗ ਮਲ ਡਾਢਾ ਘਬਰਾਇਆ ਜੀ
ਸੁਣਿਆਂ ਓਸ ਨੇ ਗੁਰੂ ਜੀ ਹੈਨ ਏਥੇ ਪਹੁੰਚ ਆਪਣਾ ਹਾਲ ਲਖਾਇਆ ਜੀ
ਘੋੜਾ ਲਿਆਇਆ ਮੈਂ ਆਪਦੇ ਵਾਸਤੇ ਸਾਂ ਵਡਾ ਹਾਕਮਾਂ ਕਹਿਰਕਮਾਇਆ ਜੀ
ਧਕੇ ਨਾਲ ਮੈਥੋਂ ਓਹਨਾ ਖੋਹ ਲਿਆ ਏ ਮੈਂ ਗਰੀਬ ਨੂੰ ਅਤਿ ਦੁਖਾਇਆ ਜੀ
ਮੇਰੀ ਆਸ ਮੁਰਾਦ ਨਾ ਹੋਈ ਪੂਰੀ ਸਿਖ ਅਖਾਂ ਤੋਂ ਨੀਰ ਵਹਾਇਆ ਜੀ
ਦੁਖੀ ਸਿਖ ਨੂੰ ਵੇਖਕੇ ਸਤਿਗੁਰਾਂ ਨੇ ਸ੍ਰੀ ਮੁਖ ਤੋਂ ਇਉਂ ਫੁਰਮਾਇਆ ਜੀ
ਤੇਰੇ ਵਲੋਂ ਸਾਨੂੰ ਗਿਆ ਪਹੁੰਚ ਸਿਖਾ ਸਾਡਾ ਹੋਊ ਆ ਜਾਊ ਜਤਾਇਆ ਜੀ
ਮੈਂ ਭੀ ਵੇਖਕੇ ਮੁੜਾਂ ਕਰਤਾਰ ਸਿੰਘਾ ਭਾਗ ਮਲ ਡੇਰਾ ਲੰਮਾ ਪਾਇਆ ਜੀ

ਘੋੜੇ ਨੇ ਬੀਮਾਰ ਹੋ ਜਾਣਾ ਤੇ ਸ਼ਾਹਜ਼ਾਦੇ ਨੇ ਕਾਜ਼ੀ ਰੁਸਤਮ ਖਾਂ ਨੂੰ ਦੇ ਦੇਣਾ

ਘੋੜਾ ਸ਼ਾਹੀ ਤਬੇਲੇ ਦੇ ਵਿਚ ਬਧਾ ਓਸੇ ਦਿਨ ਤੇ ਝਟ ਬੀਮਾਰ ਹੋਇਆ
*ਪੇਵਾ ਹੋ ਗਿਆ ਓਸ ਦੇ ਪੈਰ ਅੰਦਰ ਖਾਇ ਪੀਏ ਨ ਕੁਝ ਲਾਚਾਰ ਹੋਇਆ
ਸਾਰੇ ਸ਼ਾਹੀ ਹਕੀਮ ਲਾ ਜ਼ੋਰ ਥਕੇ ਸ਼ਾਹਜ਼ਾਦਾ ਭੀ ਵੇਖ ਬੇਜ਼ਾਰ ਹੋਇਆ
ਲਾਹਾ ਨਾਲ ਬੀਮਾਰ ਹੋਏ ਹੋਰ ਘੋੜੇ ਫਿਕਰ ਸਭ ਦੇ ਦਿਲ ਨੂੰ ਭਾਰ ਹੋਇਆ
ਕਾਜ਼ੀ ਤਾਈਂ ਸ਼ਾਹਜ਼ਾਦੇ ਨੇ ਬਖਸ਼ ਦਿਤਾ ਰੁਸਤਮ ਖਾਂ ਖੁਸ਼ੀ ਬਿਸਯਾਰ ਹੋਇਆ
ਰਾਜ਼ੀ ਹੋਇ ਘੋੜਾ ਪੂਰੇ ਲਖ ਦਾ ਏ ਇਹ ਸੋਚ ਲੈ ਘਰ ਨੂੰ ਤਿਆਰ ਹੋਇਆ
ਰੁਸਤਮ ਖਾਂ ਭੀ ਰਹਿੰਦਾ ਮੁਜ਼ੰਗੀ ਹੀ ਸੀ ਚਲਾ ਆਂਵਦਾ ਤੇਜ਼ ਰਫਤਾਰ ਹੋਇਆ
ਅਗੇ ਲਗਾ ਦੀਵਾਨ ਸਤਿਗੁਰੂ ਜੀ ਦਾ ਜਦ ਆਣ ਮੁਕਾਬਲੇ ਸਾਰ ਹੋਇਆ
ਭਾਗਮਲ ਨੇ ਘੋੜਾ ਪਛਾਣ ਲਿਆ ਭੁਬਾਂ ਨਿਕਲ ਗਈਆਂ ਮਿੰਨਤਦਾਰਹੋਇਆ
ਮੇਰੇ ਵਾਲਾ ਇਹ ਘੋੜਾ ਕਰਤਾਰ ਸਿੰਘਾ ਇਹ ਆਖ ਬਿਹਬਲ ਦੁਖਯਾਰਹੋਇਆ

ਸ੍ਰੀ ਗੁਰੂ ਜੀ ਨੇ ਕਾਜ਼ੀ ਪਾਸੋਂ ਘੋੜਾ ਖਰੀਦ ਲੈਣਾ

ਘੋੜਾ ਗੁਰਾਂ ਦੇ ਤਈਂ ਪਸੰਦ ਆਇਆ ਨਾਲੇ ਸਿਖ ਦਾ ਸਿਦਕ ਵਿਚਾਰ ਭਾਈ

---

*ਪੈਰ ਵਿਚ ਫੋੜਾ ਹੋ ਜਾਂਦਾ ਹੈ।

ਜਾਂਦੇ ਕਾਜ਼ੀਦੇ ਤਾਈਂ ਠਹਿਰਾਇ ਲਿਆ ਕਿਥੋਂ ਲਿਆਇਹੋ ਘੋੜਾ ਬੀਮਾਰ ਭਾਈ
ਕਾਜ਼ੀ ਦਸਿਆ ਫੋਲ ਕੇ ਹਾਲ ਸਾਰਾ ਵੇਚ ਦਿਹੋ ਕਹਿ ਗੁਰ ਅਵਤਾਰ ਭਾਈ
ਕਾਜ਼ੀ ਆਖਦਾ ਏਸ ਦਾ ਮੁਲ ਬਹੁਤਾ ਅਜ ਕੌਣ ਹੈ ਦੇਵਣੇ ਹਾਰ ਭਾਈ
ਰਾਜ਼ੀ ਹੋਏਗਾ ਲੈ ਕੇ ਮੁਲ ਪੂਰਾ ਫੇਰ ਵੇਚਾਂਗੇ ਸਮੇਂ ਅਨੁਸਾਰ ਭਾਈ
ਮੋੜ ਘੇੜ ਕਰ ਅੰਤ ਠਹਿਰਾਏ ਲਿਆ ਮੁਲ ਚੁਕਿਆ ਦਸ ਹਜ਼ਾਰ ਭਾਈ
ਘੋੜਾ ਵਿਚ ਤਬੇਲੇ ਬਨਾਇ ਦਿਤਾ ਬਿਧੀ ਚੰਦ ਨੇ ਕਿਹਾ ਉਚਾਰ ਭਾਈ
ਲੈ ਜਾਵਣਾ ਮੁਲ ਕਰਤਾਰ ਸਿੰਘਾ ਜ਼ਰਾ ਠਹਿਰ ਜਾਵੇ ਦਿਨ ਚਾਰ ਭਾਈ

ਕਾਜੀ ਨਾਲ ਝਗੜਾ

ਘੋੜਾ ਗੁਰੂ ਦਾ ਗੁਰੂ ਦੇ ਪਾਸ ਆਇਆ ਬੈਠਾ ਮੁਫਤ ਦੀ ਲਤ ਅੜਾਇ ਕਾਜੀ
ਚਾਰ ਦਿਨ ਉਡੀਕ ਕੇ ਲੈਣ ਪੈਸੇ ਸਤਿਗੁਰੂ ਜੀ ਦੇ ਪਾਸ ਆਇ ਕਾਜੀ
ਇਕ ਦੋ ਵਾਰੀ ਟਾਲ ਟੂਲ ਦਿਤਾ ਛਿਥਾ ਪੈ ਕਰੋਧ ਵਧਾਇ ਕਾਜੀ
ਗੁਰਾਂ ਆਖਿਆ ਹੁਣ ਪੈ ਗਿਆ ਛਿਥਾ ਕਹਿੰਦੇ ਨਾਲ ਪਿਆਰ ਬਠਾਇ ਕਾਜੀ
ਜਿਹੜੇ ਮੁਲ ਆਇਆ ਓਸੇ ਮੁਲ ਗਿਆ ਤੁਸੀਂ ਰਹੇ ਕਿਉਂ ਦੁਖ ਮਨਾਇ ਕਾਜੀ
ਸਾਡੇ ਵਾਸਤੇ ਸਿਖ ਲਿਆਇਆ ਸੀ ਸੂਬੇ ਖੋਹ ਲਿਆ ਜ਼ੋਰ ਦਿਖਾਇ ਕਾਜੀ
ਸਾਡਾ ਦਾਉ ਲਗਾ ਅਸਾਂ ਲਿਆ ਤੈਥੋਂ ਜਾਹ ਤੂੰ ਆਪਣਾ ਜ਼ੋਰ ਲਗਾਇ ਕਾਜੀ
ਇਹ ਸੁਣ ਕੇ ਭੜਕਿਆ ਅਗ ਵਾਂਗੂੰ ਬਾਦਸ਼ਾਹ ਦਾ ਜ਼ੋਰ ਜਤਾਇ ਕਾਜੀ
ਵਧ ਘਟ ਕੁਝ ਬੋਲ ਕੁਬੋਲ ਆਖੇ ਦਿਤਾ ਸਿਖਾਂ ਨੇ ਫੜ ਧਕਾਇ ਕਾਜੀ
ਰੋਂਦਾ ਘਰ ਨੂੰ ਗਿਆ ਕਰਤਾਰ ਸਿੰਘਾ ਘੋੜਾ ਮੁਫਤ ਦੇ ਵਿਚ ਖੁਹਾਇ ਕਾਜੀ

ਵਾਕ ਕਵੀ

ਵਾ-ਵੇਲਾ ਬਥੇਰਾ ਹੀ ਪਾਇਓ ਸੂ ਪਰ ਕਿਸੇ ਨੇ ਗਲ ਦੁਹਰਾਈ ਕੋਈ ਨਾ
ਜਹਾਂਗੀਰ ਤੋਂ ਡਰਦਿਆਂ ਸ਼ਾਹਜਾਦੇ ਕਾਜੀ ਪਾਜੀ ਦੀ ਸੁਣੀ ਸੁਣਾਈ ਕੋਈ ਨਾ
ਜਾ ਅਮੀਰਾਂ ਵਜ਼ੀਰਾਂ ਨੂੰ ਆਖਿਓ ਸੂ ਕੀਤੀ ਕਿਸੇ ਨੇ ਹਥ ਵਟਾਈ ਕੋਈ ਨਾ
ਸੜਦਾ ਭੁਜਦਾ ਰਿਹਾ ਕਰਤਾਰ ਸਿੰਘਾ ਗਈ ਪੇਸ਼ ਓਹਦੀ ਚਤੁਰਾਈ ਕੋਈ ਨਾ

---

*ਇਤਿਹਾਸਕਾਰਾਂ ਨੇ ਏਥੇ ਗੁਰੂ ਜੀ ਤੇ ਕਾਜੀ ਦਾ ਬੜਾ ਲੰਮਾ ਚੌੜਾ ਝਗੜਾ ਲਿਖਿਆ ਹੈ।

# ਕੌਲਾਂ

ਏਸੇ ਕਾਜ਼ੀ ਦੀ ਧੀ ਮੁਟਿਆਰ ਹੈ ਸੀ ਸਤਿਸੰਗਣ ਉਹ ਮੀਆਂ ਮੀਰ ਦੀ ਸੀ
ਇਲਮਦਾਰ ਤੇ ਅਮਲ ਹੱਯਾ ਵਾਲੀ ਖਬਰ ਤੇ ਉਚੀ ਜ਼ਮੀਰ ਦੀ ਸੀ
ਦਰਸ਼ਨ ਗੁਰਾਂ ਦੇ ਓਥੇ ਕਈ ਵਾਰ ਕੀਤੇ ਜਾਂਦੀ ਕਰਨ ਜਿਆਰਤ ਪੀਰ ਦੀ ਸੀ
ਅਗੇ ਪਿਛੇ ਸਿਫਤਾਂ ਸਤਿਗੁਰਾਂ ਦੀਆਂ ਰਹਿੰਦੀ ਸੁਣਦੀ ਗਲ ਤਦਬੀਰ ਦੀ ਸੀ
ਬਾਣੀ ਸੁਣਦੀ ਦਿਲ ਨੂੰ ਖਿਚ ਪੈਂਦੀ ਕੁੰਡੀ ਖਿਚਦੀ ਫਸ ਤਕਦੀਰ ਦੀ ਸੀ
ਘਾਇਲ ਹੌਲੀ ਹੌਲੀ ਕੌਲਾਂ ਹੋਇ ਗਈ ਵਜੀ ਸਟ ਪਰੇਮ ਦੇ ਤੀਰ ਦੀ ਸੀ
ਗੁਰਬਾਣੀ ਦੇ ਨਾਲ ਪਰੇਮ ਵਧਿਆ ਤਾਰ ਬਝ ਗਈ ਰਿਦੇ ਤਾਸੀਰ ਦੀ ਸੀ
ਰਾਤ ਦਿਨੇ ਲਗੀ ਗੀਤ ਗਾਉਣ ਕੌਲਾਂ ਆਸ਼ਕ ਹੋ ਗਈ ਹੱਕ ਤਸਵੀਰ ਦੀ ਸੀ
ਵੈਰ ਵਧਿਆ ਕਾਜ਼ੀ ਦਾ ਨਾਲ ਸਤਿਗੁਰ ਗਲ ਬਣ ਗਈ ਹੋਰ ਤਕਸੀਰ ਦੀ ਸੀ
ਅਖੀਂ ਬੇਟੀ ਨੂੰ ਇਕ ਦੋ ਵਾਰ ਡਿਠਾ ਜਿਥੇ ਜਗਾ ਓਸ ਪਾਕ ਫਕੀਰ ਦੀ ਸੀ
ਬੈਠੀ ਸਾਹਮਣੇ ਹਰਗੋਬਿੰਦ ਗੁਰ ਦੇ ਪਰੇਮਨ ਬਣੀ ਸੋਹਣੀ ਤਕਰੀਰ ਦੀ ਸੀ
ਕਾਜ਼ੀ ਚਿੜਿਆ ਬਹੁਤ ਕਰਤਾਰ ਸਿੰਘਾ ਛੁਰੀ ਗੁਸੇ ਦੀ ਜਿਗਰ ਨੂੰ ਚੀਰ ਦੀ ਸੀ

ਕਾਜ਼ੀ ਨੇ ਆਪਣੀ ਬੇਟੀ ਕੌਲਾਂ ਤੇ ਬਦ ਗੁਮਾਨ ਹੋਣਾ

ਕੌਲਾ ਰੂਪ ਦੇਵੀ ਦਿਲ ਦੀ ਸਾਫ ਹੈ ਸੀ ਸਦਾ ਬੰਦਗੀ ਵਲ ਖਿਆਲ ਓਹਦਾ
ਬਾਪ ਵੇਖਕੇ ਓਸਦੀ ਚਾਲ ਸਿਧੀ ਵੈਰੀ ਬਣਿਆਂ ਸਖਤ ਕਮਾਲ ਓਹਦਾ
ਬਾਣੀ ਪੜ੍ਹਦੀ ਨੂੰ ਕਦੇ ਸੁਣ ਲੈਂਦਾ ਫਟ ਜਾਂਵਦਾ ਜਿਗਰ ਚੰਡਾਲ ਓਹਦਾ
ਸ਼ੱਕ ਕਰਦਾ ਕੌਲਾਂ ਦੀ ਨੀਤ ਉਤੇ ਅਸਲੀ ਬੁਝ ਨਾ ਸਕਿਆ ਹਾਲ ਓਹਦਾ
ਕਦੇ *ਬਾਰੀ ਵਿਚੋਂ ਵਹਿੰਦੀ ਗੁਰਾਂ ਵਲੇ ਖਿੜ ਜਾਂਵਦਾ ਸੀ ਵਾਲ ਵਾਲ ਓਹਦਾ
ਜਦੋਂ ਪਤਾ ਚੰਡਾਲ ਨੂੰ ਲਗ ਜਾਂਦਾ ਬੈਂਤ ਮਾਰ ਪਿੰਡਾ ਕਰਦਾ ਲਾਲ ਓਹਦਾ
ਕਹਿੰਦਾ ਰੰਨ ਨੂੰ ਕਦੇ ਸਮਝਾ ਏਹਨੂੰ ਖਾਂਦਾ ਰਹਿੰਦਾ ਸੀ ਦਿਲ ਉਬਾਲ ਓਹਦਾ
ਹੌਂਦਾ ਆਪਣਾ ਦਿਲ ਕਰਤਾਰ ਸਿੰਘ ਬੁਰਾ ਵੇਖਦਾ ਸੀ ਅਕਸ ਢਾਲ ਓਹਦਾ

ਕਾਜ਼ੀ ਨੇ ਕੌਲਾਂ ਨੂੰ ਮਰਵਾ ਦੇਣ ਦਾ ਫਤਵਾ ਲਗਵਾ ਦੇਣਾ

ਜ਼ਿੱਦ ਸ਼ਰਾ ਦੀ ਰਖ ਕੇ ਦਿਲ ਅੰਦਰ ਕਾਜ਼ੀ ਪਾਜ਼ੀ ਨੇ ਝੇੜਾ ਵਧਾਇ ਦਿਤਾ

---

‡ਜਿਸ ਧਰਮਸਾਲਾ ਵਿਚ ਸ਼ਤਿਗੁਰਾਂ ਦਾ ਡੇਰਾ ਸੀ, ਉਸਦੇ ਪਾਸ ਹੀ ਕਾਜ਼ੀ ਦਾ ਘਰ ਸੀ, ਜੋ ਹੁਣ ਬਰਬਾਦ ਹੋਇਆ ਪਿਆ ਹੈ ।

ਅਪਣੇ ਤਹਿਤ ਦੇ ਮਦ ਮੁਲਾਣਿਆਂ ਨੂੰ ਢੁਕ ਫਤਵਾ ਸ਼ਰਾ ਦਾ ਲਾਇ ਦਿਤਾ
ਹਿੰਦੂ ਪੀਰ ਦੀ ਪੜੇ ਕਲਾਮ ਕੌਲਾਂ ਦੀਨ ਆਪਣਾ ਮਨੋ ਭੁਲਾਇ ਦਿਤਾ
ਬਾਣੀ ਕਾਫਰਾਂ ਦੀ ਪੜ ਹੋਈ ਕਾਫਰ ਕਤਲ ਕਰਨ ਦਾ ਹੁਕਮ ਸੁਨਾਇ ਦਿਤਾ
ਸੁਣੀ ਕੌਲਾਂ ਦੀ ਮਾਉਂ ਨੇ ਖਬਰ ਸਾਰੀ ਓਸ ਧੀ ਨੂੰ ਭੇਦ ਸਮਝਾਇ ਦਿਤਾ
ਮੀਆਂ ਮੀਰ ਦੇ ਪਾਸ ਕਰਤਾਰ ਸਿੰਘਾ ਓਸ ਤਾਈਂ ਛੁਪਾਇ ਪੁਚਾਇ ਦਿਤਾ

ਮੀਆਂ ਮੀਰ ਨੇ ਕੌਲਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁਰਦ ਕਰਨਾ

ਕੌਲਾਂ ਕੀਤੀ ਫਰਯਾਦ ਜਾ ਪੀਰ ਅਗੇ ਮੀਆਂ ਮੀਰ ਨੇ ਨਜਰ ਦੁੜਾਈ ਸੀ ਜੀ
ਇਕ ਸ਼ਾਹੀ ਕਾਜੀ ਪਾਜੀ ਮਗਰ ਪਿਆ ਕੌਲਾਂ ਬਚੇ ਨ ਗਲ ਦੁਖਦਾਈ ਸੀ ਜੀ
ਹੋਰ ਕੋਈ ਨ ਏਸ ਨੂੰ ਰਖ ਸਕੇ ਸਤਿਗੁਰਾਂ ਤੇ ਨਜਰ ਟਿਕਾਈ ਸੀ ਜੀ
ਗੁਰੂ ਹਰ ਗੋਬਿੰਦ ਬੇ ਖੌਫ ਯੋਧਾ ਓਹਦੇ ਪਾਸ ਅਮਾਨਤ ਪੁਚਾਈ ਸੀ ਜੀ
ਗਲ ਸਾਰੀ ਅਬਦੁਲੇ ਨੂੰ ਦਸ ਕਰਕੇ ਕੌਲਾਂ ਵਖਰੀ ਕਿਤੇ ਬੈਠਾਈ ਸੀ ਜੀ
ਡਾਢੀ ਕਠਨ ਫਰਮੈਸ਼ ਕਰਤਾਰ ਸਿੰਘਾ ਮੀਆਂ ਮੀਰ ਜੀ ਨੇ ਤਦੋਂ ਪਾਈ ਸੀ ਜੀ

ਸ੍ਰੀ ਗੁਰੂ ਜੀ ਨੇ ਕੌਲਾਂ ਸਮੇਤ ਸ੍ਰੀ ਅੰਮ੍ਰਿਤਸਰ ਜੀ ਆਉਣਾ

ਮੀਆਂ ਮੀਰ ਦਾ ਪੁਜਾ ਸੁਨੇਹਾ ਜਦੋਂ ਓਸੇ ਵਕਤ ਗੁਰ ਹੋਏ ਤਿਆਰ ਭਾਈ
ਦਿਤਾ ਡੇਰੇ ਨੂੰ ਹੁਕਮ ਹੋਏ ਕੂਚ ਜਲਦੀ ਲੈ ਚਲੋ ਸਾਮਾਨ ਸੰਭਾਰ ਭਾਈ
ਬਿਧੀ ਚੰਦ ਜੈਸੇ ਯੋਧੇ ਚੁਣ ਕਰਕੇ ਟੋਰੇ ਨਾਲ ਅਬਦੁਲੇ ਹੁਸ਼ਿਆਰ ਭਾਈ
ਉਹ ਅੰਮ੍ਰਿਤਸਰ ਨੂੰ ਰਵਾਂ ਹੋ ਗਏ ਕਰ ਕੌਲਾਂ ਦੇ ਤਾਈਂ ਅਸਵਾਰ ਭਾਈ
ਪਿਛੋਂ ਗੁਰੂ ਜੀ ਭੀ ਚਲ ਆਣ ਪਹੁੰਚੇ ਆਣ ਮਿਲੇ ਮਾਦੋ ਕੇ ਬਰਾਰ ਭਾਈ
ਓਥੇ ਛਪੜੀ ਵਿਚ ਅਸ਼ਨਾਨ ਕਰਕੇ ਕੁਝ ਕਰ ਆਰਾਮ ਵਿਚਾਰ ਭਾਈ
ਹੌਲੀ ਹੌਲੀ ਅੰਮ੍ਰਿਤਸਰ ਪਹੁੰਚ ਗਏ ਗੁਰੂ ਸੋਹਣਿਆਂ ਦੇ ਸਰਦਾਰ ਭਾਈ
ਕੌਲਾਂ ਮਹਿਲ ਤੋਂ ਦੂਰ ਕਰਤਾਰ ਸਿੰਘਾ ਤੰਬੂ ਲਾ ਕੇ ਦਿਤੀ ਉਤਾਰ ਭਾਈ

ਵਾਕ ਕਵੀ

ਗੁਰੂ ਘਰੋਂ ਅਨਾਥਾਂਜਿਉਂ ਬਹੁਤਿਆਂਨੂੰ ਖਾਣ ਪੀਣ ਤੇ ਖਰਚ ਪਹਿਰਾਨ ਮਿਲਦਾ
ਓਸ ਤਰਾਂ ਕੌਲਾਂ ਗੁਰ ਸ਼ਰਨ ਆਈ ਗੁਰੂ ਘਰੋਂ ਸਭ ਖਰਚ ਸਾਮਾਨ ਮਿਲਦਾ
ਨਾਮ ਜਪਦੀ ਤੇ ਸਤਿਸੰਗ ਕਰਦੀ ਪਹਿਲੇ ਰੋਜ ਜੋ ਲਿਖਿਆ ਆਨ ਮਿਲਦਾ
ਵਡੇ ਭਾਗ ਨਸੀਬ ਕਰਤਾਰ ਸਿੰਘਾ ਸਤਿ ਸੰਗ ਦਾ ਸਮਾ ਪਛਾਨ ਮਿਲਦਾ

---

*ਮੀਆਂ ਮੀਰ ਦਾ ਚੇਲਾ ਸੀ ।
‡ਏਥੇ ਹੁਣ ਓਸ ਯਾਦ ਵਿਚ ਗੁਰਦਾਰਾ ਹੈ ਤੇ ਓਸ ਛਪੜੀ ਵਾਲੇ ਥਾਂ ਗੁਰੂਸਰ ਤਾਲਾਬ ਹੈ ।

ਕਾਜੀ

ਡੇਰਾ ਕੂਚ ਕਰ ਸਤਿਗੁਰੂ ਚਲੇ ਆਏ ਓਧਰ ਕਾਜ਼ੀ ਦੇ ਘਰ ਪੈ ਸ਼ੋਰ ਗਿਆ
ਕੌਲਾਂ ਮਿਲੀ ਨਾ ਕਿਤੇ ਭੀ ਢੂੰਡ ਥਕੇ ਹੋ ਕਾਰਜ ਹੋਰ ਦਾ ਹੋਰ ਗਿਆ
ਪਿਆ ਪਿਟਣਾ ਵਢਿਆਂ ਨੱਕ ਧੀ ਨੇ ਕਾਜ਼ੀ ਜਿਊਂਦਾ ਹੀ ਵਿਚ ਗੋਰ ਗਿਆ
ਦਿਨੇ ਵੇਖਿਆ ਗੁਰੂ ਜੀ ਚਲੇ ਗਏ ਹਾਵਾ ਮਾਇਆ ਦਾ ਕਮਰ ਨੂੰ ਤੋੜ ਗਿਆ
ਘਰੋਂ ਲੁੱਜ ਗਈ ਮਾਇਆ ਗਈ ਹਥੋਂ ਕਾਜੀ ਰੋਇ ਪੈ ਗੈਬ ਤੋਂ ਚੋਰ ਗਿਆ
ਭੱਜਾ ਸਬਰ ਦਾ ਘੋੜਾ ਕਰਤਾਰ ਸਿੰਘਾ ਠੇਢਾ ਮਾਰਕੇ ਸਮਾਂ ਠਕੋਰ ਗਿਆ

ਕਾਜ਼ੀ ਨੇ ਸ੍ਰੀ ਅੰਮ੍ਰਿਤਸਰ ਜੀ ਵਿਖੇ ਆਉਣਾ

ਧੱਕਾ ਦਸ ਹਜਾਰ ਦਾ ਲਗ ਗਿਆ ਕਾਜੀ ਲੈਣ ਟਕੇ ਪਿਛੇ ਆਇਆ ਜੀ
ਗੁਰਾਂ ਕਾਜੀ ਦਾ ਬਹੁਤ ਸਨਮਾਨ ਕੀਤਾ ਖਾਣਾ ਕੌਲਾਂ ਦੇ ਘਰ ਪਕਵਾਇਆ ਜੀ
ਖਾਣ ਗਿਆ ਜਦੋਂ ਨਜਰ ਪਈ ਕੌਲਾਂ ਕਾਜੀ ਵੇਖਦੇ ਸਾਰ ਘਬਰਾਇਆ ਜੀ
ਅਗੋਂ ਭੜਕ ਉਠੀ ਮੂੰਹੋਂ ਬਕਨ ਲਗਾ ਬੁਰਾ ਭਲਾ ਬਹੁ ਆਖ ਸੁਨਾਇਆ ਜੀ
ਭੁਲ ਗਈ ਰੋਟੀ ਨਾਲੇ ਟਕੇ ਭੁਲੇ ਗੁਸੇ ਨਾਲ ਭਰਿਆ ਉਠ ਧਾਇਆ ਜੀ
ਗੁਰਾਂ ਸਾਹਮਣੇ ਜਾਇ ਬਕਵਾਸ ਕਰਦਾ ਬਾਦਸ਼ਾਹੀ ਦਾ ਡਰ ਦਿਖਾਇਆ ਜੀ
ਮੈਂ ਲਵਾਂ ਬਦਲਾ ਤੈਨੂੰ ਮਾਰ ਕਰ ਕੇ ਮੇਰੀ ਇਜਤ ਨੂੰ ਹਥ ਪਾਇਆ ਜੀ
ਬਕਦਾ ਚਲਾ ਗਿਆ ਕਰਤਾਰ ਸਿੰਘਾ ਰੋਂਦੇ ਧੋਂਦੇ ਨੇ ਪੰਧ ਮੁਕਾਇਆ ਜੀ

ਸ਼ਾਹ ਜਹਾਨ ਪਾਸ ਫਰਯਾਦ

ਬਾਦਸ਼ਾਹ ਤਾਂ ਪਰਤਕੇ ਆਇਆ ਨਹੀਂ ਸੀ ਸ਼ਾਹਜਹਾਨ ਦੇ ਪਾਸਪੁਕਾਰ ਕਰਦਾ
ਮੇਰੀ ਬੇਟੀ ਤੇ ਘੋੜਾ ਲੈ ਗੁਰੂ ਗਿਆ ਨੱਕ ਵਢਿਆ ਦੀਨ ਇਜਹਾਰ ਕਰਦਾ
ਸ਼ਾਹਜਹਾਨ ਨੂੰ ਸੁਣਕੇ ਤਮਕ ਲਗੀ ਚਿਹਰਾ ਲਾਲ ਹੋਇਆ ਰੰਜ ਭਾਰ ਕਰਦਾ
ਪਾਸੋਂ ਖਾਨ ਵਜੀਰ ਨੇ ਅਰਜ ਕੀਤੀ ਕਾਜ਼ੀ ਮੁਫਤ ਦਾ ਸ਼ੋਰ ਕੰਕਾਰ ਕਰਦਾ
ਘੋੜਾ ਵੇਚਿਆ ਕਾਜੀ ਨੇ ਆਪ ਹਥੀਂ ਗੁਰੂ ਖੋਹ ਖੜਿਆ ਹੁਣ ਜਾਹਰ ਕਰਦਾ
ਬੇਟੀ ਡਰਦੀ ਇਸ ਤੋਂ ਚਲੀ ਗਈ ਓਹਦੇ ਨਾਲ ਹੈ ਸੀ ਵਡੀ ਖਾਰ ਕਰਦਾ
ਮੀਆਂ ਮੀਰ ਤੋਂ ਹੀਲ ਪਿਆਜ ਪੁਛੋਂ ਝੂਠਾ ਨਹੀਂ ਉਹ ਕਦੇ ਵਿਹਾਰ ਕਰਦਾ
ਸ਼ਰਨ ਗਈ ਭਾਵੇਂ ਰਖ ਲਈ ਹੋਵੇ ਗੁਰੂ ਘਰ ਨਿਰਵੈਰ ਸ਼ੁਮਾਰ ਕਰਦਾ
ਗੱਲਾਂ ਸਚੀਆਂ ਸੁਣ ਵਜੀਰ ਖਾਂ ਤੋਂ ਸ਼ਾਹਜਹਾਨ ਓਹਨੂੰ ਫਿਟਕਾਰ ਕਰਦਾ
ਇਜਤ ਲੈਕੇ ਬੈਠ ਕਰਤਾਰ ਸਿੰਘਾ ਕਿਉਂ ਦਾੜ੍ਹੀ ਦੇ ਤਾਈਂ ਖਵਾਰ ਕਰਦਾ

ਵਾਕ ਕਵੀ

ਅੰਮ੍ਰਿਤਸਰ ਵਿਚ ਰੌਣਕਾਂ ਬਹੁਤ ਵਧੀਆਂ ਜੰਗੀ ਸਾਜ ਸਮਾਨ ਵਧਾਏ ਬਹੁਤੇ
ਆਉਣ ਵਾਲਾ ਸਮਾਂ ਅਗੇ ਵੇਖ ਬਿਖੜਾ ਸਾਜ ਟਾਕਰੇ ਲਈ ਸਜਾਏ ਬਹੁਤੇ
ਬੀਤ ਗਿਆ ਇਹ ਛੇਤ ਕੁ ਸਾਲ ਚੰਗਾ ਸਿਖ ਸੇਵਕ ਆਪ ਵਰੋਸਾਏ ਬਹੁਤੇ
ਵਧੇ ਸ਼ਾਨ ਪ੍ਰਤਾਪ ਕਰਤਾਰ ਸਿੰਘਾ ਜੰਗੀ ਸੂਰਮੇ ਪਾਸ ਰਖਾਏ ਬਹੁਤੇ

ਸ੍ਰੀ ਗੁਰਦਿਤੇ ਜੀ ਦੀ ਸ਼ਾਦੀ

ਸੋਲਾਂ ਸੌ ਇਕਾਸੀ ਵੈਸਾਖ ਇਕੀ ਗੁਰਦਿਤੇ ਜੀ ਤਾਈਂ ਵਿਆਹਿਆ ਜੀ
ਰਾਮੇ ਖਤਰੀ. ਦੀ ਬੇਟੀ ਨਾਮ *ਨੇਤੀ ਨੂੰਹ ਆਈ ਆਨੰਦ ਵਧਾਇਆ ਜੀ
ਦਾਨ ਪੁਨ ਕੀਤਾ ਮਾਤ ਰੰਗ ਬਹੁਤਾ ਵਡੇ ਸਤਿਗੁਰਾਂ ਤਾਈਂ ਮਨਾਇਆ ਜੀ
ਵਧੀ ਵੇਲ ਅਗਾਂ ਕਰਤਾਰ ਸਿੰਘਾ ਡੇਰਾ ਭਾਗ ਪ੍ਰਤਾਪ ਆ ਲਾਇਆ ਜੀ

ਨਾਨਕ ਮਤੇ ਅਲਮਸਤ ਦਾ ਝਗੜਾ

ਸੋਲਾਂ ਸੌ ਚੁਰਾਸੀ ਵਿਚ ਖਬਰ ਆਈ ਵਡਾ ਸਾਧੂਆਂ ਕਹਿਰ ਗੁਜ਼ਾਰਿਆ ਜੀ
ਨਾਨਕਮਤੇ ਅਲਮਸਤ ਫਕੀਰ ਰਹਿੰਦਾ ਓਹਨੂੰ ਜੋਗੀਆਂ ਨੇ ਰਲ ਮਾਰਿਆ ਜੀ
ਚਿਟੇ ਪਤਿਆਂ ਵਾਲਾ ਜੋ †ਪਿਪਲ ਹੈਸੀ ਕਰ ਈਰਖਾ ਓਸ ਨੂੰ ਸਾੜਿਆ ਜੀ
ਕਬਜ਼ਾ ਕਰ ਲਿਆ ਸਾਧੂਆਂ ਹੋਰ ਓਥੇ ਅਲਮਸਤ ਨੂੰ ਓਥੋਂ ਉਠਾਰਿਆ ਜੀ
ਓਹ ਹੈ ਆਪ ਦੇ ਤਾਈਂ ਉਡੀਕ ਰਿਹਾ ਪ੍ਰਣ ਚਿੱਤ ਅੰਦਰ ਓਸ ਧਾਰਿਆ ਜੀ
ਜੇ ਆਇ ਨ ਗੁਰੂ ਕਰਤਾਰ ਸਿੰਘਾ ਪ੍ਰਾਣ ਤਿਆਗ ਦੇਵਾਂਗਾ ਵਿਚਾਰਿਆ ਜੀ

ਸ੍ਰੀ ਗੁਰੂ ਜੀ ਨੇ ਨਾਨਕ ਮਤੇ ਨੂੰ ਜਾਣਾ

ਸਤਿਗੁਰੂ ਜੀ ਸੁਣਕੇ ਖਬਰ ਮਾੜੀ ਅੰਮ੍ਰਿਤਸਰ ਤੋਂ ਹੋਇ ਤਯਾਰ ਜਲਦੀ
ਬਾਬੇ ਬੁਢੇ ਤੇ ਭਾਈ ਗੁਰਦਾਸ ਤਾਈਂ ਅੰਮ੍ਰਿਤਸਰ ਦੀ ਕਾਰ ਸੰਭਾਰ ਜਲਦੀ
ਆਪ ਨਾਨਕ ਮਤੇ ਨੂੰ ਰਵਾਂ ਹੋਏ ਦੋ ਸੌ ਲੈ ਨਾਲ ਅਸਵਾਰ ਜਲਦੀ
ਔੜਾ ਲੰਘ ਦਵਾਬੇ ਦੇ ਵਿਚ ਆਏ ਡੇਰੇ ਲਾਇ ਜਾ ਪੁਰ ਕਰਤਾਰ ਜਲਦੀ
ਸਿਖ ਸੇਵਕਾਂ ਦੇ ਤਾਈਂ ਤਾਰਦੇ ਜੀ ਪਹੁੰਚੇ ਪਾਸ ਪਰੋਏ ਵਿਚਾਰ ਜਲਦੀ

---

*ਏਸ ਦਾ ਨਾਮ ਅਨੰਤੀ ਸੀ, ਪਰ ਆਮ ਮਸ਼ਹੂਰ ਨੇਤੀ ਹੋ ਗਿਆ ।

†ਜਿਸ ਪਿੱਪਲ ਹੇਠ ਬੈਠ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੋਰਖ ਆਦਿ ਸਿਧਾਂ ਨੂੰ ਚਰਚਾ ਵਿਚ ਹਾਰ ਦਿਤੀ ਸੀ ਤੇ ਏਥੋਂ ਹੀ ਉਠ ਕੇ ਪਹਾੜ ਦੇ ਉਪਰ ਪੰਜੀ ਕੋਹ ਦੀ ਵਿਥ ਰੇਠੇ ਦੇ ਦਰਖਤ ਥਲੇ ਜਾ ਬੈਠੇ ਸਨ । ਪਿੱਪਲ ਦੇ ਜਿਸ ਤਰਫ ਗੁਰੂ ਜੀ ਬੈਠੇ ਸਨ, ਓਸ ਤਰਫ ਦੇ ਪੱਤੇ ਚਿਟੇ ਹੋ ਗਏ ਸਨ ।

ਅੰਨੇ ਪਿੰਗਲੇ ਨੂੰ ਓਥੇ ਕਰ ਰਾਜੀ ਚਲੇ ਅਗਾਂ ਨੂੰ ਰਾਤ ਗੁਜ਼ਾਰ ਜਲਦੀ
ਨਾਨਕ ਮਤੇ ਸਤਿਗੁਰੂ ਜੀ ਜਾਇ ਪਹੁੰਚੇ ਦੂਰ ਦੇਸ ਅੰਦਰ ਪੰਧ ਮਾਰ ਜਲਦੀ
ਮਿਲਿਆ ਸਾਧ ਅਲ ਮਸਤ ਕਰਤਾਰਸਿੰਘਾ ਦੇਂਦਾ ਦੁਖੜੇ ਮਨੋਂ ਵਿਸਾਰ ਜਲਦੀ

ਸਾਧਾਂ ਨੂੰ ਸਜ਼ਾ ਤੇ ਰਾਜੇ ਬਾਜ ਬਹਾਦਰ ਦਾ ਮੇਲ

ਪਿਪਲ ਸਾੜਿਆ ਸਾਨਾਂ ਦਾ ਵੇਖਿਆ ਜਾਂ ਗੁਰਾਂ ਗੁਸੇ ਦੇ ਨਾਲ ਸੁਨਾਇਆ ਜੀ
ਫੜੋ ਸਾਧਾਂ ਦੀਆਂ ਮੁਸ਼ਕਾਂ ਬੰਨ ਲਵੋ ਜਾ ਓਹਨਾਂ ਨੂੰ ਕਿਸੇ ਜਤਾਇਆ ਜੀ
ਛੱਡ ਧੂਣੀਆਂ ਨੱਠ ਗਏ ਵਾਹੋ ਦਾਹੀ ਸਿਰ ਵਿਚ ਪਹਾੜਾਂ ਛੁਪਾਇਆ ਜੀ
ਕਈ ਜਾਇ ਕੇ ਰਾਜੇ ਦੇ ਪਾਸ ਪਿਟੇ ਤੇ ਉਹ ਫੌਜ ਲੈ ਕੇ ਚੜ ਆਇਆ ਜੀ
ਡਿਠਾ ਆਨ ਕੇ ਓਸਨੇ ਸਤਿਗੁਰਾਂ ਨੂੰ ਭੇਟਾ ਧਰ ਕੇ ਸੀਸ ਝੁਕਾਇਆ ਜੀ
ਸਤਿਨਾਮ ਉਪਦੇਸ਼ ਕਰਤਾਰ ਸਿੰਘਾ ਦੇਇ ਕੇ ਰਾਜਾ ਨੂੰ ਸਿਖ ਬਨਾਇਆ ਜੀ

ਵਾਕ ਕਵੀ

ਜਿਹੜਾ ਜੋਗੀਆਂ ਨੇ ਪਿਪਲ ਸਾੜ ਦਿਤਾ ਪਾਸ ਓਸਦੇ ਗੁਰੂ ਜੀ ਜਾਂਵਦੇ ਨੇ
ਸਤਿਨਾਮ ਮੰਤਰ ਪੜ ਘੋਲ ਕੇਸਰ ਸੜੇ ਮੁਢ ਉਤੇ ਛਿੜਕਾਂਵਦੇ ਨੇ
ਲਗਰਾਂ ਛਡ ਪਿਪਲ ਹਰਾ ਹੋਗਿਆ ਪਤਿਆਂ ਉਤੇ ਨਿਸ਼ਾਨ ਦਿਸਾਂਵਦੇ ਨੇ
ਹੁਣ ਤੋੜੀ ਓਸੇ ਤਰਾਂ ਨਿਕਲਦੇ ਨੇ ਕੇਸਰ ਛਿੜਕਿਆ ਜ਼ਾਹਰ ਕਰਾਂਵਦੇ ਨੇ
ਜਗਾਂ ਸੌਂਪ ਅਲਮਸਤ ਨੂੰ ਰਾਜੇ ਹਥੀਂ ਸਤਿਗੁਰੂ ਜੀ ਕੂਚ ਬੁਲਾਂਵਦੇ ਨੇ
ਕਰਦੇ ਸੈਰ ਸ਼ਿਕਾਰ ਕਰਤਾਰ ਸਿੰਘਾ ਚਲੇ ਵਲ ਡਰੌਲੀ ਦੇ ਜਾਂਵਦੇ ਨੇ

ਸਤਿਗੁਰਾਂ ਦੇ ਦੂਜੀ ਵਾਰੀ ਡਰੌਲੀ ਵਿਖੇ ਦਰਸ਼ਨ

ਸਤਿਗੁਰੂ ਡਰੌਲੀ ਦੇ ਵਿਚ ਪਹੁੰਚੇ ਖੁਸ਼ ਵੇਖ ਕੇ ਬਹੁਤ ਪਰਵਾਰ ਹੋਇਆ
ਸਾਈਂ ਦਾਸ ਅਤੇ ਰਾਮੋ ਕਰਨ ਸੇਵਾ ਸਚਾ ਦੋਹਾਂ ਦੇ ਦਿਲੀਂ ਪਿਆਰ ਹੋਇਆ
ਵਿਚ ਸੋਹਣੇ ਮਕਾਨ ਉਤਾਰ ਕਰ ਕੇ ਸੇਵਾ ਕਰਨੀ ਨਿਤ ਵਿਹਾਰ ਹੋਇਆ
ਪੱਖਾ ਝਲਦੇ ਮੁਠੀਆਂ ਭਰਨ ਦੋਵੇਂ ਸਿਖੀ ਸਿਦਕ ਸੰਦਾ ਬੇੜਾ ਪਾਰ ਹੋਇਆ

---

‡ਪਹੋਏ ਪਾਸ ਕਰੱਰੇ ਪਿੰਡ ਜਦ ਗੁਰੂ ਜੀ ਜਾ ਉਤਰੇ ਤਦ ਇਕ ਪਿੰਗਲਾ ਤੇ ਅੰਨਾ ਗੁਰੂ ਜੀ ਦੀ ਸ਼ਰਨੀ ਆਣ ਡਿਗਾ ਗੁਰੂ ਜੀ ਦੀ ਕ੍ਰਿਪਾ ਨਾਲ ਉਹ ਰਾਜ਼ੀ ਹੋ ਗਿਆ ਤੇ ਸਤਿਗੁਰਾਂ ਨੇ ਓਸ ਅਸਥਾਨ ਦੀ ਸੇਵਾ ਓਸੇ ਨੂੰ ਹੀ ਬਖਸ਼ ਦਿਤੀ ਜਦ ਨਾਵੇਂ ਗੁਰੂ ਜੀ ਪੂਰਬ ਨੂੰ ਜਾਂਦੇ ਹੋਏ ਓਥੇ ਠਹਿਰੇ ਤਦ ਖੂਹ ਤੇ ਮਕਾਨ ਬਣਾਨ ਵਾਸਤੇ ਗੁਰੂ ਜੀ ਨੇ ਓਸਨੂੰ ਮਾਯਾ ਬਖਸ਼ੀ ਓਸ ਤੇ ਕੁਝ ਬਣਵਾਇਆ ਤੇ ਨਾ ਪ੍ਰੰਤੂ ਧਨ ਪਾਕੇ ਹੰਕਾਰੀ ਹੋ ਗਿਆ ਜਦ ਦਸਮੇਸ਼ ਜੀ ਓਥੇ ਗਏ ਤਾਂ ਉਸਨੇ ਅਗੋਂ ਉਠ ਕੇ ਕੋਈ ਅਦਬ ਨ ਕੀਤਾ ਓਸਦੀ ਇਸ ਦਸ਼ਾ ਨੂੰ ਦੇਖ ਕੇ ਗੁਰੂ ਜੀ ਨੇ ਇਹ ਬਚਨ ਕੀਤੇ।

ਅਬ ਸਭ ਗਏ ਠਿਕਾਨੇ ਠਰਕ। ਗਏ ਪ੍ਰਿਥਮ ਕੇ ਟਿਕੇ ਸੁ ਟਰਕ'

ਆਉਣ ਸੰਗਤਾਂ ਕਰਨ ਦੀਦਾਰਆਕੇ ਗੁਰ ਆਇ ਡਰੌਲੀ ਇਹ ਜ਼ਾਹਰ ਹੋਇਆ
ਰਹੇ ਇਕ ਮਹੀਨਾ ਕਰਤਾਰ ਸਿੰਘਾ ਵਿਚ ਮਾਲਵੇ ਸਿਖੀ ਪਰਚਾਰ ਹੋਇਆ

ਮਾਲਵੇ ਦੀ ਰਮਤ

ਚੜ ਮਾਲਵੇ ਦੇਸ ਦੀ ਰਮਤ ਕੀਤੀ ਗੁਰ ਸਿਖੀ ਦਾ ਫਿਰ ਪਰਚਾਰ ਕਰਦੇ
ਜਾ ਕੋਟਲੇ, ਮਾੜੀ ਦੇ ਸੱਨ੍ਹ ਉਤਰੇ ਸਤਿਨਾਮ ਦੇਂਦੇ ਉਪਕਾਰ ਕਰਦੇ
ਕੌੜੇ, ਭੁਲਰਾਂ ਨੇ ਕੀਤੀ ਆਣ ਸੇਵਾ ਕੁਝ ਦਿਲ ਦੇ ਵਿਚ ਹੰਕਾਰ ਕਰਦੇ
ਗੁਰ ਗਰੀਬ ਨਿਵਾਜ ਕਰਤਾਰ ਸਿੰਘਾ ਸਿਖਾਂ ਸੇਵਕਾਂ ਨਾਲ ਪਿਆਰ ਕਰਦੇ

ਮਰ੍ਹਾਜ ਕੇ

ਟੋਲੇ ਕੁਝ ਮਰ੍ਹਾਜ ਕੇ ਸਿਧੂਆਂ ਦੇ ਓਹਨੀਂ ਦਿਨੀ ਓਥੇ ਚਲ ਆਂਵਦੇ ਨੇ
ਸਤਿਗੁਰਾਂ ਦਾ ਵੇਖ ਪ੍ਰਤਾਪ ਭਾਰਾ ਸ਼ਰਧਾ ਧਰ ਕੇ ਸੇਵ ਕਮਾਂਵਦੇ ਨੇ
ਦੂਰੋਂ ਨੇੜਿਓਂ ਹਰਾ ਲਿਆ ਕੇ ਘਾਹ, ਅਗੇ ਘੋੜਿਆਂ ਦੇ ਨਿਤ ਪਾਂਵਦੇ ਨੇ
ਪੁਤਰ ਪੰਜ ਹੈਸਨ ਮੋਹਨ ਚੋਧਰੀ ਦੇ ਛੈਲ ਗਭਰੂ ਸੋਹਣੇ ਸੁਹਾਂਵਦੇ ਨੇ
ਰੂਪ ਚੰਦ, ਕਾਲਾ ਦੋਵੇਂ ਸਿਰ ਕਢਦੇ ਸਾਰੇ ਇਹਨਾਂ ਦਾ ਹੁਕਮ ਬਜਾਂਵਦੇ ਨੇ
ਸੇਵਾ ਗੁਰਾਂ ਦੀ ਕਰ ਕਰਤਾਰ ਸਿੰਘਾ ਖੁਸ਼ੀ ਪਾਇਕੇ ਦੁਖ ਗਵਾਂਵਦੇ ਨੇ

ਸਾਹਿਬਾਂ ਨੇ ਸੇਵਾ ਵੇਖਕੇ ਪ੍ਰਸੰਨ ਹੋਣਾ

ਕਰਦੇ ਰਹੇ ਮਰ੍ਹਾਜ ਕੇ ਬਹੁਤ ਸੇਵਾ ਵੇਖ ਸਤਿਗੁਰੂ ਜੀ ਮਿਹਰਬਾਨ ਹੋਏ
ਸਿਖੀ ਭਾਵ ਗਰੀਬੀ ਨੂੰ ਵੇਖ ਕਰਕੇ ਮਾਲਕ ਬਰਕਤਾਂ ਦੇ ਦਯਾਵਾਨ ਹੋਏ
ਕਹਿੰਦੇ ਮੋਹਿਨਾ ਮੰਗ ਲੈ ਵਰ ਕੋਈ ਤੇਰੇ ਕਰਮ ਸਹਾਈ ਨੇ ਆਨ ਹੋਏ
ਬੀਜੇ ਬੀਜ ਜੋ ਭਲੇ ਕਰਤਾਰ ਸਿੰਘਾ ਸ਼ਾਖਾਂ ਫੁਟੀਆਂ ਪ੍ਰਗਟ ਨਿਸ਼ਾਨ ਹੋਏ

ਚੌਧਰੀ ਮੋਹਿਨ ਦੀ ਬੇਨਤੀ

ਰੁਖ ਮੋਹਿਨ ਨੇ ਵੇਖਿਆ ਗੁਰੂ ਜੀ ਦਾ ਹੱਥ ਜੋੜਕੇ ਗਰਦਨ ਝੁਕਾਈਏ ਜੀ
ਕਹਿੰਦਾ ਤੁਠੇ ਹੋ ਜੇ ਸਚੇ ਪਾਤਸ਼ਾਹੋ ਉਪਰ ਅਸਾਂ ਦੇ ਮਿਹਰ ਕਮਾਈਏ ਜੀ
ਸਾਡੇ ਪਾਸ ਨਾ ਜਿਮੀਂ ਦਾ ਕੋਈ ਟੋਟਾ ਜਿਦੇ ਬੈਠ ਕੇ ਝਟ ਲੰਘਾਈਏ ਜੀ
ਕੌੜੇ ਭੁਲਰਾਂ ਦਾ ਜ਼ੋਰ ਇਸ ਪਾਸੇ ਜਿਮੀਂ ਓਹਨਾਂ ਤੋਂ ਕੁਝ ਦਿਵਾਈਏ ਜੀ
ਲਖਾਂ ਵਿਘੇ ਜ਼ਮੀਨ ਉਹ ਮਲੀ ਬੈਠੇ ਅਸੀਂ ਫਿਰ ਰਹੇ ਬਣ ਕੇ ਪਾਹੀਏ ਜੀ
ਰੋਟੀ ਬੇਟੀ ਦੀ ਸਾਂਝ ਭੀ ਨਾਲ ਓਹਨਾਂ ਅਗੋਂ ਵਾਸਤੇ ਆਪ ਬਣਾਈਏ ਜੀ
ਅਸੀਂ ਟਪਰੀ ਵਾਸ ਹੋਏ ਪਏ ਫਿਰਦੇ ਹਥੀਂ ਆਪਣੀ ਕਿਤੇ ਬੈਠਾਈਏ ਜੀ
ਇਕ ਪਿੰਡ ਜੋਗੀ ਕਰਤਾਰ ਸਿੰਘਾ ਜਿਮੀਂ ਲੈ ਦਿਹੋ, ਮੋੜੀ ਗਡਾਈਏ ਜੀ

ਕੌੜੇ ਭੁਲਰਾਂ ਨੂੰ ਸਤਿਗੁਰਾਂ ਨੇ ਕੁਝ ਜ਼ਮੀਨ ਦੇਣ ਵਾਸਤੇ ਆਖਣਾ

ਦੂਜੇ ਦਿਨ ਬੁਲਾਕੇ ਭੁਲਰਾਂ ਨੂੰ ਕਹਿਆਂ ਸਤਿਗੁਰਾਂ ਵਿਚ ਦੀਵਾਨ ਭਾਈ
ਸੁਣੋਂ ਚੌਧਰੀ ਲਾਲਿਆ ਇਹ ਸਿਧੂ ਤੁਹਾਡੇ ਹੈਨ ਭਰਾਉ ਪਛਾਨ ਭਾਈ
ਇਕ ਪਿੰਡ ਦੀ ਇਹਨਾਂ ਨੂੰ ਜਿਮੀਂ ਦੇਵੋ ਜਿਥੇ ਬੈਠਕੇ ਕਰੇਨ ਗੁਜ਼ਰਾਨ ਭਾਈ
ਰੋਟੀ ਬੇਟੀ ਦੀ ਭੀ ਨਾਲੇ ਸਾਂਝ ਅਗੋਂ ਨਾਲ ਇਹਨਾਂ ਦੇ ਰਖੋ ਸੁਜਾਨ ਭਾਈ
ਇਹ ਫਿਰਦੇ ਟੱਪਰੀ ਵਾਸ ਹੋ ਕੇ ਇਕ ਥਾਂ ਕਿਤੇ ਬੈਠ ਜਾਨ ਭਾਈ
ਗਲ ਸਹਿਜ ਸੁਭਾਵ ਕਰਤਾਰ ਸਿੰਘਾ ਸਤਿਗੁਰੂ ਜੀ ਆਖ ਸੁਨਾਨ ਭਾਈ

ਭੁਲਰਾਂ ਨੇ ਜ਼ਮੀਨ ਦੇਣੋਂ ਇਨਕਾਰ ਕਰਨਾ

ਗਲ ਸੁਣਕੇ ਭੁਲਰਾਂ ਵਟ ਖਾਧਾ ਵੈਰੀ ਛਾਤੀ ਦੇ ਉਤੇ ਬੈਠਾਈਏ ਨਾ
*ਲਾਲੇ, ਕੌੜੇ ਤੇ ਦਿਤੂ, ਬਘੇਲੇ, ਦੌਲੇ ਕਿਹਾ ਗੁਰੂ ਜੀ ਇਉਂ ਸੁਨਾਈਏ ਨਾ
ਇਹ ਤਾਂ ਪਾਹੀ ਨਿਥਾਵੇਂ ਨੇ ਪਏ ਫਿਰਦੇ ਜਿਮੀਂ ਦੇਇ ਸ਼ਰੀਕ ਬਨਾਈਏ ਨਾ
ਤੁਸੀਂ ਪਿੰਡ ਦੀ ਆਖਦੇ ਧਰਤ ਦੇਵੋ ਪੈਰ ਧਰਨ ਦੇਣਾ ਅਸੀਂ ਚਾਹੀਏ ਨਾ
ਅਸਾਂ ਇਹ ਸਫਾਰਸ਼ ਮੰਨਣੀ ਨਹੀਂ ਆਖ ਹੋਰ ਕੁਝ ਮੂੰਹੋਂ ਗੁਵਾਈਏ ਨਾ
ਕੀਤਾ ਭੁਲਰਾਂ ਮਾਨ ਕਰਤਾਰ ਸਿੰਘਾ ਅਦਬ ਰਖਿਆ ਗੁਰਾਂ ਦਾ ਰਾਈ ਏ ਨਾ

ਸਤਿਗੁਰਾਂ ਨੇ ਗੁਸੇ ਹੋਕੇ ਭੁਲਰਾਂ ਨੂੰ ਕਹਿਣਾ

ਤਿੰਨ ਵਾਰ ਜਦ ਕਿਹਾ ਤੇ ਮੰਨਿਆਂ ਨਾ ਗੁਰਾਂ ਆਖਿਆ ਤੁਸਾਂ ਪਛਤਾਵਨਾਂ ਏਂ
ਤੁਸੀਂ ਮਸਤ ਹੰਕਾਰ ਦੇ ਵਿਚ ਹੋਏ ਵੇਲਾ ਗਿਆ, ਨਾਹੀਂ ਹਥ ਆਵਨਾ ਏਂ
ਕੱਚਾ ਵਿਘਾ ਵੀ ਅਜ ਨ ਚਾਹੁ ਦੇਣਾ ਭਾਣਾ ਹੋਰ ਕਰਤਾਰ ਵਰਤਾਵਨਾ ਏਂ
ਗੁਰੂ ਨਾਨਕ ਇਹਨਾਂ ਨੂੰ ਮੇਹਰ ਕਰਕੇ ਇਹ ਸਾਰਾ ਹੀ ਦੇਸ ਦਿਵਾਵਨਾ ਏਂ
ਏਸ ਦੇਸ ਦੇ ਹੋਣਗੇ ਇਹੋ ਰਾਜੇ ਤੁਸਾਂ ਪਾਹੀ ਹੋ ਝਟ ਲੰਘਾਵਨਾ ਏਂ
ਸਾਂਝ ਬੇਟੀ ਦੀ ਨਹੀਂ ਕਬੂਲ ਕਰਦੇ ਬਦਲ ਏਸ ਜਮਾਨੇ ਨੇ ਜਾਵਨਾ ਏਂ
ਤੁਸਾਂ ਪਿਛੇ ਪਿਛੇ ਡੋਲੇ ਲਈ ਫਿਰਨਾ ਏਡਾ ਰੰਗ ਕਰਤਾਰ ਦਿਖਾਵਨਾ ਏਂ
ਦਿਤਾ ਇਹਨਾਂ ਨੂੰ ਰਾਜ ਕਰਤਾਰ ਸਿੰਘਾ ਕਾਇਮ ਰਹੇ ਨਾ ਕਿਸੇ ਮਿਟਾਵਨਾ ਏਂ

ਸ੍ਰੀ ਸਤਿਗੁਰ ਜੀ ਨੇ ਮਰਾਜਕਿਆਂ ਨੂੰ ਹੁਕਮ ਦੇਣਾ

ਕਿਹਾ ਗੁਰੂ ਜੀ ਸਿਧੂਓ ਵਕਤ ਏਸੇ ਡੇਰਾ ਆਪਣਾ ਸਭ ਉਠਾਉ ਭਾਈ
ਏਥੋਂ ਲਹਿੰਦੇ ਪਾਸੇ ਤੁਸੀਂ ਚਲੇ ਜਾਵੋ ਮੰਨੋ ਬਚਨ ਤੇ ਦੇਰ ਨਾ ਲਾਉ ਭਾਈ
ਜਿਸ ਥਾਂ ਉਤੇ ਸੂਰਜ ਡੁਬ ਜਾਵੇ ਓਸੇ ਥਾਂ ਹੀ ਮੋਹੜੀ ਗਡਾਉ ਭਾਈ

*ਭੁਲਰਾਂ ਵਿਚੋਂ ਇਹ ਟੁਰਨੇ ਸਿਰ ਸਨ।

ਪਿੰਡ ਬੰਨ ਨਚਿੰਤ ਹੋ ਬੈਠ ਜਾਵੋ ਸਤਿਗੁਰਾਂ ਦੀ ਆਸ ਰਖਾਉ ਭਾਈ
ਧਾਲੀਵਾਲ ਭੁਲਰ ਜੇਕਰ ਕਰਨ ਧੱਕਾ ਜੰਗ ਬਣ ਮਲੰਗ ਮਚਾਉ ਭਾਈ
ਗੁਰੂ ਹੋਇ ਸਹਾਈ ਕਰਤਾਰ ਸਿੰਘਾ ਡਰ ਕਿਸੇ ਦੇ ਪਾਸੋਂ ਨਾ ਖਾਉ ਭਾਈ

ਸਿਧੂਆਂ ਨੇ ਮਰਾਜ ਪਿੰਡ ਦੀ ਮੋਹੜੀ ਗੱਡਣੀ

ਬਚਨ ਮੰਨਕੇ ਸਿਧੂਆਂ ਗੁਰੂ ਜੀ ਦਾ ਓਸੇ ਵਕਤ ਹੀ ਡੇਰਾ ਉਠਾਇਆ ਜੀ
ਨਾਲ ਲੈ ਕੇ ਸਾਥੀਆਂ ਸਾਰਿਆਂ ਨੂੰ ਮੂੰਹ ਪੱਛਮ ਵਲ ਰਖਾਇਆ ਜੀ
ਟੁਰਦੇ ਕਰਦਿਆਂ ਕੁਝ ਕੁ ਚਿਰ ਲਗਾ ਢਾਈ ਤਿੰਨ ਕੋਹ ਪੰਧ ਮੁਕਾਇਆ ਜੀ
ਦਿਨ ਡੁਬ ਗਿਆ ਜਿਸ ਥਾਂ ਉਤੇ ਓਸੇ ਥਾਉਂ ਡੇਰਾ ਉਤਰਾਇਆ ਜੀ
ਮੋਹੜੀ*ਦਾਦੇ ਦੇ ਨਾਮ ਤੇ †ਗੱਡ ਦਿਤੀ ਰਾਤੋ ਰਾਤ ਵਾੜਾ ਖਿਚਵਾਇਆ ਜੀ
ਧਰਿਆ ਨਾਮ ਮਰਾਜ ਕਰਤਾਰ ਸਿੰਘਾ ਘੜੀ ਨੇਕ ਸੀ ਕੋਈ ਸੁਣਾਇਆ ਜੀ

ਭੁਲਰਾਂ ਨੇ ਸੁਣਕੇ ਮੋਹਣ ਹੋਰਾਂ ਨੂੰ ਉਠਾਉਣ ਜਾਣਾ ਤੇ ਲੜਾਈ ਹੋਣੀ

ਏਸ ਗਲ ਦੀ ਖਬਰ ਹੋਈ ਭੁਲਰਾਂ ਨੂੰ ਅਗੇ ਵਾਂਗ ਉਹ ਜਾ ਧਮਕਾਉਨ ਲਗੇ
ਏਥੋਂ ਚੁਕੋ ਡੇਰਾ ਕਿਤੇ ਚਲੇ ਜਾਵੋ ਵਡਾ ਰੋਅਬ ਫੋਕਾ ਜਤਲਾਉਨ ਲਗੇ
ਏਧਰ ਗੁਰਾਂ ਦਾ ਆਸਰਾ ਸਿਧੂਆਂ ਨੂੰ ਉਹ ਤਕੜੇ ਜਵਾਬ ਸੁਨਾਉਨ ਲਗੇ
ਪਹੁੰਚੀ ਨੌਬਤ ਆਣ ਲੜਾਈ ਤੀਕਰ ਭੁਲਰ ਕਠੇ ਹੋ ਢੋਲ ਵਜਾਉਨ ਲਗੇ
ਸਿਧੂ ਮੋਹਨ ਦੇ ਪੁਤ ਭਜੀਜੇ ਸਾਰੇ ਏਧਰ ਬਰਛੀ ਤੇਗੇ ਚਮਕਾਉਨ ਲਗੇ
ਜੰਗ ਜੁਟ ਪਿਆ ਦੋਹਾਂ ਪਾਸਿਆਂ ਥੀਂ ਸੁਣ ਗੁਰੂ ਜੀ ਪੱਖ ਨਿਭਾਉਨ ਲਗੇ
ਢਾਈ ਤਿੰਨ ਕੋਹਾਂ ਮਾੜੀਓਂ‡ ਪੰਧ ਹੈਸੀ ਪਲ ਪਲ ਦੀ ਖਬਰ ਮੰਗਵਾਉਨ ਲਗੇ
ਭੁਲਰ ਬਹੁਤ ਤੇ ਸਿਧੂ ਪੰਜਾਹ ਕੁ ਸਨ ਤੰਗ ਪੈ ਕੇ ਗੁਰੂ ਧਿਆਉਨ ਲਗੇ
ਬਿਧੀਆ,ਜੇਠਾ,ਪਿਰਾਣਾ ਤੇ ਪੈੜਾ, ਮਾਲੂ ਗਏ ਪਹੁੰਚ ਇਮਦਾਦ ਪੁਚਾਉਨ ਲਗੇ
ਘੋਧੇ ਗੁਰਾਂ ਦੇ ਪਹੁੰਚ ਗਏ ਜਿਸ ਵੇਲੇ ਭੁਲਰ ਵੇਖਕੇ ਪੈਰ ਖਿਸਕਾਉਨ ਲਗੇ
ਭਾਰਾ ਕਰਕੇ ਕੱਠ ਕਰਤਾਰ ਸਿੰਘਾ ਜ਼ੋਰ ਆਪਣਾ ਫੇਰ ਅਜਮਾਉਨ ਲਗੇ

---

*ਚੌਧਰੀ ਮਰਾਜ ਦੇ ਨਾਂ ਤੇ। †ਜਿਸ ਟੋਭੇ ਦੇ ਕੰਢੇ ਮੋਹੜੀ ਗੱਡੀ ਸੀ, ਓਸਦਾ ਨਾਮ ਰਾਮਸਰ ਹੈ। ‡ਮਾੜੀ ਪਿੰਡ ਹੀ ਗੁਰੂ ਸਾਹਿਬ ਜੀ ਦਾ ਜੰਗ ਲਲਾ ਬੇਗ ਆਦਿਕ ਸੂਬਿਆਂ ਨਾਲ ਹੋਇਆ ਸੀ।

*ਜੈਦ ਪੁਰਾਣੇ ਦਾ ਮਰਨਾ ਤੇ ਸਿੱਧੂਆਂ ਦੀ ਫਤੇਹ ਹੋਣੀ

ਤਦੋਂ ਜੈਦ ਪੁਰਾਣਾ ਸੀ ਬੜਾ ਯੋਧਾ ਚੜ *ਸੌਹਰਿਆਂ ਦੀ ਮਦਦ ਆਇਆ ਜੀ
ਕੰਬ ਗਏ ਸਿਧੂ ਸੁਣ ਨਾਮ ਓਹਦਾ ਗੁਰਾਂ ਹੌਂਸਲਾ ਬਹੁਤ ਦਵਾਇਆ ਜੀ
ਕਹਿੰ ‡ਕਾਲਿਆ ਜੈਦ ਨੂੰ ਤੇਰੇ ਹਥੋਂ ਮਰਵਾਵਨਾ ਗੁਰਾਂ ਸੁਨਾਇਆ ਜੀ
ਜਾਓ ਤਕੜੇ ਹੋ ਕੇ ਜੰਗ ਪਾਵੋ ਤੁਹਾਡੀ ਹੋਵੇਗੀ ਫਤੇਹ ਲਖਾਇਆ ਜੀ
ਪਾ ਕੇ ਗੁਰਾਂ ਦੀ ਆਗਯਾ ਹੋ ਤਕੜੇ ਚੜ ਸਿਧੂਆਂ ਢੋਲ ਵਜਾਇਆ ਜੀ
ਢਾਈ ਤਿੰਨ ਸੌ ਗੁਰਾਂ ਦਾ ਲੈ ਯੋਧਾ ਝੰਡਾ ਜਾ ਮੈਦਾਨ ਗੜਾਇਆ ਜੀ
ਓਧਰ ਜੈਦ ਪੁਰਾਣੇ ਤੇ ਭੁਲਰਾਂ ਨੇ ਭਾਰਾ ਕੱਠ ਕਰ ਜੰਗ ਮਚਾਇਆ ਜੀ
ਮਚੀ ਮਾਰ ਦੁਪਾਸਿਓਂ ਬੜੀ ਭਾਰੀ ਮੌਤ ਯੋਧਿਆਂ ਤਾਈ ਖਪਾਇਆ ਜੀ
ਜੈਦ ਕਾਲੇ ਦੇ ਹਥੋਂ ? ਸ਼ਹੀਦ ਹੋਇਆ ਆਣ ਭੁਲਰਾਂ ਹੌਂਸਲਾ ਢਾਹਿਆ ਜੀ
ਗਏ ਛਡ ਮੈਦਾਨ ਕਰਤਾਰ ਸਿੰਘਾ ਸਤਿਗੁਰਾਂ ਭਾਣਾ ਵਰਤਾਇਆ ਜੀ

ਵਾਕ ਕਵੀ

ਮਦਦੀ ਸਿਧੂਆਂ ਦੇ ਵੇਖ ਸਤਿਗੁਰਾਂ ਨੂੰ ਨਾਲੇ ਆਪਣਾ ਸਾਕ ਮਰਵਾਇ ਕਰਕੇ
ਅਗੋਂ ਵਾਸਤੇ ਭੁਲਰ ਪਿਛਾਂਹ ਹਟ ਗਏ ਜ਼ੋਰ ਆਪਣਾ ਸਭ ਅਜ਼ਮਾਇ ਕਰਕੇ
ਜੰਗ ਹੋਏ ਪਿਛੋਂ ਸਤਿਗੁਰੂ ਨੇ ਜੀ ਡੇਰੇ ਵਿਚ ਮਰਾਜ ਦੇ ਲਾਇ ਕਰਕੇ
ਪਕੀ ਪਿੰਡ ਦੀ ਹਦ ਬਣਵਾਇ ਦਿਤੀ ਦੂਰ ਦੂਰ ਘੋੜਾ ਫਿਰਵਾਇ ਕਰਕੇ

---

*ਸਰਦਾਰ ਜੈਦ ਪੁਰਾਣਾ ਭੱਖੜੀ ਪਿੰਡ ਵਾਲਾ ਓਸ ਸਮੇਂ ਚੋਣਵਾ ਯੋਧਾ ਸੀ। ਹੈਸੀ ਭਾਵੇਂ ਸਿਧੂ ਹੀ, ਪਰ ਸਾਕਾਂ ਦੇ ਲਿਹਾਜ ਵਿਚ ਫਸਕੇ ਅਪਣੇ ਭਰਾਵਾਂ ਨੂੰ ਹੀ ਮਾਰਨ ਵਾਸਤੇ ਚੜ ਆਯਾ। ਇਹ ਚੁਰਾਸੀਆਂ ਪਿੰਡਾਂ ਦਾ ਮਾਲ ਗੁਜ਼ਾਰ ਸੀ, ਜੋ ਅਪਣੇ ਬਾਹੂ ਬਲ ਨਾਲ ਹੀ ਬਣ ਗਿਆ ਸੀ।

*ਜੈਦ ਭੁਲਰਾਂ ਵਿਚ ਵਿਆਹਿਆ ਹੋਇਆ ਸੀ।

‡ਕਾਲਾ ਚੌਧਰੀ ਮੋਹਿਨ ਦਾ ਪੁਤਰ ਤੇ ਸਿਧੂਆਂ ਵਿਚ ਬੜਾ ਬਲੀ ਸੀ।

?ਇਹ ਕਾਲਾ ਮੋਹਿਨ ਦਾ ਪੁਤਰ ਸੀ। ਕਈ ਥਾਈਂ ਲਿਖਿਆ ਹੈ ਕਿ ਜੈਦ ਕਰਮ ਚੰਦ ਦੇ ਹਥੋਂ ਮਾਰਿਆ ਗਿਆ ਸੀ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਜਦ ਜੈਦ ਦੇ ਸਾਹਮਣੇ ਕਾਲਾ ਹੋਇਆ ਤਾਂ ਜੈਦ ਨੇ ਬਰਛਾ ਮਾਰਿਆ, ਬਰਛਾ ਕਾਲੇ ਦੀ ਢਾਲ ਨੂੰ ਕੱਟਕ ਓਸ ਦੇ ਮੂੰਹ ਤੇ ਵਜਾ ਤੇ ਕਾਲੇ ਦੇ ਚਾਰ ਦੰਦ ਟੁਟ ਗਏ। ਜਦ ਫਤੇਹ ਹੋਈ ਤਾਂ ਮਰਾਜ ਕੇ ਗੁਰੂ ਜੀ ਨੂੰ ਮਿਲਣ ਗਏ ਤ ਲਗੇ ਬਹਾਦਰੀ ਜਤਾਣ ਤਾਂ ਗੁਰੂ ਜੀ ਨੇ ਆਪਣਾ ਹੱਥ ਦਿਖਾਕੇ ਆਖਿਆ "ਜੋ ਹਥ ਜ਼ਖਮੀ ਹੋਯਾ ਸੀ" ਕਿ ਜਦੋਂ ਜੈਦ ਨੇ ਕਾਲੇ ਨੂੰ ਬਰਛਾ ਮਾਰਿਆ ਅਸਾਂ ਅਗੋਂ ਅਹਿਰਣ ਚੁਕ ਕੇ ਡਾਹ ਦਿਤੀ ਸੀ, ਜੈਦ ਦਾ ਬਰਛਾ ਅਹਿਰਨ ਨੂੰ ਕੱਟਕੇ ਸਾਡੀ ਤਲੀ ਤੇ ਆ ਵੱਜਾ, ਜੇ ਅਸੀਂ ਨਾ ਰੋਕਦੇ ਤਾਂ ਕਾਲਾ ਜ਼ਰੂਰ ਮਾਰਿਆ ਜਾਂਦਾ।

ਏਹ ਪ੍ਰਸੰਗ ਸੂਰਜ ਪ੍ਰਕਾਸ਼ ਵਿਚ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨਾਲ ਹੋਇਆ ਲਿਖਿਆ ਹੈ।

ਦਿਨ ਪੰਦਰਾਂ ਓਥੇ ਹੀ ਰਖ ਡੇਰਾ ਇਕ ਖੂਹ ਦਾ ਟੱਕ ਲੁਵਾਇ ਕਰਕੇ
ਮੁੜ ਆਇ ਡਰੌਲੀ ਕਰਤਾਰ ਸਿੰਘਾ ਫੂਲ ਬੰਸ ਦੀ ਨੀਂ ਲੁਵਾਇ ਕਰਕੇ

ਸਚੇ ਪਾਤਸ਼ਾਹ ਨੇ ਡਰੌਲੀ ਤੋਂ ਅੰਮ੍ਰਿਤਸਰ ਜੀ ਆਉਣਾ

ਇਹ ਸਾਲ ਡਰੌਲੀ ਦੇ ਵਿਚ ਰਹਿ ਕੇ ਪੂਰੀ ਸਿਖਾਂ ਦੀ ਆਸ ਕਰਾਂਵਦੇ ਨੇ
ਸਾਈਂ ਦਾਸ ਪਾਸੋਂ ਫੇਰ ਵਿਦਾ ਹੋ ਕੇ ਅੰਮ੍ਰਿਤਸਰ ਵਲੇ ਚਾਲੇ ਪਾਂਵਦੇ ਨੇ
ਦਬ ਦਬ ਪ੍ਰਤਾਪ ਤੇ ਨਾਲ ਸ਼ਕਤੀ ਨਵੇਂ ਸੈਂਕੜੇ ਸਿਖ ਬਨਾਂਵਦੇ ਨੇ
ਅੰਮ੍ਰਿਤਸਰ ਆ ਗਏ ਕਰਤਾਰ ਸਿੰਘਾ ਸਿਖਾਂ ਸੇਵਕਾਂ ਤਾਈਂ ਤਰਾਂਵਦੇ ਨੇ

ਵਾਕ ਕਵੀ

ਸਾਰਾ ਸਾਲ ਚੁਰਾਸੀਆਂ ਬੀਤ ਗਿਆ ਆਉਣ ਸੰਗਤਾਂ ਕਰਨ ਦੀਦਾਰ ਭਾਈ
ਸਤਿਗੁਰੂ ਜੀ ਨਿਤ ਦੀਵਾਨ ਲਾਉਂਦੇ ਹੋਣ ਰੌਣਕਾਂ ਬੇਸ਼ੁਮਾਰ ਭਾਈ
ਢਾਡੀ ਯੱਸ ਦੀਆਂ ਗਾਉਣ ਨਿਤਵਾਰਾਂ ਲਿਆਉਣਸੰਗਤਾਂ ਘੋੜੇ ਹਥਯਾਰਭਾਈ
ਮੇਲਾ ਹੋਇਆ ਵਸਾਖੀ ਦਾ ਬਹੁਤ ਭਾਰਾ ਜਮਾਂ ਬਹੁਤ ਹੋਏ ਨਰ ਨਾਰ ਭਾਈ
ਚੜੀ ਲਛਮੀ ਬੇਸ਼ੁਮਾਰ ਆ ਕੇ ਜ਼ਰ, ਨਕਦੀ ਸ੍ਰੀ ਦਰਬਾਰ ਭਾਈ
ਦਿਨੋ ਦਿਨ ਪ੍ਰਤਾਪ ਕਰਤਾਰ ਸਿੰਘਾ ਵਾਧੇ ਵਿਚ ਦੇਇ ਰਿਹਾ ਚਮਕਾਰ ਭਾਈ

ਸ੍ਰੀ ਗੁਰੂ ਜੀ ਨੇ ਕਸ਼ਮੀਰ ਜਾਣਾ ਤੇ ਮਾਈ ਭਾਗ ਭਰੀ ਦਾ ਸਾਖੀ

ਸ੍ਰੀ ਨਗਰ ਕਸ਼ਮੀਰ ਦੇ ਵਿਚ ਵਸੇ ਭਾਗ ਭਰੀ ਇਕ ਪਰੇਮ ਵਧਾਇਆ ਉਸਨੇ
*ਮਾਧੋ ਸੋਢੀ ਪਾਸੋਂ ਉਪਦੇਸ਼ ਲੈ ਕੇ ਸਤਿਨਾਮ ਨੂੰ ਰਿਦੇ ਵਸਾਇਆ ਉਸਨੇ
ਸਤਿਗੁਰਾਂਦਾ ਕਿਵੇਂ ਦੀਦਾਰ ਕਰਾਂ ਪਿਛਲੀਉਮਰ ਅੰਦਰ ਇਹੋ ਚਾਹਿਆ ਉਸਨੇ
ਮੈਂ ਬੁਢੜੀ, ਜਾਇ ਨ ਸਕਦੀ ਹਾਂ ਗੁਰੂ ਦੇਣ ਦਰਸ਼ਨ ਚਿਤ ਲਾਇਆ ਉਸਨੇ
ਹਥੀ ਸੂਤ ਬਾਰੀਕ ਬਹੁ ਕਤ ਕਰਕੇ ਸਤਿਗੁਰਾਂ ਲਈ ਰੇਜਾ ਉਣਾਇਆ ਉਸਨੇ
ਬੜਾ ਸੁੰਦਰ ਸਾਫ ਧੁਲਾਇ ਕੇ ਜੀ ਜਾਮਾ ਨਾਲ ਪ੍ਰੀਤ ਬਣਵਾਇਆ ਉਸਨੇ
ਅੰਤਰਜਾਮੀ ਗੁਰੂਨੂੰ ਪਹਿਨਾਵਾਂ ਹਥੀਂਤਦ ਸਫਲ ਹੋਵਾਂ ਇਹ ਪਕਾਇਆ ਉਸਨੇ
ਰਾਤ ਦਿਨੇ ਹੀ ਬੇਨਤੀ ਕਰਨ ਲਗੀ ਡੋਰ ਪ੍ਰੀਤ ਦੀ ਤਾਈਂ ਚਲ ਇਆ ਉਸਨੇ
ਮਛੀ ਵਾਂਗ ਸਤਿਗੁਰਾਂ ਦੇ ਮਨ ਤਾਈਂ ਕੁੰਡੀ ਸਚੇ ਪਰੇਮ ਦੀ ਫਾਹਿਆ ਉਸਨੇ
ਵਸ ਭਗਤਾਂ ਗੁਰੂ ਕਰਤਾਰ ਸਿੰਘਾਂ ਰਖ ਸਿਦਕ ਭਰੋਸਾ ਧਿਆਇਆ ਉਸਨੇ

ਤਥਾ

ਭਾਗ ਭਰੀ ਦੇ ਪਰੇਮ ਨੇ ਖਿਚ ਕੀਤੀ ਅੰਮ੍ਰਿਤਸਰੋਂ ਸਤਿਗੁਰੂ ਜੀ ਤਯਾਰ ਹੋਏ

---

*ਮਾਧੋ ਸੋਢੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਗਿਆ ਅਨੁਸਾਰ ਕਸ਼ਮੀਰ ਵਿਚ ਸਿਖੀ ਪ੍ਰਚਾਰ ਕਰਨ ਵਾਸਤੇ ਗਿਆ ਸੀ।

ਕੁਝ ਲੈ ਕੇ ਨਾਲ ਅਸਵਾਰ ਚੁਣਵੇਂ ਰੁਖ ਵਲ ਕਸ਼ਮੀਰ ਦੇ ਧਾਰ ਹੋਏ
ਸਿਆਲ ਕੋਟ ਤੋਂ ਲੰਘ ਚਪਰਾੜ ਪਹੁੰਚੇ* ਚਸ਼ਮਾ ਕਰ ਜਾਰੀ ਖੁਸ਼ੀ ਭਾਰ ਹੋਏ
ਮੀਰ ਪਰ ਚੌਂਪਟ ਬੀਰਮ ਦਾਸ ਤਾਈਂ ਤਾਰ ਦਾਖਲ ਵਿਚ ਪਹਾਰ ਹੋਏ
ਕੈਣ ਪਿੰਡ ਵਾਲੇ ਝੰਗੜ ਦਿੱਜ ਤਾਈਂ ਦੇਇ ਉਪਦੇਸ਼ ਗੁਰ ਤਾਰਨੇ ਹਾਰ ਹੋਏ
ਮਲੇ ਤਾਈਂ ਸਮਾਣੀ ਜਾ ਤਾਰਿਓ ਨੇ ਹੋਰ ਸੈਂਕੜੇ ਜੀਆਂ ਉਧਾਰ ਹੋਏ
ਏਸੇ ਤਰਾਂ ਸਤਿਗੁਰ ਜੀ ਹੌਲੀ ਹੌਲੀ ਲੰਘ ਪੀਰ ਪੰਜਾਲ ਤੋਂ ਪਾਰ ਹੋਏ
ਹੋਇ ਖੁਸ਼ ਸਤਿਗੁਰੂ ਕਰਤਾਰ ਸਿੰਘਾ ਵਿਚ ਰਾਹਾਂ ਦੇ ਸੈਰ ਸ਼ਿਕਾਰ ਹੋਏ

## ਝੰਡੇ ਨਾਮ ਸਿੱਖ ਦੀ ਸਾਖੀ

ਦਾਬਿਸਤਾਨ ਮੁਜਾਹਿਬਦੇ ਵਿਚ ਲਿਖਿਆ ਮੋਹਸਨਫਾਨੀਨੇਇਹਲਿਖਾਇਆ ਸੀ
ਸਤਿਗੁਰੂ ਜੀ ਗਏ ਬੈਰਾਮ ਗਲੇ ਠਹਿਰ ਸੈਰ ਸ਼ਿਕਾਰ ਨੂੰ ਚਾਹਿਆ ਸੀ
ਝੰਡਾ ਨਾਮ ਇਕ ਸਿਖ ਸੀ ਨਾਲ ਜਾਂਦਾ ਇਕ ਥਾਂ ਉਸ ਤਈਂ ਠਹਿਰਾਖਿਆਸੀ
ਅਸੀਂ ਆਵਾਂਗੇ ਫੇਰ ਤੂੰ ਨਾਲ ਚਲੀਂ ਸਤਿਗੁਰਾਂ ਨੇ ਹੁਕਮ ਸੁਨਾਇਆ ਸੀ
ਆਪ ਚਲੇ ਗਏ ਅਗਾਂ ਸ਼ਿਕਾਰ ਖੇਡਨ ਪਰਤ ਪਿਛਾਂ ਨ ਚਿਤ ਲੁਭਾਇਆ ਸੀ
ਤਿੰਨ ਦਿਨ ਰਹੇ ਖੇਡਦੇ ਉਸ ਪਾਸੇ ਝੰਡੇ ਓਥੋਂ ਨ ਕਦਮ ਹਿਲਾਇਆ ਸੀ
ਜਦ ਪਰਤ ਕੇ ਸਤਿਗੁਰੂ ਪਿਛਾਂ ਆਏ ਓਸੇ ਥਾਂ ਝੰਡਾ ਖੜਾ ਪਾਇਆ ਸੀ
ਵੇਖ ਸਿਦਕ ਹੋਇ ਖੁਸ਼ ਕਰਤਾਰ ਸਿੰਘਾ ਸਿਖੀ ਸੌਂਪ ਮਹੰਤ ਬਨਾਇਆ ਸੀ

### ਕਸ਼ਮੀਰ ਵਿਚ ਦਰਸ਼ਨ

ਓਧਰ ਮਾਈ ਦੇ ਪਰੇਮ ਨੇ ਖਿਚ ਕੀਤੀ ਸ੍ਰੀ ਨਗਰ ਪਹੁੰਚੇ ਫੇਰ ਜਾਇ ਸਤਿਗੁਰ
ਲੰਘ ਕਾਠੀ ਦਰਵਾਜਿਉਂ ਗਏ ਅੰਦਰ ਘੋੜਾ ਬੂਹੇ ਅਗੇ ਜਾ ਠਹਿਰਾਇ ਸਤਿਗੁਰ
ਸੇਵਾ ਦਾਸ ਬੇਟਾ ਭਾਗਭਰੀ ਦਾ ਸੀ ਬਾਹਰ ਨਿਕਲਿਆ ਪੁਛਪੁਛਾਇ ਸਤਿਗੁਰ
ਅੰਦਰ ਜਾਇ ਕੇ ਮਾਤਾ ਨੂੰ ਦਸਿਓ ਸੂ ਵਡੀ ਮਿਹਰ ਕਰਕੇ ਚਲ ਆਇ ਸਤਿਗੁਰ
ਕੌਣ ਮਾਈ ਦੀ ਖੁਸ਼ੀ ਦਾ ਅੰਤ ਪਾਵੇ ਖੜ ਪਲੰਘ ਵਿਛਾ ਬੈਠਾਇ ਸਤਿਗੁਰ
ਫੇਰ ਸਹਿਜ ਸੁਭਾਵ ਕਰਤਾਰ ਸਿੰਘਾ ਕਹਿੰਦੇ ਮਾਈ ਦੇ ਤਾਈਂ ਸੁਨਾਇ ਸਤਿਗੁਰ

---

*ਸਤਿਗੁਰੂ ਜੀ ਦੀ ਅਸਵਾਰੀ ਜਾ ਰਹੀ ਸੀ, ਇਕ ਬ੍ਰਾਹਮਣ ਖੜਾ ਦੇਖ ਰਿਹਾ ਸੀ। ਸ੍ਰੀ ਗੁਰੂ ਜੀ ਨੇ ਪੁਛਿਆ ਭਾਈ ਏਥ ਕਿਤੇ ਨੇੜੇ ਜਲ ਹੈ, ਅਸਾਂ ਸੁਚੇਤ ਪਾਣੀ ਹੋਣਾ ਹੈ ? ਉਸ ਨੇ ਮਸਖਰੀ ਕੀਤੀ ਕਿ ਆਪ ਸਤਿਗੁਰੂ ਹੋ, ਜਿਥੇ ਚਾਹੋ ਜਲ ਕਢ ਲਵੋ ਚੋਜੀ ਸਤਿਗੁਰ ਜੀ ਓਥੇ ਹੀ ਉਤਰ ਪਏ ਤੇ ਹਥ ਦਾ ਬਰਛਾ ਜ਼ੋਰ ਨਾਲ ਮਾਰਿਆ, ਜਿਸ ਨਾਲ ਜਮੀਨ ਵਿਚੋਂ ਪਾਣੀ ਦੀਆਂ ਧਾਰਾਂ ਫੁਟ ਪਈਆਂ। (ਸੂਰਜ ਪ੍ਰਕਾਸ਼ ਰਾਸ ਪੰਜਵੀ ਅਧਯਾਇ ੪੮)

ਤਥਾ

ਸਾਡੇ ਵਾਸਤੇ ਜਾਮਾ ਸੁਵਾਇਆ ਜਿਹੜਾ ਦਿਹ ਪਹਿਨੀਏਂ ਝਬ ਲਿਆਇ ਮਾਈ
ਸਤਿਗੁਰੂ ਜੀ ਵੇਖ ਕੇ ਖੁਸ਼ ਹੋਏ ਹਥੀਂ ਆਪਣੀ ਜਾਮਾ ਪਹਿਨਾਇ ਮਾਈ
ਪੂਰੀ ਹੋਈ ਪਰਤੱਗਯਾ ਧਾਰੀ ਹੋਈ ਵਿਚ ਖੁਸ਼ੀ ਨ ਮੂਲੋਂ ਸਮਾਇ ਮਾਈ
ਅੰਤ ਸਮਾਂ ਹੋਸੀ ਪੁਜਾ ਆਇ ਨੇੜੇ ਗੁਰ ਚਰਨੀਂ ਸੁਰਤ ਟਿਕਾਇ ਮਾਈ
ਦਰਸ਼ਨ ਕਰਦੀ ਜੋਤ ਵਿਚ ਲੀਨ ਹੋ ਗਈ ਸਪ ਕੁੰਜ ਵਾਂਗੂੰ ਦੇਹ ਤਜਾਇ ਮਾਈ
ਗੁਰ ਪੁਰੀ ਨੂੰ ਗਈ ਕਰਤਾਰ ਸਿੰਘਾ ਵਡੇ ਯੋਗੀਆਂ ਦੀ ਗਤੀ ਪਾਇ ਮਾਈ

# ਕੱਟੂ ਸ਼ਾਹ ਦੀ ਸਾਖੀ

ਸਤਿਗੁਰੂ ਆਇ ਦੂਰੋਂ ਚਲ ਏਧਰ ਸੁਣ ਸਿਖ ਕਸ਼ਮੀਰ ਦੇ ਆਂਵਦੇ ਨੇ
ਚੁਣ ਚੁਣ ਪਹਾੜ ਦੇ ਮੇਵਿਆਂ ਨੂੰ ਸਤਿਗੁਰਾਂ ਦੇ ਲਈ ਲਿਆਂਵਦੇ ਨੇ
ਕੱਟੂ ਸ਼ਾਹ ਇਕ ਗੁਰਾਂ ਦਾ ਸਿਖ ਓਧਰ ਕੁਝ ਸਿਖ ਓਹਦੇ ਡੇਰੇ ਜਾਂਵਦੇ ਨੇ
ਰਾਤ ਕੱਟ ਦਿਨੇ ਸ੍ਰੀ ਨਗਰ ਜਾਣਾ ਚੀਜ ਵਸਤ ਸੰਭਾਲ ਰਖਾਂਵਦੇ ਨੇ
ਟੁਰਨ ਲਗਿਆਂ ਨੂੰ ਕੱਟੂ ਸ਼ਾਹ ਕਹਿੰਦਾ ਭਾਂਡੇ ਵਿਚ ਕੀਹ ਖੋਲ ਦਿਖਾਂਵਦੇ ਨੇ
ਸ਼ਹਿਦ ਵੇਖ ਕੇ ਆਖਦਾ ਦਿਹੋ ਮੈਨੂੰ ਅਗੋਂ ਸਿਖ ਉਹ ਆਖ ਸੁਨਾਂਵਦੇ ਨੇ
ਸੁਚਾ ਲੈ ਚਲੇ ਗੁਰਾਂ ਵਾਸਤੇ ਹਾਂ ਓਹਨੂੰ ਦਿਤਾ ਨ ਕਦਮ ਉਠਾਂਵਦੇ ਨੇ
ਡੇਰੇ ਗੁਰਾ ਦੇ ਪਹੁੰਚ ਕਰਤਾਰ ਸਿੰਘਾ ਸੋਹਣੇ ਦਰਸ਼ਨਾ ਦੇ ਤਾਈਂ ਪਾਂਵਦੇ ਨੇ

ਸ਼ਹਿਦ ਵਿਚ ਕੀੜੇ ਤੇ ਸ੍ਰੀ ਗੁਰੂ ਜੀ ਦਾ ਉਪਦੇਸ਼

ਸ਼ਹਿਦ ਖੋਲਕੇ ਰਖਯਾ ਗੁਰਾਂ ਅਗੇ ਜਦ ਵੇਖਿਆ ਹੋਏ ਹੈਰਾਨ ਭਾਈ
ਵਿਚ ਸ਼ਹਿਦ ਕੀੜੇ ਤੁਰਦੇ ਨਜਰ ਆਏ ਹਸ ਗੁਰੂ ਜੀ ਬਚਨ ਸੁਨਾਣ ਭਾਈ
ਦੇਣੋ ਸਿਖ ਨੂੰ ਤੁਸਾਂ ਇਨਕਾਰ ਕੀਤਾ ਏਹੋ ਲਿਹੁ ਕਸੂਰ ਪਛਾਨ ਭਾਈ
ਰਸਨਾ ਸਿਖ ਦੀ ਜੋ ਗੋਲਕ ਗੁਰਾਂ ਦੀ ਏ ਜਿਹੜੇ ਸਿਖਾਂ ਨੂੰ ਸਿਖ ਖੁਵਾਨ ਭਾਈ
ਉਹ ਸਾਨੂੰ ਹੀ ਪਹੁੰਚਦਾ ਸਮਝ ਲਵੋ ਗੁਰ ਸਿਖ ਇਕੋ ਰੂਪ ਜਾਨ ਭਾਈ
ਇਹ ਸੁਣਕੇ ਫੇਰ ਉਹ ਪਿਛਾਂ ਪਰਤੇ ਪਹੁੰਚੇ ਪਾਸ ਕੱਟੂ ਸ਼ਾਹ ਆਨ ਭਾਈ
ਕਰ ਬੇਨਤੀ ਓਸਦੇ ਚਰਨ ਪਕੜੇ ਸ਼ਹਿਦ ਮੇਵਿਆਂ ਨਾਲ ਰਿਝਾਨ ਭਾਈ
ਸਭ ਸੁਧ ਹੋ ਗਏ ਕਰਤਾਰ ਸਿੰਘਾ ਗੁਰ ਸਿਖਾਂ ਦਾ ਮਾਨ ਵਧਾਨ ਭਾਈ

ਸ੍ਰੀ ਗੁਰੂ ਜੀ ਨੇ ਕਸ਼ਮੀਰ ਤੋਂ ਵਾਪਸ ਹੋਣਾ

ਸੇਵਾ ਦਾਸ ਦੇ ਤਾਈਂ ਦਸਤਾਰ ਦੇਇਕੇ ਗੁਰੂ ਪਿਛਾਂ ਨੂੰ ਰੁਖ ਪਰਤਾ ਆਏ

ਕਰਦੇ ਸੈਰ ਸ਼ਿਕਾਰ ਪਹਾੜ ਵਿਹੰਦੇ ਸਿਖਾਂ ਸੇਵਕਾਂ ਤਾਈਂ ਤਰਾ ਆਏ
ਲੰਘ ਜਿਹਲਮੋਂ ਹੋ *ਗੁਜਰਾਤ ਥਾਣੀ ਚਲ ਹਾਫਜ਼ਾਬਾਦ ਦੇ ਦਾ ਆਏ
ਓਥੋਂ ਜਾਇ ਪਹੁੰਚੇ ਨਨਕਾਣੇ ਸਾਹਿਬ ਲੋਕ ਬਾਰ ਦੇ ਹੁਮ ਹੁਮਾ ਆਏ
ਅਠਵੇਂ ਦਿਨ ਨਿਮਾਣੀ ਦਾ ਵੇਖ ਮੇਲਾ ਗੁਰੂ †ਮੱਦਰੀਂ ਡੇਰਾ ਉਠਾ ਆਏ
ਓਥੋਂ ਮੱਟਵੀਂ ਆਏ ਕਰਤਾਰ ਸਿੰਘਾ ਦੂਰ ਦੇਸ ਦੇ ਸਫਰ ਮੁਕਾ ਆਏ

੧੧ ਸੈਣ ੧੬੭੨ ਤੀਜੀ ਸ਼ਾਦੀ

ਡੇਰਾ ਮੱਟਵੀਂ ਹੀ ਸਤਿਗੁਰਾਂ ਦਾ ਸੀ ‡ਮਢਿਆਲੀ ਵਾਲੇ ਦਯਾ ਰਾਮ ਭਾਈ
ਸ਼ਗਨ ਬੇਟੀ ਦਾ ਓਥੇ ਹੀ ਭੇਜ ਦਿਤਾ ਕਰ ਆਜਜ਼ੀ ਬਣ ਗੁਲਾਮ ਭਾਈ
ਸਤਿਗੁਰਾਂ ਨੇ ਕਰ ਮਨਜ਼ੂਰ ਲਿਆ ਕਰ ਝਬਦੇ ਹੀ ਇੰਤਜਾਮ ਭਾਈ
ਚੌਥੀ ਸਾਵਣੋ ਤੇ ਐਤਵਾਰ ਹੈਸੀ ਹੋਇਆ ਕੰਮ ਇਹ ਖਤਮ ਤਮਾਮ ਭਾਈ
ਡੋਲਾ ਲੈ ਤੀਜਾ ਅੰਮ੍ਰਿਤਸਰ ਪਹੁੰਚੇ ਹੁੰਦੇ ਸ਼ਾਦਯਾਨੇ ਸੁਭਾ ਸ਼ਾਮ ਭਾਈ
ਲੰਮਾ ਸੈਰ ਕਰ ਆਏ ਕਰਤਾਰ ਸਿੰਘਾ ਕਰਦੇ ਬੈਠਕੇ ਗੁਰੂ ਆਰਾਮ ਭਾਈ

ਵਾਕ ਕਵੀ

ਗੁਰੂ ਹਰਿਗੋਬਿੰਦ ਜੀ ਜੁਵਾਨ ਹੋਏ ਬੇ ਮਿਸਾਲ ਹੋਏ ਬਲਵਾਨ ਯੋਧੇ
ਕਿਸੇ ਵੇਲੇ ਦੀ ਖਾਸ ਉਡੀਕ ਉਤੇ ਜਮਾਂ ਆਪਣੇ ਪਾਸ ਕਰਾਨ ਯੋਧੇ
ਘੋੜੇ ਸ਼ਸਤਰ ਦੇਂਵਦੇ ਖਰਚ ਖੁਲੇ ਜਿਹੜੇ ਟਿਕਣ ਗੁਰਾਂ ਪਾਸ ਯੋਧੇ
ਰੋਜ਼ ਸਤਿਗੁਰੂ ਸੈਰ ਸ਼ਿਕਾਰ ਚੜਦੇ ਮਾਰੂ ਵਜਦੇ ਨਾਲ ਲੈ ਜਾਨ ਯੋਧੇ
ਹੋਣ ਘੋੜ ਦੋੜਾਂ ਨੇਜ਼ਾ ਬਾਜੀਆਂ ਜੀ ਸ਼ਸਤਰ ਵਿਦਯਾ ਨਿਤ ਕਮਾਨ ਯੋਧੇ
ਹਿੰਦੁਸਤਾਨ ਵਿਚੋਂ ਕਈ ਟਿਕੇ ਆ ਕੇ ਰਾਜਪੂਤ ਬਲਵਾਨ ਮਹਾਨ ਯੋਧੇ
ਸ਼ਸਤਰ ਪਹਿਨਕੇ ਕਰਕੇ ਕਮਰ ਕੱਸੇ ਜਦੋਂ ਬੈਠਦੇ ਵਿਚ ਦੀਵਾਨ ਯੋਧੇ
ਮਹਿਮਾ ਓਸ ਵੇਲੇ ਦੀ ਨਾ ਗਣੀ ਜਾਂਦੀ ਦਲ ਬੈਠਦੇ ਸ਼ੇਰਾਂ ਸਮਾਨ ਯੋਧੇ

---

*ਗੁਜਰਾਤ ਗੁਰੂ ਜੀ ਗਏ ਤਦ ਓਥੋਂ ਦੇ ਲੋਕਾਂ ਨੇ ਕੁਝ ਅਦਬ ਨਾ ਕੀਤਾ, ਇਹ ਵੇਖ ਗੁਰਾਂ ਨੇ ਬਚਨ ਕੀਤਾ "ਗੁਜਰਾਤ ਮਸਖਰੀ ਪੜਕੇ ਖੱਲ, ਮਾਤ ਪਿਤਾ ਕੀ ਕਰਦੇ ਨਕਲ, ਕਦ ਬੁਡ ਹੈ ਹੜ ਕੇ ਜਲ।" ਇਹ ਸਰਾਪ ਸੁਣਕੇ ਪੀਰ ਦੌਲੇ ਸ਼ਾਹ ਨੇ ਸ੍ਰੀ ਗੁਰੂ ਜੀ ਦੇ ਚਰਨ ਆ ਫੜੇ ਤੇ ਬਖਸ਼ਨ ਲਈ ਬਨਤੀ ਕੀਤੀ, ਤਾਂ ਫਰ ਬਚਨ ਹੋਇਆ "ਸ਼ਾਹ ਦੌਲਾ ਮੌਲਾ ਕਾ ਫਕੀਰ, ਗੁਜਰਾਤ ਵਸੇ ਬ ਪੀਰ।

†ਏਥੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਦਾ ਜੋੜਾ ਤੇ ਹਥ ਦਾ ਆਸਾ ਰਖਯਾ ਹੋਇਆ ਹੈ, ਜੋੜਾ ਛੁਹਾਇਆਂ ਹਜੀਰਾਂ ਦਾ ਰੋਗ ਚਲਾ ਜਾਂਦਾ ਹੈ। ਹੁਣ ਇਹ ਪਿੰਡ ਪਾਕਿਸਤਾਨ ਵਿਚ ਆ ਗਿਆ ਹੈ ਤੇ ਸੁਣਿਆ ਹੈ ਕਿ ਓਹ ਲੋਕ ਪਟਿਆਲੇ ਦੇ ਪਾਸ ਜਾ ਬੈਠੇ ਹਨ।

‡ਮਢਿਆਲੀ ਮਾਤਾ ਮਹਾ ਦੇਵੀ ਜੀ ਜਿਸ ਟਾਲੀ ਨਾਲ ਪੀਂਘ ਝੂਟਦੇ ਹੁੰਦੇ ਸਨ, ਹੁਣ ਓਸ ਟਾਹਲੀ ਦਾ ਦਰਸ਼ਨ ਹੁੰਦਾ ਹੈ ਤੇ ਗੁਰਦੁਆਰ ਦਾ ਨਾਮ ਚੁਟਾਹਲਾ ਸਾਹਿਬ ਹੈ।

ਪੈਂਦਾ ਖਾਂ ਹੋ ਗਿਆ ਜੁਆਨ ਭਾਰਾ ਭੈ ਜਿਸ ਨੂੰ ਵੇਖ ਕੇ ਖਾਨ ਔਧੇ
ਸਮਾਂ ਨੇੜੇ ਹੀ ਹੁਣ ਕਰਤਾਰ ਸਿੰਘਾ ਸ਼ਾਹੀ ਫੌਜਾਂ ਨੂੰ ਚਣੇ ਚਬਾਨ ਔਧੇ

ਬਾਦਸ਼ਾਹ ਸ਼ਾਹ ਜਹਾਨ

ਸੋਲਾਂ ਸੌ ਚੁਰਾਸੀਏ ਸਾਲ ਅੰਦਰ ਜਹਾਂਗੀਰ ਵਸ ਕਾਲ ਪਛਾਨ ਹੋਇਆ
ਓਹਦੀ ਮੌਤ ਪਿਛੋਂ ਦਿਲੀ ਤਖਤ ਉਤੇ ਸ਼ਾਹਜਹਾਨ ਬਹਿਕੇ ਹੁਕਮਰਾਨ ਹੋਇਆ
ਚੜਦੀਉਮਰ ਜੁਵਾਨੀਤੇ ਤੇਜ਼ ਦਿਲਦਾ ਖੁਦਮੁਖਤਾਰ ਮਾਲਕਹਿੰਦੁਸਤਾਨਹੋਇਆ
ਇਹਦੇ ਨਾਲਗਈ ਵਿਗੜ ਕਰਤਾਰਸਿੰਘਾ ਇਹਾਹੁਕਮਆਰੱਬਰਹਿਮਾਨ ਹੋਇਆ

ਕੀਰਤ ਪੁਰ ਦੀ ਮੋਹੜੀ ਗੱਡਣੀ

ਸ਼ਾਹ ਦਿਲੀਉਂ ਚਲ ਲਾਹੌਰ ਆਇਆ ਏਥੇ ਆਨ ਕੇ ਜਸ਼ਨ ਮਨਾਇਆ ਜੀ
ਰਾਜੇ ਆਏ ਪਹਾੜੀਏ ਮਿਲਨ ਸਾਰੇ ਨਾਲੇ ਸਤਿਗੁਰਾਂ ਤਾਈਂ ਬੁਲਾਇਆ ਜੀ
ਰਾਗ ਰੰਗ ਬਹੁਤੇ ਦਿਨ ਰਹੇ ਹੁੰਦੇ ਸਮਾਂ ਖੁਸ਼ੀ ਦੇ ਵਿਚ ਨਿਬਾਹਿਆ ਜੀ
ਤਾਰਾ ਚੰਦ ਹੰਡੂਰੀਏ ਥਾਂ ਓਸੇ ਸਤਿਗੁਰਾਂ ਦੇ ਤਾਈਂ ਸੁਣਾਇਆ ਜੀ
ਚਲੋ ਦੇਸ਼ ਮੇਰੇ ਕਰੋ ਵਾਸ ਗੁਰ ਜੀ ਬੜਾ ਪਰੇਮ ਤੇ ਨੇਮ ਦਖਾਇਆ ਜੀ
ਗੁਰਾਂ ਵੇਖ ਕੇ ਉਸ ਦੀ ਪਰੀਤ ਸਚੀ 'ਗੁਰਦਿਤਾ ਜੀ' ਨਾਲ ਟੁਰਾਇਆ ਜੀ
ਸੋਲਾਂ ਸੌ ਚੁਰਾਸੀਏ ਸਾਲ ਅੰਦਰ ਸੋਹਣਾ ਥਾਂ ਪਸੰਦ ਜੋ ਆਇਆ ਜੀ
ਮੋਹੜੀ ਗੱਡ ਦਿਤੀ ਕਰਤਾਰ ਸਿੰਘਾ ਟਿਕੇ ਕੀਰਤ ਪੁਰ ਵਸਾਇਆ ਜੀ

ਕੌਲਸਰ ਦਾ ਬਣਨਾ

ਸਤਿਸੰਗ ਦੇ ਰੰਗ ਵਿਚ ਰੱਤੀ ਕੋਲਾਂ ਮਾਇਆ ਦਾ ਮੋਹ ਘਟਾਂਵਦੀ ਸੀ
ਸਤਿਗੁਰਾਂ ਦਾ ਦਰਸ ਦੀਦਾਰ ਕਰਦੀ ਨਾਮ ਜਪਦੀ ਦਿਨ ਲੰਘਾਂਵਦੀ ਸੀ
ਓਹਦੇ ਪਾਸ ਸੀ ਕੀਮਤੀ ਬਹੁਤ ਜ਼ੇਵਰ ਸ਼ੁਭ ਅਰਥ ਲਗਾਵਨੇ ਚਾਂਹਵਦੀ ਸੀ
ਇਕ ਦਿਨ ਸਤਿਗੁਰਾਂ ਦੇ ਧਰ ਅਗੇ ਹੋ ਅਧੀਨ ਇਹ ਬਚਨ ਸੁਨਾਂਵਦੀ ਸੀ
ਇਹਨੂੰ ਖਰਚ ਕਰੋ ਭਲੇ ਅਰਥ ਕਿਧਰੇ ਬੜੀ ਪਰੀਤ ਦੀ ਰੀਤ ਜਤਾਂਵਦੀ ਸੀ
ਗੁਰੂ ਚੰਦ ਸਵਰੂਪ ਕਰਤਾਰ ਸਿੰਘਾ ਦੋਵੇਂ ਨੈਨ ਚਕੋਰ ਬਨਾਂਵਦੀ ਸੀ

ਤਥਾ

ਓਹਦੀ ਕਾਮਨਾ ਸੀ 'ਨਾਮ ਰਹੇ ਮੇਰਾ' ਸਤਿਗੁਰਾਂ ਨੇ ਇਹੋ ਵਿਚਾਰ ਕਰਕੇ
ਵੇਚ ਜ਼ੇਵਰ, ਕੁਝ ਖਜ਼ਾਨਿਓਂ ਪਾ ਬਾਬੇ ਬੁਢੇ ਜੀ ਤਾਈਂ ਮੁਖਤਾਰ ਕਰਕੇ
ਕੌਲਸਰ ਬਣਾਵਣਾ ਸ਼ੁਰੂ ਕੀਤਾ ਪਰਉਪਕਾਰ ਦੀ ਗਲ ਨੂੰ ਧਾਰ ਕਰਕੇ
ਚਾਰ ਬਰਸ ਦੇ ਵਿਚ ਕਰਤਾਰ ਸਿੰਘਾ ਕਰ ਲਿਆ ਸੀ ਤਯਾਰ ਸੁਧਾਰ ਕਰਕੇ

ਸ਼ਾਹ ਜਹਾਨ ਦਾ ਮੇਲ

ਸੋਲਾਂ ਸੌ ਪਚਾਸੀਏ ਸਾਲ ਚੜਦੇ ਸ਼ਾਹ ਫੇਰ ਲਾਹੌਰ ਵਿਚ ਆਇਆ ਜੀ
ਰੁਸਤਮ ਖਾਂ ਕਾਜ਼ੀ ਜਾਕੇ ਪਾਸ ਓਹਦੇ ਫੇਰ ਵਾਊਵੇਲਾ ਬਹੁ ਮਚਾਇਆ ਜੀ
ਮੁਸਲਮਾਨ ਅਮੀਰਾਂ ਨੇ ਈਰਖਾ ਰੱਖ ਬਾਦਸ਼ਾਹ ਦੇ ਤਾਈਂ ਭੁਖਾਇਆ ਜੀ
ਫੇਰ ਕੌਲਾਂ ਵਲੋਂ ਵਧ ਘਟ ਕਹਿਕੇ ਸ਼ਾਹ ਨੂੰ ਗੁਰਾਂ ਦੇ ਵਲੋਂ ਫਿਰਾਇਆ ਜੀ
ਸੁਲਹੀ ਖਾਂ ਦੇ ਪੁਤਰ ਜਮਾਲ ਖਾਂ ਨੇ ਆ ਹੋਰ *ਫਤੂਰ ਉਠਾਇਆ ਜੀ
ਮੇਰੇ ਬਾਪ ਨੂੰ ਹਰਿਗੋਬਿੰਦ ਦੇ ਪਿਉ ਕਤਲ ਡਾਕੂਆਂ ਤੋਂ ਕਰਵਾਇਆ ਜੀ
ਓਹ ਬਦਲਾ ਮੈਨੂੰ ਦੁਵਾਇਆ ਜਾਵੇ, ਐਵੇਂ ਆਣ ਢਕਵੰਜ ਹਿਲਾਇਆ ਜੀ
ਦਾਹਵਾ ਪਿੰਡ ਰੁਹੀਲੇ ਦਾ ਚੰਦੂ ਦੇ *ਪੁਤ ਕਰ, ਆਪਣਾ ਪੈਰ ਅੜਾਇਆ ਜੀ
ਇਹਨਾਂ ਵਿਚੇ ਹੀ ਜਾ *ਮਿਹਰਵਾਨ ਰਲਿਆ ਗੁਰਿਆਈਦਾ ਹੱਕ ਜਤਾਇਆ ਜੀ
ਪਾਸੋਂ ਕਈਆਂ ਅਮੀਰਾਂ ਵਜੀਰਾਂ ਨੇ ਭੀ ਬਾਦਸ਼ਾਹ ਦੇ ਤਾਈਂ ਭੜਕਾਇਆ ਜੀ
ਫੌਜਾਂ ਹਰਿਗੋਬਿੰਦ ਨੇ ਰੱਖੀਆਂ ਨੇ ਸੱਚਾ ਪਾਤਸ਼ਾਹੁ ਅਖਵਾਇਆ ॥
ਬਾਦਸ਼ਾਹ ਨੇ ਫੇਰ ਕਰਤਾਰ ਸਿੰਘਾ ਸਤਿਗੁਰਾਂ ਦੇ ਤਾਈਂ ਬੁਲਾਇਆ ਜੀ

ਸਤਿਗੁਰਾਂ ਨੇ ਲਾਹੌਰ ਜਾਣਾ

ਸਤਿਗੁਰੂ ਜੀ ਸਦਾ ਨਿਧੜਕ ਯੋਧੇ ਲਾਹੌਰ ਲੈ ਕੁਝ ਅਸਵਾਰ ਜਾਂਦੇ
ਡੇਰਾ ਲਾਇਆ ਮੁਜੰਗਾਂ ਦੀ ਧਰਮਸਾਲਾ ਫੇਰ ਸ਼ਾਹ ਨੂੰ ਮਿਲਨ ਦਰਬਾਰ ਜਾਂਦੇ
ਸਤਿਗੁਰਾਂ ਦੇ ਤੇਜ਼ ਪ੍ਰਤਾਪ ਅਗੇ ਦੋਖੀ ਦੱਬ ਭੈੜੇ ਘੇਸ ਮਾਰ ਜਾਂਦੇ
ਕੋਈ ਸਾਹਮਣੇ ਬੋਲ ਨਾ ਸਕਿਆ ਜੀ ਸਣੇ ਬਾਦਸ਼ਾਹ ਬਣ ()ਸੱਜਾਰ ਜਾਂਦੇ
ਜਹਾਂਗੀਰ ਦੇ ਵਕਤ ਦਾ :ਠਹਿਰਾਇਆ ਜੋ ਓਹ ਪੁਚਾ ਡੇਰੇ ਅਹਿਲਕਾਰ ਜਾਂਦੇ
ਓਸੇ ਤਰਾਂ ਰਹੀ ਬਣੀ ਜ਼ਾਹਰਦਾਰੀ ਪੈ ਫਰਕ ਦਿਲੀਂ ਭਾਵੇਂ ਭਾਰ ਜਾਂਦੇ
ਆਪੇ ਵਿਚ ਪਯਾਰ ਦੇ ਨਾਲ ਮਿਲਦੇ ਕਠੇ ਚੜ੍ਹ ਕੇ ਸੈਰ ਸ਼ਿਕਾਰ ਜਾਂਦੇ
ਦੋਖੀ ਕਰਦੇ ਦੁਖ ਕਰਤਾਰ ਸਿੰਘਾ ਸੜ ਭੁਜ ਕਲੇਜੇ ਨੂੰ ਸਾੜ ਜਾਂਦੇ

---

*ਸੁਲਹੀ ਗੁਰੂ ਪੰਜਵੇਂ ਪਾਤਸ਼ਾਹ ਨੂੰ ਫੜਨ ਵਾਸਤੇ ਦਿਲੀਓਂ ਆਇਆ ਸੀ ਪ੍ਰਿਥੀ ਚੰਦ ਦੇ ਪਿੰਡ (ਹੇਹਰੀਂ) ਪ੍ਰਿਥੀ ਚੰਦ ਦੇ ਆਵੇ ਵੇਖਣ ਗਿਆ ਘੋੜੀ ਡਰ ਕੇ ਆਵੇ ਵਿਚ ਜਾ ਪਈ ਤੇ ਸੁਲਹੀ ਸੜ ਕੇ ਮਰ ਗਿਆ ਪ੍ਰੰਤੂ ਅਸਲੀਅਤ ਨੂੰ ਲੁਕਾ ਕੇ ਜਮਾਲ ਖਾਂ ਨੇ ਪਿਉ ਦੀ ਮੌਤ ਭੀ ਗੁਰਾਂ ਦੇ ਜ਼ੁੰਮੇ ਲਾਈ। ਇਸ ਪ੍ਰਸੰਗ ਲਈ ਪੰਜਵੀਂ ਲੜੀ ਸ੍ਰੀ ਅਰਜਨ ਪ੍ਰਕਾਸ਼ ਮੰਗਵਾਕੇ ਪੜ੍ਹੋ।

*ਚੰਦੂ ਦੇ ਪੁਤ ਦਾ ਨਾਮ ਕਰਮ ਚੰਦ ਸੀ। *ਮਿਹਰਵਾਨ ਪ੍ਰਿਥੀ ਚੰਦ ਦਾ ਬੇਟਾ ਸੀ

()ਬਿੱਦਕ। :ਰੋਜ਼ਾਨਾ ਖਰਚ।

ਮੁਆਮਲੇ ਸਾਫ ਹੋਣੇ

ਇਹਨਾਂ ਦਿਨਾਂ ਦੇ ਵਿਚ ਹੀ ਸਿੰਧ ਵਲੋਂ ਸੀ ਵਜ਼ੀਰ ਖਾਂ ਭੀ ਚੱਲ ਆਇਆ ਜੀ
ਓਹਦੇ ਨਾਲ *ਨਵਾਬ ਸੀ ਟੋਕੇ ਵਾਲਾ ਕਿਲੇ ਗੁਵਾਲੀਯਰੋਂ ਜੋ ਛੁਡਾਇਆ ਜੀ
ਦੋਵੇਂ ਮਿਲਣ ਗਏ ਜਦੋਂ ਬਾਦਸ਼ਾਹ ਨੂੰ ਜ਼ਿਕਰ ਗੁਰਾਂ ਦਾ ਓਸ ਚਲਾਇਆ ਜੀ
ਦਸੇ ਸਭ ਮੁਆਮਲੇ ਬਾਦਸ਼ਾਹ ਨੇ ਓਹਨਾਂ ਸ਼ਾਹ ਦਾ ਭਰਮ ਗੁਵਾਇਆ ਜੀ
ਖਾਂ ਵਜ਼ੀਰ ਨੇ ਸੁਲਹੀ ਤੇ ਚੰਦੂ ਵਾਲਾ ਸਾਰਾ ਖੋਲਕੇ ਝੇੜਾ ਸੁਨਾਇਆ ਜੀ
ਕੌਲਾਂ ਵਾਲਾ ਪ੍ਰਸੰਗ ਭੀ ਜਾਹਰ ਕੀਤਾ ਬਾਦਸ਼ਾਹ ਦੇ ਤਈਂ ਸਮਝਾਇਆ ਜੀ
ਮਜ਼ਬੀ ਰਿਸ਼ਕ ਅਮੀਰ ਵਜ਼ੀਰ ਕਰਦੇ ਹੈ ਤਅੱਸਬ ਇਹਨਾਂ ਵਧਾਇਆ ਜੀ
ਗੁਰੂ ਹਰਿਗੋਬਿੰਦ ਹੈ ਪੀਰ ਸਚਾ ਅਲਾ ਪਾਕ ਨੇ ਓਹਨੂੰ ਵਡਆਇਆ ਜੀ
ਰੱਬੀ ਬਰਕਤਾਂ ਨਾਲ ਭਰਪੂਰ ਹੈ ਉਹ ਕਿਸੇ ਨਾਲ ਨਾ ਵੈਰ ਰਖਾਇਆ ਜੀ
ਮੁਸਲਮਾਨ ਤੇ ਹਿੰਦੂਆਂ ਇਕੋ ਜਿਹਾ ਹੈ ਵੇਖਦਾ, ਅਸਾਂ ਅਜਮਾਇਆ ਜੀ
ਘਰ ਗੁਰੂ ਦਾ ਹੈ ਸੁੰਦਰ ਸਾਫ ਸ਼ੀਸ਼ਾ ਜਿਹਾ ਮੂੰਹ ਹੋਇ ਤਿਹਾ ਦਿਸਾਇਆ ਜੀ
ਹੋਇ ਆਪ ਦੇ ਵਡੇ ਬਜ਼ੁਰਗ ਜਿੰਨੇ ਸਦਾ ਗੁਰਾਂ ਦਾ ਮੇਲ ਰਖਾਇਆ ਜੀ
ਖਾਸ ਕਰਕੇ ਆਪ ਦੇ ਪਿਤਾ ਜੀ ਨੇ ਮਰਨ ਤਕ ਪਿਆਰ ਨਿਭਾਇਆ ਜੀ
ਕੀਤੇ ਮੁਆਮਲੇ ਸਾਫ ਕਰਤਾਰ ਸਿੰਘਾ ਬਾਦਸ਼ਾਹ ਦਾ ਵਹਿਮ ਚੁਕਾਇਆ ਜੀ

ਵਾਕ ਕਵੀ

ਬਾਦਸ਼ਾਹ ਨੂੰ ਕੁਝ ਧਰਵਾਸ ਆਇਆ ਕੋਈ ਮੁਆਮਲਾ ਓਸ ਹਿਲਾਇਆ ਨਾ
ਦਾਖਲ ਦਫਤਰ ਅਰਜੀਆਂ ਸਭ ਹੋਈਆਂ ਕਿਸੇ ਤਈਂ ਮੁੜ ਓਸਬੁਲਾਇਆ ਨਾ
ਮਿਹਰਵਾਨ ਦੀ ਓਥੇ ਕੀਹ ਵੱਟੀਦੀ ਸੀ ਕਾਜ਼ੀ ਹੱਬ ਜਿਥੋਂ ਕੁਝ ਗੁਆਇਆ ਨਾ
ਦੋਖੀ ਮਾਰਦੇ ਝਖਾਂ ਕਰਤਾਰ ਸਿੰਘਾ ਸਤਿਗੁਰਾਂ ਦਾ ਕੁਝ ਗੁਵਾਇਆ ਨਾ

ਬਾਦਸ਼ਾਹ ਨੇ ਤੋਪਾਂ ਤੇ ਫੌਜ ਵਾਪਸ ਕਰ ਲੈਨੀ

ਜਹਾਂਗੀਰ ਦੇ ਵੇਲੇ ਤੋਂ ਸਤਿਗੁਰਾਂ ਦੀ* ਅਰਦਲ ਵਿਚ ਸਤ ਸੈ ਅਸਵਾਰ ਭਾਈ
ਨਾਲ ਦੋ ਤੋਪਾਂ ਸਦਾ ਰਹਿੰਦੀਆਂ ਸਨ ਗੁਝਾ ਰੱਖਯਾ ਸੀ ਇਸਰਾਰ ਭਾਈ
ਬੰਦੋਬਸਤ ਪੰਜਾਬ ਦਾ ਕਰਨ ਖਾਤਰ ਦਿਤੀ ਹੋਈ ਸੀ ਫੌਜ ਵਿਚਾਰ ਭਾਈ

---

*ਨੁਵਾਬ ਜਬਰਦਸਤ ਖਾਂ।

‡ਜਹਾਂਗੀਰ ਦੀ ਇਸ ਰਾਜਨੀਤਕ ਚਾਲ ਨੂੰ ਮੁਸਲਮਾਨ ਮੁਅਰਖਾਂ ਨੇ ਨਾ ਸਮਝਕੇ ਲਿਖ ਦਿਤਾ ਹੋਇਆ ਹੈ ਕਿ ਗੁਰੂ ਹਰਿਗੋਬਿੰਦ ਨੇ ਬਾਦਸ਼ਾਹ ਦੀ ਨੌਕਰੀ ਕਰ ਲਈ ਹੋਈ ਸੀ ਜੋ ਨੀਤਕ ਭੁਲ ਹੈ।

ਦਾਨੇ ਕਹਿਨ ਵਿਚੋਂ ਡਰਦੇ ਬਾਦਸ਼ਾਹ ਨੇ ਰਾਜਨੀਤੀ ਕੀਤੀ ਹੈਸੀ ਕਾਰ ਭਾਈ
ਸ਼ਾਹ ਜਹਾਨ ਨੇ ਸਮਝਿਆ ਭੇਦ ਨ ਇਹ ਸੀ ਮਿਜ਼ਾਜ ਕੁਝ ਤੇਜ਼ ਤਰਾਰ ਭਾਈ
ਕੁਝ ਚੁਗਲੀਆਂ ਦਾ ਅਸਰ ਹੋਗਿਆ ਚੁਗਲ ਪੱਥਰਾਂ ਨੂੰ ਹੋਂਦਾ ਪਾੜ ਭਾਈ
ਵਾਪਸ ਕਰ ਲਈ ਫੌਜ ਉਹ ਸਣੇ ਤੋਪਾਂ ਲੱਥਾ ਗੁਰਾਂ ਦੇ ਸਿਰ ਤੋਂ ਭਾਰ ਭਾਈ
ਹੋ ਗਏ ਸੁਤੰਤਰ ਕਰਤਾਰ ਸਿੰਘਾ ਕਾਰਜ ਰਿਹਾ ਸਵਾਰ ਕਰਤਾਰ ਭਾਈ

ਵਾਕ ਕਵੀ

ਸਤਿਗੁਰੂ ਲਾਹੌਰ ਤੋਂ ਚਲੇ ਆਏ ਅੰਮ੍ਰਿਤਸਰ ਵਿਚ ਦਰਸ ਦਿਖਾਂਵਦੇ ਜੀ
ਸਮਾਂ ਜੰਗ ਦਾ ਭੀ ਨੇੜੇ ਆਏ ਰਿਹਾ ਸਮਾਂ ਸਾਜ ਸਾਮਾਨ ਕਰਾਂਵਦੇ ਜੀ
ਪੈਂਦੇ ਖਾਂ ਜੁਆਨ ਹੋ ਗਿਆ ਭਾਰਾ ਕਦਰ ਓਸ ਦਾ ਬਹੁਤ ਵਧਾਂਵਦੇ ਜੀ
ਜੰਗੀ ਕਰਤਬਾਂ ਵੱਲ ਧਿਆਨ ਦੇ ਕੇ ਚਾਲਾਂ ਆਪ ਹਰ ਰੋਜ਼ ਸਿਖਾਂਵਦੇ ਜੀ
ਕੌਲਸਰ ਤਾਲਾਬ ਭੀ ਲਗ ਰਿਹਾ ਮਹਿਮਾਂ ਓਸਦੀ ਬਹੁਤ ਸੁਨਾਂਵਦੇ ਜੀ
ਜੇਹਾ ਸਮਾਂ ਆ ਰਿਹਾ ਕਰਤਾਰ ਸਿੰਘਾ ਤਹੇ ਸਾਜ਼ ਸਾਮਾਨ ਸਜਾਂਵਦੇ ਜੀ

# ਭਾਈ ਮਿਹਰੇ ਦੀ ਸਾਖੀ

ਮਿਹਰਾ ਵਿਚ ਬਕਾਲੇ ਦੇ ਰਹਿਣ ਵਾਲਾ ਕਰਦਾ ਬੇਨਤੀ ਵਿਚ ਦੀਵਾਨ ਗੁਰ ਜੀ
ਮੈਂ ਗਰੀਬ ਨਿਵਾਜ਼ ਹਾਂ ਸਿਖ ਤੇਰਾ ਨਵੇਂ ਹੈਣ ਬਨਾਇ ਮਕਾਨ ਗੁਰ ਜੀ
ਚਰਨ ਪਾਏ ਪਵਿਤਰ ਕਰੋ ਸੁਆਮੀ ਜਾਣ ਦਾਸ ਗਰੀਬ ਅੰਞਾਨ ਗੁਰ ਜੀ
ਚਲ ਸਣੇ ਪਰਵਾਰ ਦੇ ਦਿਹੋ ਦਰਸ਼ਨ ਸੁਣ ਬੇਨਤੀ ਹੋਏ ਮਿਹਰਬਾਨ ਗੁਰ ਜੀ
ਓਹਨੂੰ ਭੇਜ ਅਗੇ ਆਪ ਤਯਾਰ ਹੋ ਪਏ ਪਹੁੰਚ ਸਿਖ ਦੀ ਆਸ ਪੁਚਾਨ ਗੁਰ ਜੀ
ਬਿਰਦ ਦੀਨ ਦਯਾਲ ਕਰਤਾਰ ਸਿੰਘਾ ਹੋਰ ਦੂਸਰਾ ਕੌਣ ਸਮਾਨ ਗੁਰ ਜੀ

ਸ੍ਰੀ ਮਾਤਾ ਗੰਗਾ ਜੀ ਦਾ ਚਲਾਣਾ ਚੇਤ ਸੁਦੀ ੧੪ ਸੰਮਤ ੧੬੮੫

ਤਿੰਨ ਦਿਨ ਬਕਾਲੇ ਦੇ ਵਿਚ ਗੁਜ਼ਰੇ ਮਾਤਾ ਵਲ ਪਰਲੋਕ ਤਯਾਰ ਹੋਈ
ਯੱਸ ਰੂਪ ਸੂਰਜ ਚਮਕਾ ਕਰਕੇ ਰੂਹ ਦਿਹ ਨੂੰ ਛੱਡ ਉਡਾਰ ਹੋਈ
ਪੰਜ ਪੋਤਰੇ ਤੇ ਇਕ ਪੋਤਰੀ ਜੀ ਭਾਗਵਾਨ ਵਡੀ ਮਾਤਾ ਭਾਰ ਹੋਈ
ਦਿਹੁਰਾ ਬਣਿਆ ਬਕਾਲੇ ਕਰਤਾਰ ਸਿੰਘਾ ਉਹ ਅਟੱਲ ਸਦਾ ਯਾਦਗਾਰ ਹੋਈ

ਸ੍ਰੀ ਬਬੇਕਸਰ ਦੇ ਬਣਵਾਨ ਦਾ ਹੁਕਮ ਦੇਣਾ

ਰਾਮਸਰ ਦੇ ਨਾਲ ਪਹਾੜ ਪਾਸੇ ਬੀਆਬਾਨ ਜੰਗਲ ਸੀ ਗੁੰਜਾਨ ਭਾਈ
ਹਰੇ ਭਰੇ ਦਰਖਤ ਸਨ ਬਹੁਤ ਓਥੇ ਠੰਢਾ ਠਾਰ ਸੁਹਾਵਣਾ ਥਾਨ ਭਾਈ

ਕਦੇ ਕ ੇ ਜਦ ਬਾਹਰ ਸ਼ਿਕਾਰ ਜਾਂਦੇ ਮੁੜਦੇ ਹੋਏ ਬਹਿੰਦੇ ਓਥੇ ਆਨ ਭਾਈ
ਮਨਸ਼ਾ ਸਤਿਗੁਰਾਂ ਦੀ ਵੇਖ ਸਿਖ ਪਰੇਮੀ ਥਾਂ ਸਾਫ ਕਰ ਬੜਾ ਬਨਾਨ ਭਾਈ
ਫੇਰ ਪਿਛਲੇ ਪਹਿਰ ਕਈ ਵਾਰ ਓਥੇ ਜਾ ਬੈਠਦੇ ਗੁਰੂ ਭਗਵਾਨ ਭਾਈ
ਬਾਬਾ ਬੁਢਾ ਤੇ ਭਾਈ ਗੁਰਦਾਸ ਜੈਸੇ ਪਿਛੇ ਚਲੇ ਜਾਂਦੇ ਵਿਦਵਾਨ ਭਾਈ
ਗਲਾਂ ਹੁੰਦੀਆਂ ਉਚੀ ਵਿਚਾਰ ਦੀਆਂ ਤੇ ਬਬੇਕ ਦੇ ਭੇਦ ਪਛਾਨ ਭਾਈ
ਓਹ ਥਾਂ ਇਕਾਂਤ ਸੀ ਬਹੁੰਤ ਸੁੰਦਰ ਚਿਰ ਬੈਠ ਰਹਿੰਦੇ ਲਾ ਧਿਆਨ ਭਾਈ
ਇਕ ਦਿਨ ਬਾਬੇ ਬੁਢੇ ਅਰਜ਼ ਕੀਤੀ ਏਥੇ ਖੜਾ ਕੋਈ ਹੋਏ ਨਿਸ਼ਾਨ ਭਾਈ
ਤੀਰਥ ਆਪ ਦੇ ਨਾਮ ਕਰਤਾਰ ਸਿੰਘਾ ਯਾਦਗਾਰ ਰਹਿ ਵਿਚ ਜਹਾਨ ਭਾਈ

ਤਥਾ

ਬਾਬੇ ਬੁਢੇਜੀ ਦੀ ਮਰਜੀ ਵੇਖ ਕਰਕੇ ਕਹਿੰਦੇ ਗੁਰੂ ਜੀ ਤੁਸਾਡਾ ਖਯਾਲ ਸੋਹਣਾ
ਏਸੇ ਥਾਂ ਬਬੇਕਸਰ ਨਾਮ ਕਰ ਕੇ ਇਕ ਲਗ ਜਾਵੇ ਛੇਤੀ ਤਾਲ ਸੋਹਣਾ
ਸਤਿਸੰਗ ਦਾ ਚਲੇ ਪ੍ਰਵਾਹ ਏਦੇ ਮੰਦਰ ਬੜੇ ਥਾਂ ਬਣੇ ਬਿਸਾਲ ਸੋਹਣਾ
ਸੋਲਾਂ ਸੌ ਪਚਾਸੀ ਕਰਤਾਰ ਸਿੰਘਾ ਮਾਹ ਵਿਸਾਖ ਹੈ ਸੀ ਜਾਣੋ ਸਾਲ ਸੋਹਣਾ

ਬਾਬੇ ਬੁਢੇ ਜੀ ਨੇ ਬੀੜ ਵਿਚ ਚਲਿਆਂ ਜਾਣਾ ਤੇ ਕੌਲਾਂ ਨੂੰ ਕਰਤਾਰ ਪੁਰ ਭੇਜ ਦੇਣਾ

ਹੁਣ ਜੰਗ ਦਾ ਸਮਾਂ ਆ ਗਿਆ ਨੇੜੇ ਕਰਦੇ ਸਤਿਗੁਰੂ ਸੋਚ ਵਿਚਾਰ ਭਾਈ
ਅੰਮ੍ਰਿਤਸਰ ਦੇ ਵਿਚ ਘਮਸਾਨ ਹੋਣੇ ਦੁਖੀ ਹੋਵੇਗਾ ਵੇਖ ਪਰਵਾਰ ਭਾਈ
ਹੌਲੀ ਹੌਲੀ ਸਭ ਨੂੰ ਲਾਂਭੇ ਕਰਨ ਲਗੇ ਲਥੇ ਫਿਕਰ ਹੋਵੇ ਹੌਲਾ ਭਾਰ ਭਾਈ
ਬਾਬਾ ਬੁਢਾ ਜੀ ਹੋਏ ਸਨ ਬਿਰਧ ਬਹੁਤੇ ਬੀੜ ਵਿਚ ਦਿਤੇ, ਭੇਜ ਸ ਰ ਭਾਈ
ਘਾਲਾਂ ਪੂਰੀਆਂ ਸਾਰੀਆਂ ਹੋ ਗਈਆ ਭਜਨ ਬੈਠਕੇ ਕਰੇ ਕਰਤਾਰ ਭਾਈ
ਕੌਲਾਂ ਤਾਈਂ ਕਰਤਾਰ ਪੁਰ ਭੇਜ ਦਿਤਾ ਕਈ ਅਮੀਰਾਂ ਨੂੰ ਸੀ ਜਿਦੀ ਖਾਰ ਭਾਈ
ਆਪ ਜੰਗ ਦੇ ਰੰਗ ਦੇ ਵਿਚ ਰੁਝੇ ਕਠੇ ਰਹਿਣ ਕਰਦੇ ਹਥਿਆਰ ਭਾਈ
ਸਾਰੇ ਯੋਧਿਆਂ ਤਾਈਂ ਕਰਤਾਰ ਸਿੰਘਾ ਗੁਰੂ ਰਖਦੇ ਤਯਾਰ ਬਰ ਤਯਾਰ ਭਾਈ

ਵਾਕ ਕਵੀ

ਇਹਨਾ ਦਿਨਾਂ ਅੰਦਰ ਸਤਿਗੁਰੂ ਪੂਰੇ ਹੋ ਨਿਧੜਕ ਤੇ ਖੁਲੇ ਵਿਹਾਰ ਕਰਦੇ
ਬਹੁਤ ਧਿਆਨ ਦੇਂਦੇ ਜੰਗੀ ਕੰਮਾਂ ਵਲੇ ਯਾਂ ਜੰਗਲੀਂ ਸੈਰ ਸ਼ਿਕਾਰ ਕਰਦੇ
ਵਾਰਾਂ ਸੁਣਦੇ ਬੈਠਕੇ ਢਾਡੀਆਂ ਤੋਂ ਨੇਜਾ ਬਾਜੀ ਹਥਯਾਰਾਂ ਦੇ ਵਾਰ ਕਰਦੇ
ਬਿਧੀ ਚੰਦ, ਜੇਠਾ, ਕਲਯਾਨ, ਭਾਨਾ, ਅਮੀਆਂ ਭੱਲਨ ਕੁਸ਼ਤੀਆਂ ਭਾਰ ਕਰਦੇ
ਪੈਂਦੇ ਖਾਨ ਹੋਇਆ ਬੇ ਮਿਸਾਲ ਯੋਧਾ ਨਾਲ ਓਸਦੇ ਬੜਾ ਪਿਆਰ ਕਰਦੇ

ਕਰਦੇ ਓਸਦੇ ਨਾਲ ਹਮੇਸ਼ ਵਰਜ਼ਸ਼ ਸੂਰਬੀਰਾਂ ਵਾਲੀ ਸਦ ਕਾਰ ਕਰਦੇ
ਮੋਈ ਛੱਤਰਤਾ ਨੂੰ ਪੈਦਾ ਕਰਨ ਖਾਤਰ ਬੀਰ ਰਸ ਦਾ ਸਦਾ ਪ੍ਰਚਾਰ ਕਰਦੇ
ਤੰਗ ਦਿਲਾਂ ਵਾਲੇ ਕਰਤਾਰ ਸਿੰਘਾ ਨਿੰਦਾ ਗੁਰਾਂ ਦੀ ਕਈ ਪ੍ਰਕਾਰ ਕਰਦੇ

ਲੋਕਾਂ ਦੀਆ ਗੱਲਾਂ

ਜਿਹੜੇ ਛੋਟੇ ਖਯਾਲਾਂਦੇ ਆਦਮੀ ਸਨ ਇਹ ਵਤੀਰਾ ਨਾ ਓਹਨਾਂਨੂੰ ਭਾਂਵਦਾ ਏ
ਹੋ ਬੇਸਿਦਕੇ ਨਿੰਦਯਾ ਕਰਨ ਲਗੇ ਭਰਮ ਭਰਮੀਆਂ ਤਾਈਂ ਭਰਮਾਂਵਦਾ ਏ
ਕਹਿੰਦੇ ਇਹ ਗੁਰੂ ਹੋਇਆ ਕਿਸਤਰਾਂਦਾ ਰੀਤਾਂ ਪਿਛਲੀਆਂ ਨੂੰਛਡੀ ਜਾਂਵਦਾ ਏ
ਗੁਰੂ ਸਾਰੇ ਹੀ ਸ਼ਾਂਤ ਸੁਭਾਵ ਹੋਏ ਇਹ ਜੰਗਾਂ ਦੇ ਰੰਗਾਂ ਨੂੰ ਚਾਂਹਵਦਾ ਏ
ਸਿਹਲੀ ਮੰਜੀ ਨੂੰ ਛਡਿਆ ਹਬ ਪਹਿਲੇ ਮਾਲਾ ਲਾਹ ਤਲਵਾਰਾਂ ਸਜਾਂਵਦਾ ਏ
ਸਿਧੀ ਸਾਦੀ ਪੁਸ਼ਾਕ ਨੂੰ ਛੱਡ ਦਿਤਾ ਬਾਦਸ਼ਾਹੀ ਲਿਬਾਸ ਸੁਹਾਂਵਦਾ ਏ
ਜੀਵ ਹੱਤਯਾ ਕਰਦਾ ਰੱਜਦਾ ਨਹੀਂ ਕੁਤੇ ਰਖ ਸ਼ਿਕਾਰ ਖਿਡਾਂਵਦਾ ਏ
ਕਰਦਾ ਕੁਸ਼ਤੀਆਂ ਤੁਰਕ ਦੇ ਨਾਲ ਵੇਖੋ ਪੈਂਦੇ ਖਾਂ ਨੂੰ ਪਾਸ ਬੈਠਾਂਵਦਾਂ ਏ
ਕਿਤੇ ਕੌਲਾਂ ਦੇ ਨਾਮ ਦਾ ਤਾਲ ਲਾਇਆ ਤੁਰਕ ਦੁਸ਼ਟ ਤਾਈਂ ਮੂੰਹ ਲਾਂਵਦਾ ਏ
ਸਦਾ ਮਾਰਾ ਬਕਾਰਾ ਹੀ ਰਹੇ ਹੁੰਦਾ ਭਜਨ ਕੀਰਤਨ ਘੱਟ ਦਿਸਾਂਵਦਾ ਏ
ਅਗੇ ਚਲਕੇ ਬਾਦਸ਼ਾਹ ਆਪ ਆਉਂਦੇ ਹੁਣ ਆਪ ਇਹ ਚਲ ਕੇ ਜਾਂਵਦਾ ਏ
ਬਾਦਸ਼ਾਹੀ ਜਿਉਂ ਹੋਰ ਉਮਰਾਵ ਫਿਰਦੇ ਇਹਭੀ ਓਵੇਂਹੀ ਫਿਰਦਾ ਫਿਰਾਂਵਦਾਏ
ਮੰਜੀ ਬੈਠ ਉਪਦੇਸ਼ ਦੇ ਗੁਰੂ ਰਹੇ ਇਹ ਮੰਜੀ ਤੋਂ ਤਖਤ ਬਨਵਾਂਵਦਾ ਏ
ਹੈ ਫਿਰਨ ਫਿਰਾਨ ਦਾ ਸ਼ੌਕ ਬਹੁਤਾ ਇਕ ਥਾਂ ਨਾ ਪੈਰ ਟਿਕਾਂਵਦਾ ਏ
ਮਾਇਆ ਸੰਗਤਾਂ ਦੇਂਦੀਆਂ ਖਰਚਨੇ ਨੂੰ ਸਾਰੀ ਫੌਜ ਦੇ ਤਾਈਂ ਖੁਵਾਂਵਦਾ ਏ
ਭਲਾ ਲੋੜ ਕੀਹ ਸੀ ਯੋਧੇ ਰਖਣੇ ਦੀ ਐਵੇਂ ਖਰਚ ਦੇ ਤਾਈਂ ਖੁਵਾਂਵਦਾ ਏ
ਭਲਾ ਲੋੜ ਕੀਹ ਸੀ ਯੋਧੇ ਰਖਣੇ ਦੀ ਐਵੇਂ ਖਰਚ ਦੇ ਤਾਈਂ ਵਧਾਂਵਦਾ ਏ
ਵੈਰੀ ਮੁਫਤ ਕਈ ਲੋਕ ਬਨਾਏ ਲਏ ਵੇਖੋ ਚੰਦੂ ਨੂੰ ਕਿਵੇਂ ਮਰਵਾਂਵਦਾ ਏ
ਲਛਣ ਦਿਸਦੇ ਹੈਨ ਕਰਤਾਰ ਸਿੰਘਾ ਕਿਸੇ ਵੇਲੇ ਉਪਾਧ ਉਠਾਂਵਦਾ ਏ

ਓਸੇ ਵਲੇ ਦਾ ਨਕਸ਼ਾ ਭਾਈ ਗੁਰਦਾਸ ਜੀ ਨੇ ਇਸਤਰਾ ਖਿਚਿਆ ਹੈ

"ਧਰਮਸਾਲ ਕਰ ਬਹੀਦਾ" ਇਕਤ ਥਾਂ ਨ ਟਿਕੇ ਟਿਕਾਇਆ ॥
ਪਾਤਸ਼ਾਹੁ ਘਰ ਆਂਵਦੇ, ਗੜ ਚੜਿਆ ਪਾਤਸ਼ਾਹੁ ਚੜਾਇਆ ॥
ਉਮਤ ਮਹਿਲ ਨ ਪਾਂਵਦੀ, ਨੱਠਾ ਫਿਰੇ, ਨ ਡਰੇ ਡਰਾਇਆ ॥
ਮੰਜੀ ਬਹਿ ਸੰਤੋਖ ਦਾ, ਕੁਤੇ ਰਖ ਸ਼ਿਕਾਰ ਖਿਡਾਇਆ ॥
ਬਾਨੀ ਕਰ ਸੁਣ ਗਾਂਵਦਾ, ਕਥੈ ਨ ਸੁਣੇ ਨ ਗਾਵ ਸੁਣਾਇਆ ॥

ਸੇਵਕ ਪਾਸ ਨ ਰਖਿਅਨਿ, ਦੋਖੀ ਦੁਸ਼ਟ ਆਗੂ ਮੂੰਹ ਲਾਇਆ ॥
ਸੱਚ ਨ ਲੁਕੇ ਲੁਕਾਇਆ, ਚਰਨ ਕਵਲ ਸਿਖ ਭਵਰ ਲੁਭਾਇਆ ॥
ਅੱਜਰ ਜਰੇ, ਨ ਆਪ ਜਣਾਇਆ ॥

ਵਾਕ ਕਵੀ

ਕੋਈ ਧਰਮ ਨਾ ਬਿਨਾਂ ਤਲਵਾਰ ਟਿਕਦਾ ਇਤਿਹਾਸ ਵਲੇ ਨਿਗਾ ਮਾਰ ਦੇਖੋ
ਬੇ ਹਿਸਾਬ ਹੋ ਮਿਟ ਗਏ ਧਰਮ ਝਬਦੇ ਰਿਹਾ ਨਾਮ ਨਾ ਵਿਚ ਸੰਸਾਰ ਦੇਖੋ
ਜਿਵੇਂ ਪੰਛੀ ਦੇ ਹੋਂਵਦੇ ਖੰਭ ਦੋਵੇਂ ਫਿਰੇ ਉਡਦਾ ਨਾਲ ਬਹਾਰ ਦੇਖੋ
ਇਕ ਟੁਟਿਆਂ ਫੇਰ ਨਾ ਉਡ ਸਕੇ ਡਿਗ ਮਰ ਜਾਵੇ ਮੂੰਹ ਦੇ ਭਾਰ ਦੇਖੋ
ਏਸੇ ਤਰਾਂ ਹੀ ਰਾਜ ਤੇ ਯੋਗ ਦੋਵੇਂ ਇਕ ਦੂਜੇ ਦਾ ਆਸਰਾ ਧਾਰ ਦੇਖੋ
ਰਹਿੰਦੇ ਵਿਚ ਸੰਸਾਰ ਅਸਥਿਰ ਸਦਾ ਕਲੇ ਕੁਝ ਨਾ ਸਕਦੇ ਸੁਵਾਰ ਦੇਖੋ
ਗੁਰੂ ਆਦਿ ਤੋਂ ਪੰਜਵੇਂ ਗੁਰੂ ਤੋੜੀ ਰਿਹਾ ਸ਼ਾਂਤੀ ਧਰਮ ਪ੍ਰਚਾਰ ਦੇਖੋ
ਹਠ, ਸਬਰ, ਸੰਤੋਖ, ਵੈਰਾਗ, ਧੀਰਜ ਸਿਖ ਹੋ ਗਏ ਰਖਣੇ ਹਾਰ ਦੇਖੋ
ਤਦ ਬੀਰਤਾ ਦੀ ਨਾਲ ਲੋੜ ਪਈ ਬਿਖੜੀ ਚਾਲ ਸੰਸਾਰ ਵਿਚਾਰ ਦੇਖੋ
ਗੁਰੂ ਪੰਜਵੇਂ ਸ਼ਾਂਤ ਸਰੂਪ ਭਾਰੇ ਕਿਸੇ ਨਾਲ ਨਾ ਵੈਰ ਵਿਹਾਰ ਦੇਖੋ
ਓਹਨਾਂ ਤਈਂ ਚੰਦੂ ਦੁਸ਼ਟ ਮਾਰ ਦਿਤਾ ਬਾਦਸ਼ਾਹੀ ਦਾ ਰਖ ਹੰਕਾਰ ਦੇਖੋ
ਏਸ ਸਾਕੇ ਪਿਛੋਂ ਹੁੰਦੀ ਹੋਰ ਸਖਤੀ ਸਿਖ ਡਰ ਜਾਂਦੇ ਦਿਲ ਹਾਰ ਦੇਖੋ
ਗੁਰੂ ਹਰਿਗੋਬਿੰਦ ਨੂੰ ਪਕੜ ਚੰਦੂ ਦੇਂਦਾ ਓਸੇ ਹੀ ਘਾਟ ਉਤਾਰ ਦੇਖੋ
ਸਿਖੀ ਖਤਮ ਹੋ ਜਾਂਵਦੀ ਬਿਨਾਂ ਹੀਲੇ ਓਵੇਂ ਛਾਏ ਜਾਂਦਾ ਅੰਧਕਾਰ ਦੇਖੋ
ਇਉਂ ਕਰਤਾਰਦੇ ਤਾਈਂ ਮਨਜ਼ੂਰ ਨਹੀਂ ਸੀ ਰਚਨਾ ਹੋਰ ਰਚੀ ਬਿਨਾਂ ਬਾਰ ਦੇਖੋ
ਸਵੈਮਾਨ ਤੇ ਧਰਮ ਦੀ ਰਖਯਾ ਲਈ ਛੇਵੇਂ ਗੁਰੂ ਧਰਿਆ ਅਵਤਾਰ ਦੇਖੋ
ਓਹਨਾਂ ਵੇਖਿਆ ਧਰਮ ਟਿਕਾਉ ਔਖਾ ਫੜੀ ਮਾਲਾ ਦੇ ਥਾਂ ਤਲਵਾਰ ਦੇਖੋ
ਫੇਰ ਛਤਰੀ ਧਰਮ ਸੰਭਾਲ ਲਿਆ ਰਾਮ, ਕ੍ਰਿਸ਼ਨ ਵਾਲੀ ਫੜੀ ਢਾਰ ਦੇਖੋ
ਅੰਦਰ ਕੁਦਰਤੀ ਬੀਰਤਾ ਭਰੀ ਹੈ ਸੀ ਓਹਦੇ ਆਸਰੇ ਤੇਗ ਸੰਭਾਰ ਦੇਖੋ
ਸਿਖਾਂ ਤਾਈਂ ਸਿਪਾਹੀ ਬਨਾਉਣ ਖਾਤਰ ਸ਼ੁਰੂ ਕਰ ਦਿਤੀ ਜੰਗੀ ਕਾਰ ਦੇਖੋ
ਗਲਾਂ ਸਾਰੀਆਂ ਦੀ ਹੁਣ ਲੋੜ ਭਾਸੀ ਪਈਆਂ ਕਰਨੀਆਂ ਜੋ ਦਰਕਾਰ ਦੇਖੋ
ਮੁਰਦੇ ਰੂਹਾਂ ਵਾਲੇ ਵੇਖ ਡਰਨ ਲਗੇ ਜਿਊਂਦੇ ਰੂਹਾਂ ਵਾਲੇ ਖੁਸ਼ੀ ਭਾਰ ਦੇਖੋ
ਨ[illegible]ਗਾ ਕੋਈ ਮੂਲੋਂ ਬਦਲਿਆ ਨਾ ਅੰਦਰ ਸਿਖੀ ਤੇ ਬੀਰਤਾ ਬਾਹਰ ਦੇਖੋ
ਸਿਖ[illegible]ਤ ਦੇ ਲਈ ਕਰਤਾਰ ਸਿੰਘਾ ਕਰ ਦਿਤੀ ਦਿਲੀ ਤਲਵਾਰ ਦੀ ਵਾਰ ਦੇਖੋ

ਤਥਾ

ਚੰਦੂ ਦੁਸ਼ਟ ਨੇ ਹਤਿਆ ਬਹੁਤ ਕੀਤੀ ਅਗੋਂ ਫਰਕ ਕਦ ਓਸ ਰਖਾਵਨਾ ਸੀ
ਗੁਵਾਲੀਯਰ ਜਿਉਂ ਕੈਦ ਕਰਵਾ ਦਿਤੇ ਹੋਰ ਪੁਜਦਾ ਜ਼ੋਰ ਭੀ ਲਾਵਨਾ ਸੀ
ਮਿਹਰਵਾਨ ਤੇ ਸੁਲਹੀ ਦੇ ਪੁਤ ਜਿਹਾਂ ਗੱਦੀ ਤਾਈਂ ਨੁਕਸਾਨ ਪੁਚਾਵਨਾ ਸੀ
ਰਲ ਹੋ ਤਅੱਸਬੀ ਹਾਕਮਾਂ ਨੇ ਪੰਥ ਉਠਦੇ ਤਾਈਂ ਦਬਾਵਨਾ ਸੀ
ਗੁਰੂ ਹਰਿਗੋਬਿੰਦ ਨਾ ਤੇਗ ਫੜਦੇ ਰੰਗ ਵੈਰੀਆਂ ਹੋਰ ਦਿਖਾਵਨਾ ਸੀ
ਬੀਰ ਖਾਲਸਾ ਪੰਥ ਕਰਤਾਰ ਸਿੰਘਾ ਕਿਤੇ ਢੂੰਡਿਆਂ ਨਜ਼ਰ ਨ ਆਵਨਾ ਸੀ

ਤਥਾ

ਹਰ ਮਜ਼ਬ ਹੀ ਆਤਮਕ ਧਰਮ ਉੱਨਤ ਕਰਨ ਵਾਸਤੇ ਹੁੰਦਾ ਤਿਆਰ ਭਾਈ
ਪਰ ਫੇਰ ਪਿਛੋਂ ਲੋੜਾਂ ਪੈਂਦੀਆਂ ਆ ਦੂਜੇ ਕਰਨ ਲਗਦੇ ਜਦੋਂ ਖਾਰ ਭਾਈ
ਵੇਖੋ ! "ਬੁਧ" ਦੀ ਇਹੋ ਤਾਲੀਮ ਹੈਸੀ ਕਿਸੇ ਤਾਈਂ ਨ ਦਿਹੋ ਆਜ਼ਾਰ ਭਾਈ
ਬੁਧ ਮਤੀਆਂ ਨੇ ਪਿਛੋਂ ਲੋੜ ਖਾਤਰ ਕੀਤੇ ਜੰਗ ਜੇਦਾਲ ਬਿਸਯਾਰ ਭਾਈ
ਏਸੇ ਤਰਾਂ "ਈਸਾ" ਮੂੰਹੋਂ ਆਖਦਾ ਸੀ ਕਰੋ ਸਭ ਦੇ ਨਾਲ ਪਿਆਰ ਭਾਈ
ਤੇਰੇ ਮੂੰਹ ਤੇ ਜਿਹੜਾ ਚਪੇੜ ਮਾਰੇ ਗਲ ਕਰ ਦੂਜੀ ਉਹ ਸਹਾਰ ਭਾਈ
ਪਰ ਓਸਦੇ ਚੇਲਿਆਂ ਅਮਲ ਕੀਤਾ ਦਸੋ ਕਿੰਨਾਂ ਕੁ ਨਾਲ ਵਿਚਾਰ ਭਾਈ
ਸਾਰੀ ਦੁਨੀਆਂ ਦੇ ਨਸ਼ਟ ਕਰਨ ਖਾਤਰ ਕੀਤੇ ਉਹ ਤਯਾਰ ਹਥਯਾਰ ਭਾਈ
ਜਿਨਾਂ ਨਾਲ ਤਬਾਹ ਹੋ ਖਲਕ ਜਾਵੇ ਈਜਾਦ ਕੀਤੇ *ਆਤਸ਼ਬਾਰ ਭਾਈ
'ਅਹਿੰਸਾਪ੍ਰਮੋਧਰਮੰ' ਹਿੰਦੂ ਕਹਿਣ ਸ਼ਾਸਤ੍ਰ ਏਸ ਧਰਮ ਦਾ ਵੇਖੋ ਵਿਸਥਾਰਭਾਈ
ਮਹਾਂ ਭਾਰਥ ਰਾਮਾਇਣ ਨੂੰ ਪੜ ਦੇਖੋ ਰਹੀ ਖੜਕਦੀ ਕਿਵੇਂ ਤਲਵਾਰ ਭਾਈ
ਮੁਦਾ ਗਲ, ਹਰਿ ਧਰਮ ਦੀ ਉਨਤੀ ਲਈ ਤਲਵਾਰ ਸਦਾ ਮਦਦਗਾਰ ਭਾਈ
ਜਿਸ ਮਜ਼ਬੋਂ ਛੁਟ ਤਲਵਾਰ ਜਾਵੇ ਦੂਜੇ ਉਸ ਨੂੰ ਕਰਨ ਖਵਾਰ ਭਾਈ
ਦੇਸੋਂ ਨਾਮ ਨਿਸ਼ਾਨ ਮਿਟਾ ਦੇਂਦੇ ਇਤਿਹਾਸ ਦੇਖੋ ਨਿਗਾ ਮਾਰ ਭਾਈ
ਬੁਧ ਮਤ ਨੂੰ ਸ਼ੰਕਰਾ ਚਾਰ ਜੀ ਨੇ ਕੀਤਾ ਹਿੰਦ ਵਿਚੋਂ ਕਿਵੇਂ ਬਾਹਰ ਭਾਈ
ਮੁਸਲਮਾਨਾਂ ਦੇ ਹੱਲੇ ਕਰਤਾਰ ਸਿੰਘਾ ਹਿੰਦੂ ਜਰ ਹੋਇ ਕਿਵੇਂ ਮੁਰਦਾਰ ਭਾਈ

ਵਿਚਾਰ

ਕੀਤਾ ਕੰਮ ਜੋ ਹਰਗੋਬਿੰਦ ਜੀ ਨੇ ਇਹ ਕਰਨਾ ਕੋਈ ਸੁਖਾਲ ਨਹੀਂ ਸ
ਸਿਖਾ ਤਾਈਂ ਸਿਪਾਹੀ ਬਣਾ ਦੇਣਾ ਜ਼ਰਾ ਸੋਚ ਵੇਖੋ, ਇਹ ਮੁਹਾਲ ਨਹੀਂ ਸ

*ਅੱਗ ਬਰਸਾਉਣ ਵਾਲੇ।

ਚੰਦੂ ਦੁਸ਼ਟ ਨੂੰ ਫੜ ਸਜਾ ਦੇਣੀ ਇਹ ਮੁੰਡਿਆਂ ਦੀ ਖੇਡ ਭਾਲ ਨਹੀਂ ਸੀ
ਸਿਰ ਤੇ ਬਾਦਸ਼ਾਹੀ ਸੀ ਚੁਗੱਤਿਆਂ ਦੀ ਝੱਲ ਸਕਦਾ ਜਿਧੀ ਕੋਈ ਝਾਲ ਨਹੀਂ ਸੀ
ਸ਼ਾਹਜਹਾਨ ਜਿਹਾ ਸ਼ਾਹ ਤਖਤ ਉਤੇ ਜਿਸਦੇ ਨਾਲ ਦੀ ਹੋਰ ਮਿਸਾਲ ਨਹੀਂ ਸੀ
ਫੌਜਾਂ ਜਿਸਦੀਆਂ ਤੋਂ ਡਰਦਾ ਬੀਰ ਕੋਈ ਕਿਤੇ ਸਕਦਾ ਅੱਖ ਉਠਾਲ ਨਹੀਂ ਸੀ
ਖੜਾ ਹੋਵਣਾ ਉਹਦੇ ਮੁਕਾਬਲੇ ਤੇ ਕੋਈ ਛੋਟਾ ਜਿਹਾ ਇਹ ਖਯਾਲ ਨਹੀਂ ਸੀ
ਓਸ ਤਰਫ ਨਹੀਂ ਸੀ ਥੁੜਕਿਸੇ ਗਲਦੀ ਏਸ ਤਰਫ ਜਮ੍ਹਾਂ ਕੋਈ ਮਾਲ ਨਹੀਂ ਸੀ
ਨਾ ਕਿਲ੍ਹੇ ਨ ਕੋਟ ਪਹਾੜ ਨੇੜੇ ਸਾਥੀ ਰਾਜਵਾੜਾ ਕੋਈ ਨਾਲ ਨਹੀਂ ਸੀ
ਫੇਰ ਸਿਰ ਤੇ ਨੇੜੇ ਲਾਹੌਰ ਹੈ ਸੀ ਅੰਮ੍ਰਿਤਸਰ ਕਿਤੇ ਛੁਪਯਾ ਹਾਲ ਨਹੀਂ ਸੀ
ਖੜਾ ਹੋਵਣਾ ਸ਼ਾਹੀ ਮੁਕਾਬਲੇ ਤੇ ਹੱਦ ਦਰਜੇ ਦਾ ਕੀਹ ਇਹ ਕਮਾਲ ਨਹੀਂ ਸੀ
ਕੀਹ ਸਤਿਗੁਰਮੂਲੋਂ ਅੰਞਾਨਹੈਸਨ ਤਾਕਤ ਸ਼ਾਹੀ ਦੀ ਕੀਤੀਪੜਤਾਲ ਨਹੀਂ ਸੀ
ਸਭ ਕੁਝ ਸਤਿਗੁਰਾਂ ਨੂੰ ਯਾਦ ਹੈਸੀ ਬੇ-ਵਿਚਾਰ ਗੁਰੂ ਕੋਈ ਬਾਲ ਨਹੀਂ ਸੀ
ਉਹ ਕਰ ਵਿਖਾਈ ਕਰਤਾਰ ਸਿੰਘਾ ਜਿਧਾ ਸ਼ਾਹੀ ਨੂੰ ਖਯਾਲ ਰਵਾਲ ਨਹੀਂ ਸੀ

ਤਥਾ

ਰੱਬੀ ਬਰਕਤਾਂ ਵਾਲੇ ਜੋ ਕਰਨ ਗੱਲਾਂ ਛੋਟੇ ਦਿਲਾਂ ਵਾਲੇ ਭੇਦ ਪਾਨ ਕੀਕੂੰ
ਮੁੱਢੋਂ ਕਰਦੇ ਆਇ ਅਵਤਾਰ ਸਾਰੇ ਦੁਨੀਆਂ ਦਾਰ ਓਥੇ ਪੁਜ ਜਾਨ ਕੀਕੂੰ
ਲੋਕ ਵੇਖਕੇ ਖੇਲ ਘਬਰਾ ਜਾਂਦੇ ਮੁਰਗ, ਬਾਜ਼ਾਂ ਦੇ ਨਾਲ ਉਡਾਨ ਕੀਕੂੰ
ਹੰਸਾਂ ਨਾਲ ਟਟੀਰੀਆਂ ਦੌੜ ਕਾਹਦੀ ਸੂਰਜ ਸਾਂਵੇਂ ਟਟੈਣੇ ਟਿਕਾਨ ਕੀਕੂੰ
ਪੁਤਲੀ ਲੂਣ ਦੀ ਥਾਹ ਸਮੁੰਦਰਾਂ ਦੀ ਪਾ ਸਕੇ ਉਹ ਕਰੇ ਪਛਾਨ ਕੀਕੂੰ
ਕੀੜਾ ਧਰਤ ਤੋਂ ਉੱਡ ਕਰਤਾਰ ਸਿੰਘਾ ਭੈਤ ਚੜ੍ਹਕੇ ਪਾਇ ਅਸਮਾਨ ਕੀਕੂੰ

ਵਾਕ ਕਵੀ

ਸਮਾਂ ਹੋਰ ਹੁਣ ਸ਼ਕਲ ਪਲਟੌਣ ਲੱਗਾ ਗੁਰਸਿਖੋ ਜ਼ਰਾ ਨਾਲ ਧਿਆਨ ਸੁਣ ਲੌ
ਜੰਗਾਂ ਯੁਧਾਂ ਦੇ ਦਿਨ ਆ ਗਏ ਨੇੜੇ ਲੀਲ੍ਹਾ ਗੁਰਾਂ ਦੀ ਵੱਡੀ ਮਹਾਨ ਸੁਣ ਲੌ
ਜਹੀ ਬੁਧ ਬਖਸ਼ੀ ਲਿਖਾਂ ਓਹੋ ਜੇਹੀ ਗੁਰਸਿਖੋ ਹੋ ਕੇ ਮਿਹਰਬਾਨ ਸੁਣ ਲੌ
ਮੈਨੂੰ ਦੇਣੀ ਅਸੀਸ ਕਰਤਾਰ ਸਿੰਘਾ ਗੁਰੂ ਘਰੋਂ ਮਿਲੇ ਸਿੱਖੀ ਦਾਨ ਸੁਣ ਲੌ

ਬੀਬੀ ਵੀਰੋ ਜੀ ਦੇ ਵਿਆਹ ਦੀਆਂ ਤਿਆਰੀਆਂ

ਸੋਲਾਂ *ਸੌ ਪਚਾਸੀਆ ਜੇਠ ਛੱਬੀ ਮਿਥਯਾ ਦਿਨ ਸੋਹਣਾ ਪਰਵਾਰ ਭਾਈ

---

*ਸੂ: ਪ੍ਰ: ਵਿਚ ੧੬੮੯ ਸੰਮਤ ਲਿਖਿਆ ਹੈ । ੧੬੭੯ ਵਿਚ ਜਹਾਂਗੀਰ ਜੀਉਂਦਾ ਸੀ । ਦੇਖੋ ਰਾਸ ਛੇਵੀਂ ਅੰਸੂ ੧੮ ।

ਬੀਬੀ ਵੀਰੋ ਦਾ ਵਿਆਹ ਰਚਾਇ ਦਿਤਾ ਖੁਸ਼ੀ ਸੁਣ ਹੋਇ ਨਰ ਨਾਰ ਭਾਈ
ਖਬਰਾਂ ਸਾਕਾਂ ਸੰਬੰਧਾਂ ਦੇ ਵਿਚ ਭੇਜੇ ਮਾਤਾ ਅਰਜ਼ ਕੀਤੀ ਕਈ ਵਾਰ ਭਾਈ
ਸਤਿਗੁਰੂ ਜੀ ਸੁਣ ਕੇ ਚੁਪ ਰਹਿੰਦੇ ਸੁਣ ਗਲ ਤਾਈਂ ਦੇਂਦੇ ਟਾਰ ਭਾਈ
ਮੇਲ ਸਤਿਗੁਰਾਂ ਮੂਲੋਂ ਹੀ ਸਦਿਆ ਨਾ ਦਿਲ ਲਾ ਨਾ ਕਰਨ ਵਿਹਾਰ ਭਾਈ
ਕੀਹ ਕਿਸੇ ਨੂੰ ਪਤਾ ਕਰਤਾਰ ਸਿੰਘ ਅਗੋਂ ਹੋਣ ਵਾਲੀ ਕਿਹੜੀ ਕਾਰ ਭਾਈ

ਕਰਤਾਰ ਦੀ ਭਾਵੀ

ਏਧਰ ਮਾਤਾ ਦਮੋਦਰੀ ਕਾਜ ਰਚਿਆ ਚੀਜ਼ਾਂ ਵਸਤਾਂ ਤਯਾਰ ਕਰਾਵੰਦੀ ਏ
ਕਈ ਰੰਗ ਮਠਿਆਈ ਹਲਵਾਈਆਂ ਪਾਸੋਂ ਮਾਤਾ ਜੰਞ ਦੇ ਲਈ ਕਢਾਵੰਦੀ ਏ
ਓਹਨੀਂ ਦਿਨੀਂ ਹੀ ਪਛਮ ਦੇਸ ਵਲੋਂ ਦਿਨ ਢਲ ਗਿਆ *ਸੰਗਤ ਆਵੰਦੀ ਏ
ਸਤਿਗੁਰਾਂ ਦਾ ਆਇ ਦੀਦਾਰ ਕਰਦੀ ਮੇਵੇ ਨਕਦੀ ਘੋੜੇ ਚੜ੍ਹਾਵੰਦੀ ਏ
ਭੁਖੀ ਸੰਗਤ ਤੇ ਲੰਗਰ ਬੰਦ ਹੋਇਆ ਹੋਣੀ ਹੋਰ ਆ ਖੇਡ ਹਲਾਵੰਦੀ ਏ
ਗੁਰਾਂ ਮੰਗ ਘੱਲੀ ਮਠਿਆਈ ਘਰੋਂ ਮਾਤਾ ਆੱਗਯਾ ਤਈਂ ਪਰਤਾਵੰਦੀ ਏ
ਪਹਿਲਾਂ ਜੰਞ ਨੂੰ ਦੇਇ ਪਿਛੋਂ ਹੋਰਨਾਂ ਨੂੰ ਦਿਤੀ ਜਾਇਗੀ ਆਖ ਸੁਨਾਵੰਦੀ ਏ
ਦੋ ਤਿੰਨ ਵਾਰੀ ਮੋੜ ਘੋੜ ਕੀਤੀ ਭਾਈ ਵਰਤ ਕੇ ਮਤ ਭਰਮਾਵੰਦੀ ਏ
ਹੁਣ ਏਸ ਮਠਿਆਈ ਨੂੰ ਤੁਰਕ ਖਾਵਨ ਬਚਨ ਗੁਰਾਂ ਦੇ ਮੁਖੋਂ ਕਢਾਵੰਦੀ ਏ
ਹੋ ਗਿਆ ਸਰਾਪ ਕਰਤਾਰ ਸਿੰਘਾ ਮਾਤਾ ਸੁਣ ਕੇ ਬੜੀ ਪਛੁਤਾਵੰਦੀ ਏ

ਬਾਦਸ਼ਾਹੀ ਬਾਜ

ਭਾਵੀ ਮੇਲ ਮਿਲਾਵੰਦੀ ਆਪ ਸਾਰੇ ਇਕ ਦਿਨ ਸ਼ਿਕਾਰ ਨੂੰ ਜਾਵੰਦੇ ਨੇ
ਦੂਰ ਲੰਘ ਖੁਹਾਲੀ ਦੇ ਵਲ ਗਏ ਮਿਰਗ ਮਾਰਦੇ ਘੋੜੇ ਕੁਦਾਵੰਦੇ ਨੇ
ਓਸ ਪਾਸਯੋਂ †ਸ਼ਾਹ ਭੀ ਸ਼ਿਕਾਰ ਚੜ੍ਹਿਆ ਵਿਚ ਜੰਗਲਾਂ ਹਿਲਜੁਲੀ ਪਾਵੰਦੇ ਨੇ
ਵਣੀਏਂ ਕਿਆਂ ਤੋਂ ਲੰਘ ਅਗਾਂਹ ਆਇਆ ਛੱਡੇ ਬਾਜ਼ ਉੱਡਾਰੀਆਂ ਲਾਵੰਦੇ ਨੇ
ਚਿਟਾ ਬਾਜ਼ ਸੁਰਖਾਬ ਦੇ ਮਗਰ ਲਾਇਆ ਉਹ ਉੱਡ ਗਿਆ, ਪਛੁਤਾਵੰਦੇ ਨੇ
ਹੋਈ ਸਿਖਰ ਦੁਪਹਿਰ ਤੇ ਸ਼ਾਹ ਮੁੜਿਆ ਨਾਲ ਗਰਮੀ ਬਹੁਤ ਘਬਰਾਵੰਦੇ ਨੇ
ਮਗਰ ਬਾਜ਼ ਦੇ ਮੀਰ ਸ਼ਿਕਾਰੀ ਲਗ ਦੂਰ ਨਿਕਲ ਆਇ ਫੜਨਾ ਚਾਹਵੰਦੇ
ਬਾਜ਼ ਸਤਿਗੁਰਾਂ ਦੇ ਬਾਜਾਂ ਵਿਚ ਰਲਿਆ ਫੜ ਮੀਰ ਸ਼ਿਕਾਰੀ ਲੈ ਆਵੰਦੇ ਨੇ
ਬਾਦਸ਼ਾਹੀ ਸ਼ਿਕਾਰੀ ਭੀ ਆਇ ਪਿਛੇ "ਬਾਦਸ਼ਾਹ ਦਾ ਬਾਜ" ਜਤਾਵੰਦੇ ਨੇ

*ਤਾਰਾ ਚੰਦ ਤੇ ਤਖਤ ਮੱਲ ਮਸੰਦਾਂ ਦੇ ਨਾਲ :
†ਸ਼ਾਹ ਜਹਾਂ।

ਜਿਦਾ ਬਾਜ ਹੈਸੀ ਓਹਦੇ ਪਾਸ ਆਇਆ ਮਿਲਦਾ ਨਹੀਂ ਹੁਣ ਗੁਰੂ ਸੁਨਾਵੰਦੇ ਨੇ
ਬਹੁਤ ਨੇੜੀਆਂ ਫੇਰੀਆਂ ਕੀਤੀਉਂ ਨੇ ਗੁਰੂ ਇਕ ਨ ਦਿਲ ਤੇ ਲਾਵੰਦੇ ਨੇ
ਕੜਕ ਪਈ ਦੁਪਹਿਰ ਕਰਤਾਰ ਸਿੰਘਾ ਛਾਉਂ ਵੇਖ ਕੇ ਆ ਡੇਰਾ ਪਾਵੰਦੇ ਨੇ

### ਬਾਜ਼ ਉਤੋਂ ਝਗੜਾ ਹੋ ਗਿਆ

ਬਾਦਸ਼ਾਹ ਨੂੰ ਮੀਰ ਸ਼ਕਾਰੀਆਂ ਨੇ ਸਾਰਾ ਜਾ ਕੇ ਹਾਲ ਜਤਾਇਆ ਜੀ
ਗੁਰੂ ਹਰਗੋਬਿੰਦ ਨੇ ਬਾਜ ਫੜਿਆ ਦਿਤਾ ਨਹੀਂ ਹੈ ਬਹੁਤ ਸਮਝਾਇਆ ਜੀ
ਬਾਦਸ਼ਾਹ ਨੇ ਫੇਰ ਮੁਸਾਹਿਬ ਭੇਜੇ ਗੁਰਾਂ ਸਾਫ ਜਵਾਬ ਸੁਨਾਇਆ ਜੀ
ਜਿਵੇਂ ਤੁਸਾਂ ਸਾਡਾ *ਬਾਜ ਖੋਹ ਲਿਆ ਸੀ ਸਾਡੇ ਲਈ ਜੋ ਸਿੱਖ ਲਿਆਇਆ ਜੀ
ਦਿਤਾ ਨਹੀਂ ਸੀ ਮੋੜਕੇ ਅਸਾਂ ਨੂੰ ਉਹ ਅਸਾਂ ਲੈ ਲਿਆ ਜਿਵੇਂ ਹੋ ਆਇਆ ਜੀ
ਓਸੇ ਤਰਾਂ ਤੁਸੀਂ ਸਾਥੋਂ ਬਾਜ ਲੈ ਲੌ ਡਰ ਕੇ ਦਵਣਾ ਮੂਲ ਨ ਭਾਇਆਂ ਜੀ
ਅਸਾਂ ਵਰਤਣਾ ਓਵੇਂ ਜਿਉਂ ਤੁਸੀਂ ਵਰਤੋ ਵਲ ਫੇਰ ਨ ਵਿਚ ਰਖਾਇਆ ਜੀ
ਓਸੇ ਤਰਾਂ ਮੁਸਾਹਿਬਾਂ ਬਾਦਸ਼ਾਹ ਨੂੰ ਜਾ ਦੱਸਯਾ ਜੋਸ਼ ਵਧਾਇਆ ਜੀ
ਦਾਉ ਚੁਗਲਾਂ ਦਾ ਚੰਗਾ ਫੱਬ ਗਿਆ ਬਾਦਸ਼ਾਹ ਦੇ ਤਈਂ ਭੜਕ ਇਆ ਜੀ
'ਅਜ ਬਾਜ਼ ਨੂੰ ਗੁਰੂ ਨੇ ਹਥ ਪਾਇਆ ਕੱਲ ਤਾਜ਼ ਨੂੰ ਪਾਊ' ਲਖਾਇਆ ਜੀ
ਬਾਦਸ਼ਾਹ ਕ੍ਰੋਧ ਦੇ ਵਿਚ ਭਰਿਆ ਰੁਖ ਵਲ ਲਾਹੌਰ ਪ੍ਰਤਾਇਆ ਜੀ
'ਫੌਜ ਹੋਇ ਤਿਆਰ' ਕਰਤਾਰ ਸਿੰਘਾ ਬਾਦਸ਼ਾਹ ਨੇ ਹੁਕਮ ਚੜਾਇਆ ਜੀ

### ਸਤਿਗੁਰਾਂ ਨੇ ਜੰਗ ਦੀਆਂ ਤਿਆਰੀਆਂ ਕਰਨੀਆਂ

ਸਤਿਗੁਰੂ ਜੀ ਕੱਟ ਦੁਪਹਿਰ ਆਏ ਹੋਣ ਜੰਗ ਦੇ ਲਈ ਤਯਾਰ ਲਗੇ
ਬਾਦਸ਼ਾਹੀ ਫੌਜਾਂ ਹੁਣ ਆਉਣੀਆਂ ਨੇ ਅਗੋਂ ਟਾਕਰਾ ਕਰਨ ਦੇ ਆਹਰ ਲਗੇ
ਵੇਖ ਭਾਲ ਕੇ ਆਪਣੇ ਯੋਧਿਆਂ ਨੂੰ ਦੇਣ ਗੋਲੀ ਬਰੂਦ ਹਥਯਾਰ ਲਗੇ
ਆਪੋ ਆਪਣੇ ਲੈ ਕੇ ਟੋਲਿਆਂ ਨੂੰ ਪੁਖਤਾਈ ਕਰਨੇ ਜਥੇਦਾਰ ਲਗੇ
ਮੱਤੇ ਸੂਰਮੇ ਚਾਉ ਦੇ ਵਿਚ ਰਤੇ ਹੋਣ ਮੁਫਤ ਖੋਰੇ ਅਵਾਜ਼ਾਰ ਲਗੇ
ਸਤਿਗੁਰੂ ਨਚਿੰਤ ਕਰਤਾਰ ਸਿੰਘਾ ਕਰਨ ਵੈਰੀਆਂ ਦਾ ਇੰਤਜ਼ਾਰ ਲਗੇ

### ਲਾਹੌਰ ਤੋਂ ਫੌਜਾਂ ਦੀ ਚੜਾਈ

ਬਾਦਸ਼ਾਹ ਭਾਵੇਂ ਕੁਝ ਢਿਲ ਕਰਦਾ ਪਰ ਦੋਖੀਆਂ ਚੁਕ ਚੁਕਾਇ ਦਿਤਾ
ਕਾਜੀ ਰੁਸਤਮ ਖਾਂ ਦੇ ਸਾਥੀਆਂ ਨੇ ਤੇਲ ਬਲਦੀ ਦੇ ਉਤੇ ਪਾਇ ਦਿਤਾ
ਬਾਦਸ਼ਾਹ ਗੁਸੇ ਵਿਚ ਭੜਕ ਪਿਆ ਜਾਂਦੇ ਸਾਰ ਹੀ ਹੁਕਮ ਸੁਨਾਇ ਦਿਤਾ

*ਘੋੜੇ ਨੂੰ ਭੀ ਬਾਜ ਕਹਿੰਦੇ ਹਨ।

ਫੌਜਦਾਰ ਗੁਲਾਮ ਰਸੂਲ ਤਾਈਂ ਭਾਰੀ ਦੇਇ ਕੇ ਫੌਜ ਚੜ੍ਹਾਇ ਦਿੱਤਾ
ਸਣੇ ਬਾਜ਼ ਦੇ ਗੁਰੂ ਨੂੰ ਕਰੋ ਹਾਜ਼ਰ ਜੰਗੀ ਦੇਇ ਸਮਾਨ ਚਲਾਇ ਦਿੱਤਾ
ਏਸ ਖਬਰ ਦੇ ਤਈਂ ਕਰਤਾਰ ਸਿੰਘਾ ਸਿੱਖਾਂ ਗੁਰਾਂ ਦੇ ਪਾਸ ਪੁਚਾਇ ਦਿੱਤਾ

ਸਿੱਖਾਂ ਵਿਚ ਜੋਸ਼

ਫੌਜ ਚੜ੍ਹੀ ਲਾਹੌਰ ਤੋਂ ਜਿਸ ਵੇਲੇ ਝੰਡੇ ਨਿਕਲੇ ਧੁੜ ਧੁਮਾਈਏ ਜੀ
ਖਬਰ ਅੱਗੋਂ ਹੀ ਪਿੰਡਾਂ ਦੇ ਵਿਚ ਫੈਲੀ ਹੋਈ ਗੁਰਾਂ ਦੇ ਉਤੇ ਚੜ੍ਹਾਈਏ ਜੀ
ਸੂਰਬੀਰ ਬਹਾਦਰ ਸਿਖ ਜਿਹੜੇ ਓਹਨਾਂ ਕਰ ਲਈ ਝੱਟ ਧਾਈਏ ਜੀ
ਘੋੜੇ, ਸ਼ਸਤ੍ਰ ਰਸਦ ਸਮਾਨ ਲੈ ਕੇ ਕੀਤੀ ਬਹੁਤਿਆਂ ਕਦਮ ਉਠਾਈਏ ਜੀ
ਸ਼ਾਹੀ ਫੌਜ ਦੇ ਆਉਣ ਤੋਂ ਕੁਝ ਪਹਿਲਾਂ *ਚਾਰ ਸੌ ਕਰੀਬ ਸੁਨਾਈਏ ਜੀ
ਕੱਠੇ ਸੂਰਮੇ ਹੋ ਕਰਤਾਰ ਸਿੰਘਾ ਪਹੁੰਚ ਗਏ, ਚਿਹਰੀਂ ਲਾਲੀ ਛਾਈਏ ਜੀ

ਤਥਾ

ਖੜੇ ਸਾਮ੍ਹਣੇ ਆਇ ਦੀਵਾਨ ਦੇ ਉਹ ਓਧਰ ਵੇਖਿਆ ਕਰ ਧਿਆਨ ਗੁਰ ਜੀ
ਸਿੱਧੇ ਸਾਦੇ ਖੜੇ ਪੇਂਡੂ ਲੋਕ ਬਹੁਤੇ ਬਿਧੀ ਚੰਦ ਨੂੰ ਭੇਜ ਪੁਛਾਨ ਗੁਰ ਜੀ
ਓਹਨਾਂ ਅਰਜ਼ ਕੀਤੀ ਅਸੀਂ ਆਪਦੇ ਹਾਂ ਕਿਰਤੀ ਸਿਖ ਗ੍ਰੀਬ ਕ੍ਰਿਮਾਨ ਗੁਰ ਜੀ
ਫੌਜ ਬਾਦਸ਼ਾਹੀ ਚੜ੍ਹੀ ਆਇ ਰਹੀ ਮਾਰੋ ਮਾਰ ਕਰਦੀ ਹਾਲ ਤਾਨ ਗੁਰ ਜੀ
ਸਾਡੇ ਪਾਸ ਪਦਾਰਥ ਹੋਰ ਕੋਈ ਨਾ ਸੇਵਾ ਵਿਚ ਧਰੀਏ ਹਿੱਤ ਠਾਨ ਗੁਰ ਜੀ
ਕੇਵਲ ਸੀਸ ਭੇਟਾ ਕਰਨ ਅਸੀਂ ਆਏ ਮਿਹਰਬਾਨ ਹੋ ਕਰੋ ਪ੍ਰਵਾਨ ਗੁਰ ਜੀ
ਸਾਡਾ ਜਨਮ ਭੀ ਸਫਲਾ ਹੋਇ ਜਾਵੇ ਸਾਨੂੰ ਦਿਹੋ ਸ਼ਹੀਦੀ ਦਾ ਦਾਨ ਗੁਰ ਜੀ
ਡਾਢੇ ਹੋ ਪ੍ਰਸੰਨ ਕਰਤਾਰ ਸਿੰਘਾ "ਸਿੱਖੀ ਧੰਨ ਹੈ" ਮੁਖੋਂ ਸੁਨਾਨ ਗੁਰ ਜੀ

# ਪਹਿਲੀ ਲੜਾਈ (ਪਿਪਲੀ ਸਾਹਿਬ)

ਤੇਰਾਂ ਜੇਠ ਨੂੰ ਸੀ ਮਾਰੋ ਮਾਰ ਕਰਦੀ ਫੌਜ ਆ ਰਹੀ ਛੱਡ ਨਿਸ਼ਾਨ ਅੱਗੇ
ਹੈ ਸੀ ਸੱਤ ਹਜ਼ਾਰ ਅਸਵਾਰ ਪਿਆਦਾ ਚਲੇ ਆਂਵਦੇ ਭਰੇ ਗੁਮਾਨ ਅੱਗੇ
'ਕਿਸ ਅੜਨਾ ਤੇ ਕਿਸ ਲੜਨਾ ਹੈ' ਕਿਹੜੇ ਗੁਰੂ ਦੇ ਪਾਸ ਸਾਮਾਨ ਅੱਗੇ
ਸੁਣਿਆਂ ਫੌਜ ਸ਼ਾਹੀ ਨੇੜੇ ਆਣ ਢੁਕੀ ਕੀਤੇ ਗੁਰਾਂ ਤਯਾਰ ਜਵਾਨ ਅੱਗੇ
ਦੋ ਮੀਲ ਕੁ ਅੰਮ੍ਰਿਤਸਰ ਜੀ ਤੋਂ ਸਿੱਖ ਜਾ ਕੇ ਪੈਰ ਜਮਾਨ ਅੱਗੇ
ਵੈਰੀ ਆਇ ਗਏ ਜਦੋਂ ਮਾਰ ਹੇਠਾਂ ਬਾੜਾਂ ਝਾੜੀਆਂ ਸਿੱਖਾਂ ਪਛਾਨ ਅੱਗੇ

*ਮਲੂਮ ਹੁੰਦਾ ਹੈ ਇਹ ਲੋਕ ਲਾਹੌਰ ਦੇ ਨੇੜੇ ਤੇੜੇ ਦੇ ਪਿੰਡਾਂ ਦੇ ਸਨ।

ਹੋਸ਼ ਆਈ ਗੁਲਾਮ ਰਸੂਲ ਤਾਈਂ ਗੁਰੂ ਕਰਨ ਨੂੰ ਖੜਾ ਘਮਸਾਨ ਅੱਗੇ
ਗੁਸਾ ਖਾਇਕੇ ਹੱਲਾ ਕਰਾਇ ਦਿਤਾ ਨਾਹਰੇ ਮਾਰ ਵਧੇ ਮੁਸਲਮਾਨ ਅੱਗੇ
ਠੂਹ ਠਾਹ ਜਦੋਂ ਚੰਗੀ ਹੋਇ ਪਈ ਢੇ ਕੱਸਿੱਖਾਂ ਨਿਸ਼ਾਨ ਮੈਦਾਨ ਅੱਗੇ
ਪੈਂਦੇ ਖਾਂ ਹੋ ਸੱਜਿਓਂ ਆਇ ਪਿਆ ਓਹਦੇ ਨਾਲ ਕੁਝ ਹੋਇ ਪਠਾਨ ਅੱਗੇ
ਬਿਧੀ ਚੰਦ ਨੇ ਖੱਬਿਓਂ ਕਰ ਹੱਲਾ ਦਿੱਤਾ ਪਾ ਘਮਸਾਨ ਮਹਾਨ ਅੱਗੇ
ਬੱਸ ਫੇਰ ਕੀਹ ਸੀ. ਮਾਰੋ ਮਾਰ ਮੱਚੀ ਸਿੱਖਾਂ ਲਾਹ ਦਿੱਤੇ ਵਧ ਘਾਨ ਅੱਗੇ
ਜਿਹੜੇ ਘਰੋਂ ਸ਼ਹੀਦੀਆ ਪਾਣ ਆਏ ਵਧੇ ਵਿਚ ਮੈਦਾਨ ਮਸਤਾਨ ਅੱਗੇ
ਬਚ ਬਚ ਸ਼ਾਹੀ ਫੌਜ ਲੜੇ ਸਾਰੀ ਪਲੋ ਪਲੀ ਸਿੱਖ ਪੈਰ ਵਧਾਨ ਅੱਗੇ
ਭਲਾ ਕੌਣ ਫਿਰ ਮੌਤ ਦੇ ਆਸ਼ਕਾਂ ਦੇ ਅੜੇ ਵਿਚ ਮੈਦਾਨ ਦੇ ਆਨ ਅੱਗੇ
ਮੌਲਾ ਬਖਸ਼ ਜੋ ਕੌਲਾਂ ਦਾ ਭਾਈ ਸੀਗਾ ਲਗਾ ਵਧਕੇ ਜ਼ੋਰ ਦਿਖਾਨ ਅੱਗੇ
ਬਿਧੀ ਚੰਦ ਨੇ ਓਸ ਨੂੰ ਟੂੰਬ ਲਿਆ ਕਰ ਟੋਰ ਦਿਤਾ ਬਲੀਦਾਨ ਅੱਗੇ
ਕੁਤਬਦੀਨ ਅਤੇ ਜ਼ਾਫਰ ਖਾਨ ਮਰ ਗਏ ਸਿੱਖ ਚੰਗੇ ਅੜੇ ਬਲਵਾਨ ਅੱਗੇ
ਕਾਰੀ ਜ਼ਖਮ ਗੁਲਾਮ ਰਸੂਲ ਖਾਧਾ ਡਰਦੇ ਹੋਰ ਨਾ ਪੈਰ ਰਖਾਨ ਅੱਗੇ
ਨੱਠੀ ਪਿਛਾਂਹ ਨੂੰ ਫੌਜ ਕਰਤਾਰ ਸਿੰਘਾ ਪੈਂਡਾ ਇਕ ਤੋਂ ਇਕ ਮੁਕਾਨ ਅੱਗੇ

ਵਾਕ ਕਵੀ

ਇਹਤਾਂ ਮੁਕਗਈਪਹਿਲੀ ਲੜਾਈ ਐਵੇਂ ਨ ਜੁਆਨਾਂਨੂੰ,ਕੁਝ ਸੁਵਾਦ ਆਇਆ
ਗੁਲਾਮ ਰਸੂਲ ਲਾਹੌਰ ਦੇ ਵਿਚ ਪਹੁੰਚਾ ਸੁਣਿਆਂ ਸ਼ਾਹ ਨੇ ਹੋ ਬ੍ਰਬਾਦ ਆਇਆ
ਗੁਰੂ ਠੀਕ ਹੈ ਬੇ-ਮਿਸਾਲ ਯੋਧਾ ਬਾਦਸ਼ਾਹ ਤਈਂ ਫੇਰ ਯਾਦ ਆਇਆ
ਹੱਦ ਓਸਦੇ ਗੁਸੇ ਦੀ ਰਹੀ ਕੋਈ ਨਾ ਦਿਲ ਵੇਲਣੇ ਵਿਚ ਕਮ ਦ ਆਇਆ
ਏਧਰ ਸਤਿਗੁਰਾਂ ਦਾ ਦਲ ਫਤੇ ਪਾਕੇ ਹੋਕੇ ਖੁਸ਼ੀਆਂ ਦੇ ਵਿਚ ਸ਼ਾਦ ਆਇਆ
ਛਿੜ ਪਈ ਹੁਣ ਛੇੜ ਕਰਤਾਰ ਸਿੰਘਾ ਸਮਾਂ ਧਾਰ ਕੇ ਰੂਪ ਫਸਾਦ ਆਇਆ

ਬਾਦਸ਼ਾਹ ਨੇ ਲਾਹੌਰੋਂ ਹੋਰ ਫੌਜ ਚੜ੍ਹਾਣੀ

ਫੌਜ ਹਾਰ ਆਈ ਸ਼ਾਹੀ ਗੁਰਾਂ ਪਾਸੋਂ ਪ੍ਰੇਸ਼ਾਨ ਹੋਇਆ ਸ਼ਾਹਜਹਾਨ ਡਾਢਾ
ਚੁਗਲ ਬਾਜ਼ਾਂ ਤਾਈਂ ਹੋਰ ਦਾਉ ਲੱਗਾ ਬਾਦਸ਼ਾਹ ਦਾ ਦਿਲ ਤਪਾਨ ਡਾਢਾ
ਗੁਸੇ ਵਿਚ ਹੋ ਕੇ ਸ਼ਾਹ ਜਹਾਨ ਨੇ ਜੀ ਜਾਰੀ ਫੇਰ ਕੀਤਾ ਫਰਮਾਨ ਡਾਢਾ
ਚੜ੍ਹੇ ਮੁਖਲਸ ਖਾਨ ਲੈ ਫੌਜ ਭਾਰੀ ਤੋਪ ਖਾਨਾ ਲੈ ਸਣੇ ਸਾਮਾਨ ਡਾਢਾ
ਖਾਂ ਬਹਾਦਰ ਕਸੂਰੀਆ ਨਾਲ ਜਾਵੇ ਖਾਂ ਕਲੰਦਰ ਤੂਰਾਨੀਆਂ ਜਾਨ ਡਾਢਾ
ਕਾਲੇ ਖਾਨ ਨਵਾਬ ਜੋ ਜੌਨਪੁਰੀਆ ਸ਼ੱਮਸ਼ ਖਾਂ ਜਾ ਕਰੇ ਘਮਸਾਨ ਡਾਢਾ

ਗੁਰੂ ਬਾਗੀ ਹੋਇਆ ਕਰੋ ਫੜ ਹਾਜਰ ਹੈ ਘਤਿਆ ਓਸ ਤੂਫਾਨ ਝਾੜੂ
ਦਿਤੇ ਜੰਗ ਦੇ ਸਾਜ਼ ਕਰਤਾਰ ਸਿੰਘਾ ਹੋਇਆ ਬਾਦਸ਼ਾਹ ਕ੍ਰੋਧ ਦੀ ਖਾਨ ਡਾਢ਼ਾ

ਤਥਾ

ਤੇਈ ਜੇਠ ਨੂੰ ਚੜ੍ਹ ਪਈ ਫੌਜ ਭਾਰੀ ਬੜੇ ਬੜੇ ਸ਼ਾਹੀ ਫੌਜਦਾਰ ਚਲੇ
ਗੁਰੂ ਪਾਸ ਕਿਹੜੀ ਫੌਜ ਜਮਾਂ ਅਗੇ ਵਿਚ ਦਿਲਾਂ ਦੇ ਰਖ ਹੰਕਾਰ ਚਲੇ
ਮਾਰੂ ਵਜਦੇ ਸਜਦੇ ਸਾਜ ਸੋਹਣੇ ਬਾਂਕੇ ਪੈਦਲ ਅਤੇ ਅਸਵਾਰ ਚਲੇ
ਧੁਮਾਂ ਪੈ ਗਈਆਂ ਰਾਹਾਂ ਦੇ ਵਿਚ ਸਾਰੇ ਉਡ ਵਲ ਆਕਾਸ਼ ਗੁਬਾਰ ਚਲੇ
'ਹਿੰਦ ਪੀਰ' ਦੇ ਫੜ ਲਿਆਵਣੇ ਨੂੰ ਰੱਖ ਦਿਲਾਂ ਅੰਦਰ ਵੱਡੀ ਖਾਰ ਚਲੇ
ਖੁੰਭ ਆਉਣ ਠਪਾ ਕਰਤਾਰ ਸਿੰਘਾ ਹਾਲਾਂ ਮੁਛਾਂ ਦੇ ਤਈਂ ਸੁਵਾਰ ਚਲੇ

ਸਿੱਖਾਂ ਦਾ ਇਕੱਠ

ਦਿਨਾਂ ਦਸਾਂ ਦਾ ਵਿਹਲ ਮਿਲ ਗਿਆ ਹੈਸੀ ਸਿਖ ਪਿੰਡਾਂ ਤੋਂ ਪਾਇਕੇ ਸਾਰ ਆਏ
ਬਾਦਸ਼ਾਹ ਗੁਰੂ ਜੀ ਦਾ ਹੋਇਆ ਵੈਰੀ ਹੈਨ ਹਾਕਮ ਵਿਚ ਹੰਕਾਰ ਆਏ
ਅਗੇ ਇਕ ਲੜਾਈ ਹੋ ਗਈ ਭਾਰੀ ਹੁਣ ਫੇਰ ਚੜਕੇ ਫੌਜਦਾਰ ਆਏ
ਮਾਝਾ, ਮਾਲਵਾ, ਨੱਕਾ ਤੇ ਦੇਸ਼ ਲੰਮਾ, ਦਵਾਬਾ, ਕੰਢੀ ਜੋ ਦੇਸ, ਅਪਾਰ ਆਏ
ਸੁਣ ਸੁਣ ਚਲੇ ਸਿਖ ਘਰਾਂ ਵਿਚੋਂ ਲੈ ਦਾਣਾ ਪੱਠਾ ਹਥਿਆਰ ਆਏ
ਕਰਨ ਸੀਸ ਭੇਟਾ ਅਗੇ ਸਤਿਗੁਰਾਂ ਦੇ ਸਿਖ ਸਿਦਕੀ ਨਾਲ ਪਿਆਰ ਆਏ
ਅੰਮ੍ਰਿਤਸਰ ਅੰਦਰ ਭਾਰੀ ਭੀੜ ਹੋ ਗਈ ਵਿਚ ਗਿਣਤੀ ਪੰਜ ਹਜਾਰ ਆਏ
ਆਏ ਹੋਣ ਸ਼ਹੀਦ ਕਰਤਾਰ ਸਿੰਘਾ ਮੋਹ ਘਰਾਂ ਦੇ ਸਭ ਵਿਸਾਰ ਆਏ

## ਦੂਸਰੀ ਵਾਰੀ ਲੜਾਈ ਹੋਣੀ

ਤਾਹਿਰ ਬੇਗ ਮਿਰਜਾ, ਖਾਂ ਬਹਾਦਰ, ਹੋਰੀ ਦੋਨੋਂ ਚੜ੍ਹ ਆਏ ਮਾਰੋ ਮਾਰ ਕਰਦੇ
ਇਹਨਾਂ ਮੁਖਲਸ ਖਾਂ ਉਡੀਕਿਆ ਨਾ 'ਗੁਰੂ ਚੱਕ' ਨੂੰ ਸਿਧਾ ਉਲਾਰ ਕਰਦੇ
ਏਧਰ ਖਬਰਾਂ ਸਾਰੀਆਂ ਪਹੁੰਚੀਆਂ ਸਨ ਬੰਦੋਬਸਤ ਸਤਿਗੁਰੂ ਅਵਤਾਰ ਕਰਦੇ
ਲੋਹਗੜ੍ਹ ਦੀ ਖਾਈ ਤੋਂ ਕੁਝ ਅਗੇ ਸਿਖ ਮੋਰਚੇ ਕਈ ਤਿਆਰ ਕਰਦੇ
ਭਾਵੇਂ ਕਿਲੇ ਦਾ ਕੋਟ ਅਧੂਰਾ ਹੀ ਸੀ ਸਿਖ ਆੜ ਲੈ ਜੰਗ ਦਾ ਆਹਰ ਕਰਦੇ
ਦਿਨ ਪਹਿਰ ਕੁ ਸੀ ਸਾਰਾ ਉਸ ਵੇਲੇ ਜੰਮੇ ਪੈਰ, ਹੱਲਾ ਫੌਜਦਾਰ ਕਰਦੇ
ਬਿਧੀ ਚੰਦ, ਭਾਨਾ ਭਾਗੂ ਅਤੇ ਬਾਗਾ, ਪੈਂਦੇ ਖਾਂ ਸੋਭਾ ਬਾੜ ਝਾੜ ਕਰਦੇ
ਬੇਮੁਹਾਰ ਚਲੀ ਫੌਜ ਆਂਵਦੀ ਸੀ ਤੀਰਾਂ ਗੋਲੀਆਂ ਅਗੋਂ ਬੁਛਾੜ ਕਰਦੇ
ਜੰਗ ਜੁਟ ਪਿਆ ਦੋਹਾਂ ਪਾਸਿਆਂ ਥੀਂ ਸੂਰੇ ਉਠ ਪਏ ਮਾਰੋ ਮਾਰ ਕਰਦੇ

ਸ਼ਾਹੀ ਫੌਜ ਨੂੰ ਠੱਲ ਖਲਾਰ ਦਿਤਾ ਅਗੇ ਵਧਿਆਂ ਤਈਂ ਸਥਾਰ ਕਰਦੇ
ਨਾਲ ਪੈਦਲਾਂ ਦੇ ਟੁਟ ਪਏ ਪੈਦਲ ਹੱਥ ਨਾਲ ਅਸਵਾਰਾਂ ਅਸਵਾਰ ਕਰਦੇ
ਰੰਗ ਵੇਖ ਮੈਦਾਨ ਕਰਤਾਰ ਸਿੰਘਾ ਨੂਰੀ ਖਾਨ ਕਸੂਰੀਏ ਖਾਰ ਕਰਦੇ

ਤਥਾ

ਖਾਂ ਬਹਾਦਰ ਕਸੂਰੀਆ ਵਧ ਅਗੇ ਫੌਜ ਆਪਣੀ ਤਈਂ ਉਲਾਰਦਾ ਜੀ
ਮਾਰੋ ਮਾਰ ਕਰਦਾ ਇਕ ਪਾਸਿਓਂ ਹੋ ਧੱਕ ਸਿਖਾਂ ਦੇ ਤਈਂ ਪਛਾੜਦਾ ਜੀ
ਪੈਂਦੇ ਖਾਂ, ਵਧਦਾ ਅਗੇ ਵੇਖ ਉਹਨੂੰ ਜਥੇ ਆਪਣੇ ਨੂੰ ਲਲਕਾਰਦਾ ਜੀ
ਦੋਹਾਂ ਪਾਸਿਆਂ ਤੋਂ ਵਰੇ ਤੀਰ ਗੋਲੀ ਰੰਗ ਬਣਿਆ ਅਬਰ ਬਹਾਰ ਦਾ ਜੀ
ਪਾਇਆ ਜ਼ੋਰ ਕਸੂਰੀਆਂ ਬਹੁਤ ਭਾਰਾ ਪੈਂਦੇ ਖਾਂ ਨਾ ਮੂਲ ਸਹਾਰ ਦਾ ਜੀ
ਛਡ ਮੋਰਚਾ ਪਿਛਾਂ ਨੂੰ ਹਟ ਆਇਆ ਭੱਜ ਓਟ ਆ ਕੋਟ ਦੀ ਧਾਰਦਾ ਜੀ
ਏਨੇ ਚਿਰ ਨੂੰ ਦਿਨ ਭੀ ਡੁਬ ਗਿਆ ਬੱਦਲ ਬਣਿਆਂ ਧੂੜ ਗੁਬਾਰ ਦਾ ਜੀ
ਬਾਹਰੋਂ ਮੋਰਚੇ ਸਿਖਾਂ ਤੋਂ ਛੁਟ ਗਏ ਤਾਹਰ ਬੇਗ ਭਰਿਆ ਹੰਕਾਰ ਦਾ ਜੀ
ਫੌਜ ਸ਼ਹਿਰ ਪਨਾਹ ਤੇ ਢੋ ਦਿਤੀ ਨ ਸਮਾ ਕੁ ਸਮਾ ਵਿਚਾਰਦਾ ਜੀ
ਰਾਤ ਚਲੀ ਗਈ ਪਹਿਰ ਕਰਤਾਰ ਸਿੰਘਾ ਜੰਗ ਪਿਆ ਨ ਕਿਤੇ ਤਲਵਾਰ ਦਾ ਜੀ

ਸ਼ਾਹੀ ਫੌਜ ਨੂੰ ਹਾਰ ਦੇਣੀ

ਸ਼ਾਮਲ ਜੰਗ ਅੰਦਰ ਹੋਏ ਗੁਰੂ ਜੀ ਨਾ, ਰਿਹਾ ਦੁਸ਼ਮਨ ਜ਼ੋਰ ਦਿਖਾਰ ਰਾਤੀਂ
ਸਿਖ ਕੋਟ ਦੀ ਓਟ ਲੈ ਰਹੇ ਲੜਦੇ ਡੱਕ ਰਖਿਆ ਵੈਰੀ ਖਲਾਰ ਰਾਤੀਂ
ਉਹ ਭੀ ਡਰਦੇ ਕੋਟ ਨ ਟੱਪ ਸਕੇ ਬਾਹਰ ਬੈਠ ਗਏ ਡੇਰੇ ਡਾਰ ਰਾਤੀਂ
ਏਧਰ ਸਿਖਾਂ ਨੂੰ ਮੂਲੋਂ ਨ ਚੈਨ ਆਵੇ ਛਾਪੇ ਵਾਸਤੇ ਹੋਏ ਤਿਆਰ ਰਾਤੀਂ
ਪੈਂਦੇ ਖਾਨ ਜਟੂ, ਬਿਧੀ ਚੰਦ, ਭੱਲਣ ਚਾਰੇ ਆਪਣੇ ਜਥੇ ਸੰਭਾਰ ਰਾਤੀਂ
ਅਧੀ ਰਾਤ ਨੂੰ ਕੋਟ ਤੋਂ ਬਾਹਰ ਹੋਕੇ ਪਏ ਵੈਰੀ ਤੇ ਜਾ ਲਲਕਾਰ ਰਾਤੀਂ
ਅਗੇ ਸ਼ਾਹੀ ਸੈਨਾ ਸੀ ਬੇਖੌਫ਼ ਪਈ ਦਿਤੀ ਹਿਲਜੁਲੀ ਸਿਖਾਂ ਨੇ ਡਾਰ ਰਾਤੀਂ
ਪੈ ਗਿਆ ਰੌਲਾ ਫੌਜ ਵਿਚਲ ਗਈ ਬਿੜਕ ਗਏ ਪੈਦਲ ਅਸਵਾਰ ਰਾਤੀਂ
ਕੁਝ ਉਠ ਦੌੜੇ ਕੁਝ ਲੜਨ ਲਗੇ ਆਪੋ ਆਪਣੀ ਹੋਸ਼ ਵਿਸਾਰ ਰਾਤੀਂ
ਆਪੋ ਵਿਚ ਹੀ ਲੜ ਕਰਤਾਰ ਸਿੰਘਾ ਲਹਿ ਫੌਜ ਦੇ ਗਏ ਸਥਾਰ ਰਾਤੀਂ

ਤਥਾ

ਤਾਹਿਰ ਬੇਗ ਮਿਰਜ਼ਾ ਤੇ ਮੁਹੰਮਦ ਅਲੀ ਮਾਰੇ ਗਏ ਰੌਲੇ ਵਿਚ ਜਾਣ ਭਾਈ
ਖਾਂਰਮਜ਼ਾਨ ਜਿਨੂੰ ਕਹਿੰਦੇ ਮੌਲਵੀਸਨ ਉਹਭੀ ਰਹਿ ਗਿਆ ਵਿਚ ਮੈਦਾਨ ਭਾਈ

ਇਸਮਾਈਲ ਭੀ ਕੌਲਾਂ ਦਾ ਭਾਈ ਜਿਹੜਾ ਦੂਜਾ ਬਲੀ ਹੋ ਗਿਆ ਪਛਾਨ ਭਾਈ
ਨਾਲੇ ਮਾਰੀ ਗਈ ਹੋਰ ਸਿਪਾਹ ਬਹੁਤੀ ਮਾਲ ਜਾਨ ਦਾ ਹੋਇਆਨੁਕਸਾਨ ਭਾਈ
ਏਸ ਪਾਸਿਓਂ ਭੀ ਭਾਨਾ, ਬਾਗਾ, ਸੋਭਾ, ਭਾਗੂ, ਰਾਮਾ, ਚੰਦੂ ਬਲਵਾਨ ਭਾਈ
ਓਸੇ ਰੌਲੇ ਦੇ ਵਿਚ ਹੋ ਸ਼ਹੀਦ ਗਏ ਹੋਰ ਸਿੱਖ ਭੀ ਬਹੁਤ ਸਿਆਨ ਭਾਈ
ਹਾਰ ਖਾ ਸ਼ਾਹੀ ਫੌਜ ਨੱਠ ਗਈ ਚੀਚੇ ਭਕਨੇ ਜਾ ਡੇਰਾ ਲਾਨ ਭਾਈ
ਸਿੱਖ ਪਿਛਾਂ ਨੂੰ ਮੁੜੇ ਕਰਤਾਰ ਸਿੰਘਾ ਸਾਂਭ ਵੈਰੀ ਦਾ ਸਾਜ਼ ਸਮਾਨ ਭਾਈ

ਮੁਖਲਸ ਖਾਂ ਸਿਪਾਹਸਲਾਰ

ਚੌਵੀ ਜੇਠ ਨੂੰ ਫੌਜ ਜੱਰਾਰ ਲੈਕੇ ਮਾਰੋ ਮਾਰ ਕਰਦਾ ਮੁਖ਼ਲਸ ਖ਼ਾਨ ਆਇਆ,
ਇਹਦੇ ਨਾਲ ਹੈਸੀ ਇਕ ਤੋਪ ਖਾਨਾ ਅੰਮ੍ਰਿਤਸਰ ਨੂੰ ਰੱਖ ਗੁਮਾਨ ਆਇਆ
ਰਾਹ ਵਿਚ ਕਹਾਣੀਆ ਸੁਣ ਲਈਆਂ ਸ਼ਾਹੀ ਫੌਜ ਨੂੰ ਰਾਤ ਨੁਕਸਾਨ ਆਇਆ
ਤਾਹਿਰ ਬੇਗ ਹੋਰੀ ਚੱਲ ਵਸੇ ਅਗੇ ਗੁਸੇ ਵਿਚ ਭਰਿਆ ਭਵਾਂ ਤਾਨ ਆਇਆ
ਘੜੀ ਬੈਠ ਕਿਤੇ ਨ ਆਰਾਮ ਕੀਤਾ ਸਿੱਧਾ ਚਲਿਆ ਰੱਖ ਨਿਸ਼ਾਨ ਆਇਆ
ਫੌਜ ਭਕਨੇ ਵਾਲੀ ਭੀ ਮਿਲੀ ਆ ਕੇ ਸ਼ਾਹੀ ਦਲ ਕੱਠਾ ਹੋ ਮਹਾਨ ਆਇਆ
ਅੱਗੇ ਸਿੱਖ ਭੀ ਵਿਚ ਉਡੀਕ ਬੈਠੇ ਵੈਰੀ ਘਟਾਂ ਦੇ ਵਾਂਗ ਪਛਾਨ ਆਇਆ
ਦਿੱਤੀ ਛੇੜ ਲੜਾਈ ਕਰਤਾਰ ਸਿੰਘਾ ਮੂੰਹ ਪਸਾਰਕੇ ਕਾਲ ਭਗਵਾਨ ਆਇਆ

# ਤੀਸਰੀ ਵਾਰੀ ਲੜਾਈ ਹੋਣੀ

ਹੈ ਸੀ ਅੱਜ ਭੀ ਥੋੜ੍ਹਾ ਹੀ ਦਿਨ ਰਹਿੰਦਾ ਫੌਜਦਾਰਾਂ ਨੇ ਫੌਜ ਝੁਕਾਇ ਦਿੱਤੀ
ਰਾਤੋਂ ਪਹਿਲਾਂ ਹੀ ਗੁਰੂ ਨੂੰ ਫੜ ਲੈਣਾ ਕਸਮ ਮੁਖ਼ਲਸ ਖਾਂ ਨੇ ਪਾਇ ਦਿੱਤੀ
ਦੋ ਤਿੰਨ ਹਜ਼ਾਰ ਸੀ ਸਿੱਖ ਓਥੇ ਸਾਰੀ ਫੌਜ ਓਹਨਾਂ ਅਟਕਾਇ ਦਿੱਤੀ
ਸਿੱਖ ਮੋਰਚੀਂ ਬੈਠ ਕੇ ਲੜ ਰਹੇ ਸ਼ਾਹੀ ਫੌਜ ਦੀ ਚਾਲ ਖੁੰਝਾਇ ਦਿੱਤੀ
ਗੁਰੂ ਅੱਜ ਭੀ ਮੂਲ ਨ ਹੋਇ ਸ਼ਾਮਲ ਅੱਧੀ ਫੌਜ ਭੀ ਪਿਛਾਂ ਬਹਾਇ ਦਿੱਤੀ
ਓਧਰ ਜ਼ੋਰ ਪਾਇਆ ਸ਼ਾਹੀ ਫੌਜ ਭਾਰਾ ਮਾਰ ਸਿੱਖਾਂ ਦੀ ਹੋਸ਼ ਭੁਲਾਇ ਦਿੱਤੀ
ਸਿੱਖ ਸ਼ਹਿਰ ਪਨਾਹ ਦੇ ਵਿਚ ਆ ਗਏ ਤੋਪ ਵੈਰੀਆਂ ਕੋਟ ਨੂੰ ਡਾਹਿ ਦਿੱਤੀ
ਕੋਟ ਬਾਹਰਲਾ ਗੋਲਿਆਂ ਭੰਨ ਦਿੱਤਾ ਸਿਖੀ ਫੌਜ ਕਿਲ੍ਹੇ ਨੂੰ ਧਕਾਇ ਦਿੱਤੀ
ਵਿਚ ਕਿਲ੍ਹੇ ਦੇ ਭੀ ਤੋਪਾਂ ਤਿੰਨ ਅਸਲੀ†ਕੁਝ ਨਕਲੀਆਂ ਨੂੰ ਬੱਤੀ ਲਾਇ ਦਿੱਤੀ
ਦੋਹਾਂ ਪਾਸਿਆਂ ਤੋਂ ਗੋਲਾ ਪੈਣ ਲਗਾ ਸ਼ਾਹੀ ਫੌਜ ਹੈਰਾਨ ਕਰਾਇ ਦਿੱਤੀ

†ਖਮ ਕਰਨ ਵਾਲ ਮੋਹਰੀ ਨਾਮ ਤਰਖਾਨ ਨੇ ਲੱਕੜ ਦੀਆਂ ਬਨਾਈਆਂ ਹੋਈਆ ਸਨ ।

ਅੰਤ ਕਿਲੇ ਦੀ ਕੰਧ ਭੀ ਡਿਗ ਪਈ ਸ਼ਾਹੀ ਫੌਜ ਨੇ ਹਿਲਜੁਲੀ ਪਾਇ ਦਿੱਤੀ
ਝੱਲੇ ਸਿਖਾਂ ਨੇ ਹਲੇ ਕਰਤਾਰ ਸਿੰਘਾ ਅਧੀ ਇਸ ਤਰਾਂ ਰਾਤ ਲੰਘਾਇ ਦਿੱਤੀ

ਗੁਰੂ ਜੀ ਨੇ ਲੋਹਗੜ ਤੇ ਘਰ ਖਾਲੀ ਕਰ ਦੇਣ ਦਾ ਹੁਕਮ ਦੇਣਾ

ਗੁਰਾਂ ਵੇਖਿਆ ਵੈਰੀ ਦਾ ਜ਼ੋਰ ਪਿਆ ਚਾਲ ਸਮੇਂ ਦੀ ਤਈਂ ਵਿਚਾਰ ਭਾਈ
ਸਿੰਘਾ ਪਰੋਹਤ ਤੇ ਬਾਬਕ ਰੁਬਾਬੀ ਤਾਈਂ ਦਿਤਾ ਹੁਕਮ ਹੋ ਕੇ ਹੁਸ਼ਯਾਰ ਭਾਈ
ਜਮਾਲ ਖਾਂ ਤੇ ਰਜਪੂਤ ਨ ਲ ਭਾਗੂ ਤੁਸੀਂ ਜਾਓ ਚਾਰੇ ਜਥੇਦਾਰ ਭਾਈ
ਜਿਹੜਾ ਲੋੜੀਦਾ ਸਾਜ਼ ਸਾਮਾਨ ਲੈ ਲੌ ਕੱਠਾ ਕਰ ਸਾਰਾ ਪਰਵਾਰ ਭਾਈ
ਡੋਲੇ ਗਡੀਆਂ ਵਿਚ ਬੈਠਾਲ ਕਰ ਕੇ ਰਾਮ ਸਰ ਲੈ ਆਉ ਸੰਭਾਰ ਭਾਈ
ਕਰਨਾ ਲੋਭ ਸਾਮਾਨ ਨ ਫਾਲਤੂ ਦਾ ਮਤਾਂ ਦੇਣ ਵੈਰੀ ਜ਼ੋਰ ਡਾਰ ਭਾਈ
ਸਤਿਗੁਰਾਂ ਦਾ ਹੁਕਮ ਸੁਣਾਇਆ ਜਾ ਮਾਤਾ ਸੁਣਕੇ ਹੋਈ ਲਾਚਾਰ ਭਾਈ
ਪਿਆ ਵਿਘਨ ਵਿਆਹ ਦੇ ਵਿਚ ਭਾਰਾ ਜਾਂਦੀ ਪੇਸ਼ ਨਾ ਹੋਈ ਬੇਜ਼ਾਰ ਭਾਈ
ਬਦਲਾ ਹੁਕਮ ਅਦੂਲੀ ਦਾ ਪਾਇ ਲਿਆ ਕਿਵੇਂ ਨਾਂਹ ਕਰੇ ਦੂਜੀ ਵਾਰ ਭਾਈ
ਝਟ ਪਟ ਸਾਮਾਨ ਜੋ ਚੁਕੀ ਦਾ ਸੀ ਲੱਦ ਗਡਿਆਂ ਵਿਚ ਹੋ ਤਯਾਰ ਭਾਈ
ਡੋਲੇ ਡੋਲੀਆਂ ਵਿਚ ਪਰਵਾਰ ਤਾਈਂ ਵਖੋ ਵਖਰੇ ਸਾਂਭ ਬੈਠਾਰ ਭਾਈ
ਰਾਮਸਰ ਗਏ ਪਹੁੰਚ ਕਰਤਾਰ ਸਿੰਘਾ ਹੋਏ ਘਰ ਦੇ ਜੀਵ ਦੁਖਯਾਰ ਭਾਈ

ਵਾਕ ਕਵੀ

ਲਿਖਯਾ ਵਿਚ ਇਤਿਹਾਸ ਦੇ ਸਾਰਿਆਂ ਨੇ ਬੀਬੀ ਵੀਰੋ ਪਿਛੇ ਰਹਿ ਗਈ ਸੀ ਜੀ
ਪਤਾ ਰਾਮਸਰ ਤੇ ਜਾ ਕੇ ਜਦੋਂ ਲਗਾ ਚਿੰਤਾ ਬਹੁਤ ਪਰਵਾਰ ਨੂੰ ਪਈ ਸੀ ਜੀ
ਸਿੰਘੇ ਪਰੋਹਤਤੇ ਬਾਬਕ ਰੁਬਾਬੀ ਤਾਈਂ ਮਾਤਾ ਜੀ ਨੇ ਗਲ ਇਉਂ ਕਹੀ ਸੀ ਜੀ
ਬੀਬੀ ਤੁਸਾਂਦੇ ਤਾਈਂ ਪਛਾਣਦੀ ਏ ਤੁਸੀਂ ਲਿਆਉ ਜਾਕੇ ਵਿਲਕ ਰਹੀ ਸੀ ਜੀ
ਦੋਵੇਂ ਗਏ ਮਹਲਾਂ ਵਲ ਫੇਰ ਜਦੋਂ ਬੀਬੀ ਤਾਈਂ ਆਵਾਜ਼ ਜਾਂ ਦਈ ਸੀ ਜੀ
ਉਤਰ ਆਈ ਆਵਾਜ਼ ਪਛਾਨ ਕਰਕੇ ਉਹ ਬੈਠਾਲ ਸਿੰਘੇ ਪਿਛੇ ਲਈ ਸੀ ਜੀ
ਵੈਰੀ *ਪਿੰਡ ਦੇ ਵਿਚ ਆ ਵੜੇ ਹੈਸਨ ਲੁਟ ਮਾਰ ਕਰਨੇ ਫੌਜ ਡਹੀ ਸੀ ਜੀ
ਜਦੋਂ ਦਰਸ਼ਨੀ §ਡਿਉੜੀ ਦੇ ਪਾਸ ਆਏ ਕੀਤਾ ਇਕ ਪਠਾਨ ਨੇ ਸਹੀ ਸੀ ਜੀ

---

*ਓਦੋਂ ਸ੍ਰੀ ਅੰਮ੍ਰਿਤਸਰ ਛੋਟਾ ਜਿਹਾ ਪਿੰਡ ਸੀ ਤੇ ਇਸਦਾ ਨਾਮ "ਚੱਕ ਰਾਮਦਾਸ" ਯਾਂ "ਰਾਮਦਾਸ ਪੁਰਾ" ਸੀ।

§ਦਰਸ਼ਨੀ ਡਿਉਡੀ ਹੁਣ ਗੁਰੂ ਕੇ ਬਾਜ਼ਾਰ ਤੇ ਮਾਈ ਸੇਵਾਂ ਦੇ ਬਾਜ਼ਾਰ ਦੇ ਵਿਚ ਆ ਗਈ ਹੋਈ ਹੈ ਉਥੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ।

ਉਹ ਰੌਲਾ ਪਾਂਦਾ ਮਗਰ ਉੱਠ ਪਿਆ ਬਾਬਕ ਮੁੜ ਬੰਦੂਕ ਦਗਾਈ ਸੀ ਜੀ
ਵੈਰੀ ਮਾਰ ਗਏ ਨਿਕਲ ਕਰਤਾਰ ਸਿੰਘਾ ਬਣੀ ਘੜੀ ਔਖੀ ਆਣ ਅੱਹੀ ਸੀ ਜੀ

ਪਰਵਾਰ ਨੂੰ ਝਬਾਲ ਵਲ ਟੋਰਨਾ

ਓਧਰ ਗੁਰੂ ਜੀ ਭੀ ਕਿਲ੍ਹਾ ਕਰ ਖਾਲੀ ਸਾਰੀ ਫੌਜ ਦੇ ਤਈਂ ਸੰਭਾਰ ਕਰ ਕੇ
ਪਿਛਲੀ ਰਾਤ ਨੂੰ ਰਾਮਸਰ ਪਹੁੰਚ ਗਏ ਫੇਰ ਸਾਰਾ ਪਰਵਾਰ ਤਯਾਰ ਕਰਕੇ
ਦਿਤਾ ਹੁਕਮ ਝਬਾਲ ਨੂੰ ਚਲੇ ਜਾਵੇ ਕੁਝ ਸਿਖ ਸਿਪਾਹੀ ਹੁਸ਼ਯਾਰ ਕਰ ਕੇ
ਕਲ ਓਥੇ ਹੀ ਬੀਬੀ ਦੇ ਹੋਣ ਫੇਰੇ ਅਸੀਂ ਆਇ ਜਾਣੇ ਵੈਰੀ ਮਾਰ ਕਰ ਕੇ
ਓਧਰ ਜੰਞ ਜੋ ਮੱਲ੍ਹਯੋਂ ਆ ਰਹੀ ਸੀ ਸਿੱਖ ਭੇਜ ਦਿਤੇ ਖਬਰਦਾਰ ਕਰਕੇ
ਜੰਞ ਤੁਸਾਂ ਝਬਾਲ ਨੂੰ ਲੈ ਜਾਣੀ ਸੇਵਾ ਕਰਨੀ ਹਰ ਪਰਕਾਰ ਕਰ ਕੇ
ਲਾਹਕੇ ਸਿਰੋਂ ਪਰਵਾਰ ਦਾ ਫਿਕਰ ਸਾਰਾ ਵਡੀ ਓਟ ਕਰਤਾਰ ਦੀ ਧਾਰ ਕਰਕੇ
ਜੰਗ ਲਈ ਤਯਾਰ ਕਰਤਾਰ ਸਿੰਘਾ ਗੁਰੂ ਹੋਇ ਬੈਠੇ ਗੁਸਾ ਭਾਰ ਕਰਕੇ

ਵਾਕ ਕਵੀ

ਗਿਆ ਬਿਰਥਾ ਵਾਕ ਨ ਸਤਿਗੁਰਾਂ ਦਾ ਉਹ ਮਠਿਆਈ ਤੇ ਹੋਰ ਪਕਵਾਨ ਸਾਰੇ
ਲੁਟ ਪੁਟ ਸ਼ਾਹੀ ਫੌਜ ਖਾਇ ਗਈ ਲਏ ਫਾਲਤੂ ਹੋਰ ਸਾਮਾਨ ਸਾਰੇ
ਵਾਕ ਗੁਰਾਂ ਦੇ ਬ੍ਰਹਮਾ ਤੋਂ ਮਿਟਨ ਨਾਹੀਂ ਦੇਵੀ ਦੇਵਤੇ ਭੀ ਡਰ ਖਾਨ ਮਾਰੇ
ਕਰਾਮਾਤ ਭੰਡਾਰ ਕਰਤਾਰ ਸਿੰਘਾ ਹਰਨ ਭਰਨ ਗੁਰ ਹਥ ਪਛਾਨ ਸਾਰੇ

# ੨੫ ਜੇਠ ਨੂੰ ਭਾਰੀ ਘਮਸਾਨ

ਦਿਨ ਚੜ੍ਹਨ ਤੋਂ ਪਹਿਲਾਂ ਹੀ ਸਤਿਗੁਰਾਂ ਨੇ ਸਿੱਖਾਂ ਤਈ ਤਯਾਰ ਕਰਵਾਇਆ ਜੀ
ਭਾਨੇ, ਸੰਤੂ ਆਦਿਕ ਯੋਧਿਆਂ ਨੂੰ ਗੁਰਾਂ ਆਪਣੇ ਪਾਸ ਬੁਲਾਇਆ ਜੀ
ਵੈਰੀ ਬੈਠ ਰਿਹਾ ਹੈ ਬੇਫਿਕਰ ਹੋ ਕੇ ਸਾਡੇ ਚੜ੍ਹ ਕੇ ਪਿਛੇ ਨ ਆਇਆ ਜੀ
ਲੋਹਗੜ੍ਹ ਵੱਲੇ ਕਰੋ ਛੇੜ ਜਾਕੇ ਦਾਉ ਓਹਨਾਂ ਦੇ ਤਈਂ ਸਿਖਾਇਆ ਜੀ
ਜਿਵੇਂ ਵਧੇ ਵੈਰੀ ਤਿਵੇਂ ਹਟੀ ਆਉਣਾ ਜੰਗਲ ਵਿਚ ਲੈ ਆਉ ਜਤਾਇਆ ਜੀ
ਏਥੇ ਕਰੀਏ ਫੇਰ ਘਮਸਾਨ ਅੜ ਕੇ ਜਾਇ ਵੈਰੀਆਂ ਤਈਂ ਖਪਾਇਆ ਜੀ
ਸੱਧਰ ਉਨ੍ਹਾਂ ਦੀ ਵਿਚ ਮੈਦਾਨ ਲਾਹੀਏ ਵੈਰੀ ਦਿਲ ਹੰਕਾਰ ਸਮਾਇਆ ਜੀ
ਜੱਥਾ ਲੈ ਕੇ ਨਾਲ ਕਰਤਾਰ ਸਿੰਘਾ ਜਾ ਵੈਰੀ ਤੇ ਹੱਲਾ ਬੁਲਾਇਆ ਜੀ

ਅਨਵਰ ਖਾਂ ਤੇ ਸ਼ਮਸ ਖਾਂ ਨੇ ਧਾਵਾ ਕਰਨਾ

ਵੈਰੀ ਕੱਲਾ ਦੁਕੱਲਾ ਜੋ ਫਿਰ ਰਿਹਾ ਸੀ ਸਿਖ ਉਨ੍ਹਾਂ ਤੇ ਗੋਲੀ ਚਲਾਨ ਲਗੇ

ਗੁਰੂ ਏਥੇ ਹੀ ਛਪਿਆ ਵਿਚ ਜੰਗਲ ਆਪੋ ਵਿਚ ਵੈਰੀ ਇਹ ਸੁਨਾਨ ਲਗੇ
ਮਾਰੂ ਵਜ ਪਏ ਸ਼ਾਹੀ ਲਸ਼ਕਰਾਂ ਦੇ ਉੱਭੜ ਵਾਹ ਉਠ ਸਾਜ ਸਜਾਨ ਲਗੇ
ਸ਼ੱਮਸ ਖਾਂ ਤੇ ਅਨਵਰ ਖਾਨ ਦੋਵੇਂ ਆਇ ਚੜ੍ਹਕੇ ਜ਼ੋਰ ਦਿਖਾਨ ਲਗੇ
ਨਾਲ ਪੰਜ ਹਜ਼ਾਰ ਜੁਵਾਨ ਲੈ ਕੇ ਐਲੀ ਐਲੀ ਦੇ ਨਾਹਰੇ ਬੁਲਾਨ ਲਗੇ
ਤੀਰ ਗੋਲੀ ਦਾ ਸਿਖ ਜੁਵਾਬ ਦੇਂਦੇ ਪੈਰ ਪਿਛਾਂ ਨੂੰ ਆਨ ਖਿਸਕਾਨ ਲਗੇ
ਓਹਨਾਂ ਸਮਝਿਆ ਥੋੜੇ ਹੀ ਸਿਖ ਰਹਿ ਗਏ ਨਾਲ ਹੌਂਸਲੇ ਪੈਰ ਵਧਾਨ ਲਗੇ
ਹੱਲਾ ਕਰ ਸਿਰ ਚੜ੍ਹੇ ਕਰਤਾਰ ਸਿੰਘਾ ਗੋਲੀ ਤੀਰਾਂ ਦਾ ਮੀਂਹ ਬਰਸਾਨ ਲਗੇ

ਸ਼ਾਹੀ ਫੌਜ ਨੂੰ ਹੋਰ ਮਦਦ

ਆ ਕੇ ਉਤਰ ਪੂਰਬ ਸੁਧਾਸਰ ਤੋਂ ਦੋਹਾਂ ਪਾਸਿਆਂ ਦੇ ਬੀਰ ਜੁਟ ਪਏ
ਬਹੁਤਾ ਹਟੀ ਜਾਣਾ ਪਿਛਾਂਹ ਪਾਜ਼ੀ ਪੁਣਾ ਰੋਹ ਧਾਰ ਵੈਰੀ ਉਤੇ ਟੁਟ ਪਏ
ਮਰਨਾ ਮੰਡ ਕੇ ਸਿਖ ਮੈਦਾਨ ਅੰਦਰ ਡਰ ਮੌਤ ਦਾ ਦਿਲਾਂ ਤੋਂ ਸੁਟ ਪਏ
ਚਲੇ ਤੀਰ, ਬੰਦੂਕ, ਤਲਵਾਰ, ਨੇਜਾ ਖੂਨ ਜਿਸਮ ਜੁਵਾਨਾਂ ਤੋਂ ਫੁਟ ਪਏ
ਸੰਤੂ ਓਥੇ ਹੀ ਹੋਇ ਸ਼ਹੀਦ ਗਿਆ ਸਿਖ ਵੈਰੀਆਂ ਤੇ ਕਰ ਕੇ ਝੁਟ ਪਏ
ਗਿਆ ਮਾਰਿਆ ਸ਼ੱਮਸ ਖਾਨ ਓਧਰ ਸਿੱਖ ਧੂਹ ਤੇਗਾਂ ਪੈਰ ਪੁਟ ਪਏ
ਭਾਰੀ ਅਨਵਰ ਖਾਨ ਨੂੰ ਜ਼ਖਮ ਲਗਾ ਸਾਥੀ ਖਾ ਮਾਰਾਂ ਬਹੁਤੇ ਹੁਟ ਪਏ
ਲੜਦੇ ਜਾਨ ਬਚਾਇ ਕਰਤਾਰ ਸਿੰਘਾ ਅਗੇ ਵਧਨ ਤੇ ਤੀਰਾਂ ਦੀ ਕੁਟ ਪਏ

ਸ਼ਾਹੀ ਫੌਜ ਨੂੰ ਹੋਰ ਮਦਦ

ਸ਼ਾਹੀ ਫੌਜ ਲਗੀ ਪਿਛਾਂ ਹਟਨ ਹੀ ਸੀ ਕੁਮੱਕ ਲੈ ਮੁਹੰਮਦ ਖਾਨ ਆਇਆ
ਸਿਖਾਂ ਤਈਂ ਓਹਨਾਂ ਘਬਰਾਇ ਦਿਤਾ ਤਾਜ਼ਾਦਮ ਕਈ ਸੌ ਮੁਸਲਮਾਨ ਆਇਆ
ਗੁਰਾਂ ਵੇਖਿਆ ਓਥੇ ਲੜਾਈ ਜੰਮੀ ਵੈਰ ਬਹੁਤ ਸਾਰਾ ਜ਼ੋਰ ਠਾਨ ਆਇਆ
ਭਾਈ ਅਮੀਏਂ ਨੂੰ ਕਿਹਾ ਜਲਦ ਜਾਵੇ ਝਟ ਲੈ ਉਹ ਦੋ ਸੌ ਜਵਾਨ ਆਇਆ
ਸਿਖ ਪਏ ਅਰੜਾ ਕੇ ਵੈਰੀਆਂ ਤੇ ਤੀਰਾਂ ਗੋਲੀਆਂ ਮਾਨੋ ਤੁਫਾਨ ਆਇਆ
ਮੁਸਲਮਾਨ ਨਾ ਪੈਰਾਂ ਤੋਂ ਮੂਲ ਹੱਲੇ ਸ਼ਾਹੀ ਲਸ਼ਕਰ ਵਧਦਾ ਜਾਨ ਆਇਆ
ਗੁਰਾਂ ਵੇਖਿਆ ਸਿਖਾ ਦੇ ਪੈਰ ਹੱਲੇ ਮੁਸਲਮਾਨਾਂ ਦੇ ਹੱਥ ਮੈਦਾਨ ਆਇਆ
ਅਖਾਂ ਭਰੀਆਂ ਖੂਨ ਕਰਤਾਰ ਸਿੰਘਾ ਹਿਰਦੇ ਬੀਰਤਾ ਜੋਸ਼ ਮਹਾਨ ਆਇਆ

ਭਾਈ ਜੇਠੇ ਤੇ ਸਿੰਘੇ ਪ੍ਰੋਹਤ ਨੇ ਹੱਲਾ ਕਰਨਾ

ਭਾਈ ਜੇਠੇ ਤੇ ਸਿੰਘੇ ਪ੍ਰੋਹਤ ਤਾਈਂ ਪੰਜ ਸੌ ਦੇ ਕੇ ਅਸਵਾਰ ਭਾਈ
ਕਿਹਾ ਭਾਨੂੰ ਤਾਈਂ ਕੱਢ ਲੈ ਆਵੋ ਪਿਛਾਂ ਹਟੀ ਆਉ ਫੜ ਕੇ ਢਾਰ ਭਾਈ

ਆਪ ਚਬੇ ਦੀ ਤਰਫ ਪਿਛਾ ਹਟ ਗਏ ਆੜ ਖੁਲੇ ਮੈਦਾਨ ਦੀ ਤਾੜ ਭਾਈ
ਰੁਖਾਂ ਵਿਚ ਨਾ ਜੰਗ ਦਾ ਰਸ ਆਉਂਦਾ ਸਾਫ ਹੁੰਦੀ ਨਾ ਤੀਰਾਂ ਦੀ ਮਾਰ ਭਾਈ
ਵੈਰੀ ਵਿਚ ਮੈਦਾਨ ਦੇ ਕੱਢ ਕਰ ਕੇ ਜੰਗ ਕਰਨਾ ਰੀਝ ਉਤਾਰ ਭਾਈ
ਪੰਜ ਸੌ ਜੋਧੇ ਤਾਈਂ ਨਾਲ ਲੈ ਕੇ ਦੋਵੇਂ ਆਪ ਪਏ ਜਥੇਦਾਰ ਭਾਈ
ਜਿਵੇਂ ਵਧੇ ਆਉਂਦੇ ਮੁਸਲਮਾਨ ਹੈਸਨ ਹੱਲਾ ਕਰ ਕੇ ਦਿਤਾ ਪਛਾੜ ਭਾਈ
ਭਾਈ ਭਾਨੂੰ ਨੂੰ ਘੇਰਿਓਂ ਕੱਢ ਲਿਆ ਕਰ ਵੈਰੀਆਂ ਤਾਈਂ ਸਥਾਰ ਭਾਈ
ਹੌਲੀ ਹੌਲੀ ਪਿਛਾਂਹ ਨੂੰ ਹਟਨ ਲਗੇ ਇਹ ਮੁਹੰਮਦ ਖਾਂ ਗਿਆ ਤਾੜ ਭਾਈ
ਐਲੀ ਐਲੀ ਕਰਦਾ ਗਲ ਪਿਆ ਆਕੇ ਫੌਜ ਆਪਣੀ ਤਈਂ ਲਲਕਾਰ ਭਾਈ
ਓਹਦੀ ਮਰਜ਼ੀ ਸਿਖਾਂ ਨੂੰ ਘੇਰ ਲਵਾਂ ਦਿਤੀ ਕੋਣਿਆਂ ਤੇ ਫੌਜ ਚਾੜ ਭਾਈ
ਓਹਦੇ ਜੰਗ ਦੇ ਢੰਗ ਨੂੰ ਵੇਖ ਕਰਕੇ ਸਿੰਘਾ ਸਕਿਆ ਨਾਹੀ ਸਹਾਰ ਭਾਈ
ਹੱਲਾ ਕਰ ਮੁਹੰਮਦ ਖਾਨ ਉਤੇ ਦਿਤਾ ਚੋਣਵਾਂ ਜਥਾ ਉਲਾਰ ਭਾਈ
ਦੋਹਾਂ ਪਾਸਿਆਂ ਤੋਂ ਯੋਧੇ ਜੁਟ ਪਏ ਹੋ ਗਏ ਜੁਵਾਨ ਸਥਾਰ ਭਾਈ
ਸਿੰਘਾਂ ਹਥੋਂ ਮੁਹੰਮਦ ਖਾਨ ਮਰਿਆ ਕਟੇ ਸੂਰਮੇ ਜਿਵੇਂ ਜਵਾਰ ਭਾਈ
ਪਰ ਸਿੰਘਾ ਭੀ ਘੇਰ ਕੇ ਗਿਲਜਿਆਂ ਨੂੰ ਓਸੇ ਥਾਂ ਦਿਤਾ ਓਹਨੂੰ ਮਾਰ ਭਾਈ
ਏਸੇਤਰਾਂ ਲੜਦ ਸਿਖ ਦੂਰ ਹਟ ਗਏ ਸੂਰਜ ਚੜ ਆਇਆ ਚਮਕਦਾਰ ਭਾਈ
ਹੁਣ ਵਿਚ ਮੈਦਾਨ ਕਰਤਾਰ ਸਿੰਘਾ ਆਉਣ ਸਤਿਗੁਰੂ ਜੀ ਜੋਸ਼ ਧਾਰ ਭਾਈ

ਸਤਿਗੁਰਾਂ ਨੇ ਆਪ ਵੈਰੀ ਦੇ ਸਾਹਮਣੇ ਆਉਣਾ

ਵੈਰੀ ਨਿਕਲ ਮੈਦਾਨ ਦੇ ਵਿਚ ਆਏ ਖੜੇ ਹੋ ਗੁਰ ਨਜ਼ਰ ਦੁੜਾਂਵਦੇ ਨੇ
ਵੇਖ ਭਾਲ ਕਰ ਵੈਰੀ ਦੇ ਜਥਿਆਂ ਦੀ ਓਸੇ ਤਰਾਂ ਦੀ ਬਣਤ ਬਨਾਂਵਦੇ ਨੇ
ਬਿਧੀ ਚੰਦ, ਪੈਂਦਾ, ਜਾਤੀ, ਮਲਕ, ਭੱਲਣ, ਤੋਤੇ, ਨੰਦੇ ਦੇ ਤਈਂ ਬੁਲਾਂਵਦੇ ਨੇ
ਦਲ ਆਪਣੇ ਦੀ ਸਾਰੀ ਵੰਡ ਕਰ ਕੇ ਵਖੋ ਵਖਰੇ ਥਾਂ ਸੌਂਪਾਂਵਦੇ ਨੇ
ਆਪ ਪੰਜ ਕੁ ਸੌ ਜਵਾਨ ਲੈ ਕੇ ਉਚੇ ਥਾਂ ਜਾ ਪੈਰ ਟਿਕਾਂਵਦੇ ਨੇ
ਵੈਰੀ ਵਧਦਾ ਮਾਰਦੇ ਹੇਠ ਆਇਆ ਸਤਿਨਾਮ ਕਹਿ ਧਨਖ ਚੜਾਂਵਦੇ ਨੇ
ਅਜ ਦਿਨ ਪਹਿਲੇ ਧਨਖ ਆਪਣੇ ਦਾ ਜੌਹਰ ਆਪ ਸਤਿਗੁਰੂ ਦਿਖਾਂਵਦੇ ਨੇ
ਪਾਉ ਪਾਉ ਦੇ ਖੱਪਰੇ ਚੜੇ ਤੀਰੀਂ ਖਿਚ ਮੀਂਹ ਦੇ ਵਾਂਗ ਬਰਸਾਂਵਦੇ ਨੇ
ਰੱਬੀ ਬਰਕਤਾਂ ਭਰੇ ਜੁਆਨੀ ਅੰਦਰ ਤੀਰ ਵਾਂਗ ਨਾਗਾਂ ਸ਼ੂਕ ਜਾਂਵਦੇ ਨੇ
ਦੂੰਹ ਦੂੰਹ, ਤਿੰਨਾਂ ਤਿੰਨਾਂ, ਚੌਂਹ ਚੌਂਹ ਨੂੰ ਚੀਰ ਚੀਰ ਕੇ ਧਰਤ ਲਿਟਾਂਵਦੇ ਨੇ
ਤੀਰ ਇਕ ਨ ਜਾਂਵਦਾ ਮੂਲ ਖਾਲੀ ਘੋੜੇ ਸਣੇ ਅਸਵਾਰ ਉਲਟਾਂਵਦੇ ਨੇ

ਤੀਰ ਕਾਹਦੇ ਉਹ, ਮਾਨੋ ਤੂਫਾਨ ਚੜ੍ਹਿਆ ਵੈਰੀ ਕੱਖ ਲਿਆਂ ਵਾਂਗ ਵਿਛਾਵੰਦੇ ਨੇ
ਪੈਂਦੇ ਖਾਂ, ਬਿਧੀਆ ਉਧਰ ਘਟ ਨਹੀਂ ਸਨ ਉਹ ਭੀ ਚੜ੍ਹਕੇ ਤੂੜ ਧੁਮਾਵੰਦੇ ਨੇ
ਹਾਲ ਹਾਲ ਹੋਵੇ ਵਿਚ ਵੈਰੀਆਂ ਦੇ ਮਾਰ ਤੀਰਾਂ ਦੀ ਤੋਂ ਘਬਰਾਵੰਦੇ ਨੇ
ਏਨੇ ਚਿਰ ਨੂੰ ਪਿਛਲੀ ਫੌਜ ਸ਼ਾਹੀ ਫੌਜਦਾਰ ਸਾਰੀ ਆ ਝੁਕਾਵੰਦੇ ਨੇ
ਕੋਹਾਂ ਵਿਚ ਪਿਆ ਜੰਗ ਮੱਚ ਭਾਰਾ ਦੋਹਾਂ ਪਾਸਿਆਂ ਤੋਂ ਜ਼ੋਰ ਲਾਵੰਦੇ ਨੇ
ਜੌਨ ਪੁਰੀਆ ਕਾਲੇ ਖਾਂ ਆਇ ਪਿਆ ਖਾਂ ਬਹਾਦਰ ਹੋਰੀ ਜ਼ੋਰ ਪਾਵੰਦੇ ਨੇ
ਅੱਗੇ ਵਧ ਕਲੰਦਰ ਖਾਨ ਜੁਟਾ ਫੌਜਾ ਤਈਂ ਵੰਗਾਰ ਲੜਾਵੰਦੇ ਨੇ
ਕਿਤੇ ਤੀਰ ਗੋਲੀ ਕਿਤੇ ਸਾਂਗ ਬਰਛੀ ਕਿਤੇ ਤੇਗ ਤੇ ਤੇਗ ਖੜਕਾਵੰਦੇ ਨੇ
ਕਟਾਵੱਢ ਹੋ ਪਈ ਕਰਤਾਰ ਸਿੰਘਾ ਧਰਤ ਖੂਨ ਦੇ ਨਾਲ ਨੁਲ੍ਹਾਵਦੇ ਨੇ

ਵਾਕ ਕਵੀ

ਸਾਫ ਜੰਗ ਮੈਦਾਨ ਦੇ ਵਿਚ ਪਿਆ ਆਮ੍ਹੋ ਸਾਮ੍ਹਣੇ ਦਲ ਪਠਾਨ ਲਥੇ
ਕਿਤੇ ਛਪਨ ਜੋਗੀ ਜ਼ਰਾ ਆੜ ਨਹੀਂ ਸੀ ਵਿਚ ਪਲਾਂ ਦੇ ਆਣਕੇ ਘਾਨ ਲਥੇ
ਕਾਲੇ ਖਾਂ ਜੱਟੂ ਹਥੋਂ ਹੋਇਆ ਫੱਟੜ ਭਜਾ ਪਿਛਾਂ ਨੂੰ ਸਾਰੇ ਹੀ ਮਾਨ ਲਥੇ
ਪੈਂਦੇ ਖਾਨ ਬਹਾਦਰ ਨੂੰ ਆਣ ਢਾਹਿਆ ਉਲਟ ਘੋੜਿਆਂ ਉਤੋਂ ਜੁਵਾਨ ਲਥੇ
ਸਤਿਗੁਰਾਂ ਦੇ ਤੀਰਾਂ ਨੇ ਜ਼ੋਰ ਪਾਯਾ ਹਰਨ ਲਗੇ ਵੈਰੀ ਆ ਗੁਮਾਨ ਲਥੇ
ਛੁਟੇ ਨਾਗ ਪਤਾਲ ਤੋਂ ਵਾਰ ਇਕੇ ਜ਼ਹਿਰ ਭਰੇ, ਜੁਵਾਨਾਂ ਨੂੰ ਖਾਨ ਲਥੇ
ਕਿਤੇ ਸਿਖ ਪਏ ਘਾਇਲ ਤੜਫ ਰਹੇ ਕਿਤੇ ਹੋ ਜ਼ਖਮੀ ਮੁਸਲਮਾਨ ਲਥੇ
ਰੀਝਾਂ ਲਾਹ ਕੇ ਲੜੇ ਕਰਤਾਰ ਸਿੰਘਾ ਹੋ ਸੂਰਮੇ ਲਹੂ ਲੁਹਾਨ ਲਥੇ

ਮੁਖਲਸ ਖਾਨ ਨੇ ਹੱਲਾ ਕਰਵਾਉਣਾ

ਤੀਰ ਗੁਰਾਂ ਦੇ ਟਿਕਣ ਨ ਮੂਲ ਦੇਂਦੇ ਪਿਛਾਂ ਹਟਕੇ ਜਿੰਦ ਬਚਾਨ ਲਗੇ
ਬਿਧੀਚੰਦ, ਪੈਂਦਾ, ਤੋਤਾ, ਜੇਠਾ, ਪੈੜਾ, ਜੈਤਾ, ਭੱਲਣ ਜ਼ੋਰ ਦਿਖਾਨ ਲਗੇ
ਸਿਖ ਘਰੋਂ ਸ਼ਹੀਦੀਆਂ ਪਾਨ ਆਏ ਅਗੇ ਵਧ ਕੇ ਧੂੜ ਧੁਮਾਨ ਲਗੇ
ਨੌਕਰ ਤਲਬ ਦੇ ਦੂਸਰੀ ਤਰਫ ਸਾਰੇ ਉਹ ਮੌਤ ਤੋਂ ਜਿੰਦ ਛੁਪਾਨ ਲਗੇ
ਹਟਦੀ ਫੌਜ ਤਾਈਂ ਮੁਖਲਸ ਖਾਨ ਡਿਠਾ ਸਿਖ ਚੜ੍ਹੇ ਮੌਢੀਂ ਵਾਢ ਪਾਨ ਲਗੇ
ਘੇਰ ਫੌਜ ਨੂੰ ਆਖਦਾ ਮਰਦ ਗਾਜ਼ੀ, ਪਾਜ਼ੀ ਬਣ ਕਿਥੇ ਹੁਣ ਜਾਨ ਲਗੇ
ਕੀਹ ਦਿਓਗੇ ਮੂੰਹ ਲਾਹੌਰ ਜਾ ਕੇ ਕਿਉਂ ਨਾਮ ਨੂੰ ਲਾਜ ਲਵਾਨ ਲਗੇ
ਤੁਸੀਂ ਗਿਲਜੇ ਮੁਗਲ ਪਠਾਨ ਸਾਰੇ ਜੱਟਾਂ ਬੂਟਾਂ ਪਾਸੋਂ ਹਾਰ ਖਾਨ ਲਗੇ
ਪਿਛੂੰ ਹਟੋ ਤੇ ਮਾਰ ਕੇ ਮੋਰੋ ਏਥੇ ਕਿਉਂ ਭਜ ਕੇ ਪਿਠਾਂ ਵਿਖਾਨ ਲਗੇ

ਪਾਸ ਖੜੇ ਸਰਦਾਰਾਂ ਨੂੰ ਦੇ ਤਾਹਨੇ ਤੁਸੀਂ ਖੜੇ ਕਿਉਂ ਬਾਜੀ ਗੁਵਾਨ ਲਗੇ
ਹਲਾ ਕਰੋ ਤਾਜ਼ਾ ਦਮ ਫੌਜ ਲੈ ਕੇ ਘੋੜੇ ਵਧ ਸਰਦਾਰ ਕੁਦਾਨ ਲਗੇ
ਫਤੇ ਖਾਂ ਪਸ਼ੌਰੀਆ, ਲੁਤਫ ਖਾਂ ਭੀ ਹੁਸੈਨ ਬੇਗ ਹੋਰੀ ਗੁਸੇ ਖਾਨ ਲਗੇ
ਸੱਯਦ ਇਸਮਾਈਲ, ਦੀਦਾਰ ਅਲੀ ਅਗੇ ਵਧਕੇ ਕਦਮ ਜਮਾਨ ਲਗੇ
ਸਭ ਪਾਸਿਆਂ ਤੋਂ ਐਲੀ ਐਲੀ ਕਰਦੇ ਤੀਰਾਂ ਗੋਲੀਆਂ ਮੀਂਹ ਬਰਸਾਨ ਲਗੇ
ਢੋਲ ਵਜਦੇ ਗਜਦੇ ਸੂਰਮੇ ਜੀ ਗੁਸਾ ਖਾਕੇ ਬਾਜੀ ਮੁਕਾਨ ਲਗੇ
ਸਿੱਖਾਂ ਅੜ ਅਗੇ ਹੱਲਾ ਰੋਕ ਲਿਆ ਹੱਲੇ ਪੈਰ ਨਾ ਵੈਰੀ ਘਬਰਾਨ ਲਗੇ
ਭਾਵੇਂ ਜ਼ੋਰ ਸਰਦਾਰਾਂ ਨੇ ਬਹੁਤ ਦਿਤਾ ਪਰਤ ਪਰਤ ਹਲੇ ਕਰਵਾਨ ਲਗੇ
ਸ਼ਰੜ ਸਰੜ ਸਤਿਗੁਰਾਂ ਦੇ ਤੀਰ ਜਾਂਦੇ ਬੁਰਜਾਂ ਵਾਂਗ ਜੁਵਾਨਾਂ ਨੂੰ ਢਾਹਨ ਲਗੇ
ਨਜ਼ਰ ਆਂਵਦਾ ਜਿਥੇ ਸਰਦਾਰ ਕੋਈ ਓਸੇ ਥਾਂ ਹੀ ਪੈਣ ਨਸ਼ਾਨ ਲਗੇ
ਪੈਂਦੇ ਖਾਂ, ਬਿਧੀ ਚੰਦ ਮਸਤ ਹੋਏ ਹੋਲੀ ਖੂਨ ਦੀ ਖੇਡ ਖਿਡਾਨ ਲਗੇ
ਜਿਹੜੀ ਤਰਫ ਹੱਲਾ ਕਰ ਜਾਇ ਪੈਂਦੇ ਓਸੇ ਤਰਫ ਹੀ ਸਫਾਂ ਤੁੜਾਨ ਲਗੇ
ਨਿੱਤਰ ਓਧਰੋਂ ਭੀ ਸਰਦਾਰ ਕਈ ਦਾਵ ਘਾਵ ਕਰ ਫੌਜ ਲੜਾਨ ਲਗੇ
ਆਸ ਜਿਤ ਦੀ ਰਖ ਕਰਤਾਰ ਸਿੰਘਾ ਆਪੋ ਆਪਣੇ ਜ਼ੋਰ ਅਜ਼ਮਾਨ ਲਗੇ

ਘੋਰ ਜੰਗ

ਹੱਲੇ ਪੈਰਾਂ ਤੋਂ ਸਿਖ ਨਾ ਕਿਸੇ ਪਾਸੇ ਸ਼ਾਹੀ ਫੌਜਦਾਰਾਂ ਜ਼ੋਰ ਲਾਇਆ ਜੀ
ਸਆਦਤ ਅਲੀ ਤੇ ਦਿਲਾਵਰ ਅਲੀ ਇਹਨਾਂ ਬਹੁਤ ਘਮਸਾਨ ਮਚਾਇਆ ਜੀ
ਮਿਰਜਾ ਜਾਨ ਮੁਹੰਮਦ ਵਧ ਆਇਆ ਭਾਰਾ ਜ਼ੋਰ ਲੜਾਈ ਦਾ ਪਾਇਆ ਜੀ
ਏਧਰ ਗੁਰੂ ਜੀ ਭੀ ਘੋੜਾ ਛੇੜ ਆ ਗਏ ਧਨੁਖ ਰੋਹ ਦੇ ਵਿਚ ਚੜ੍ਹਾਇਆ ਜੀ
ਨਾਲ ਤੀਰਾਂ ਦੇ ਤੀਰ ਮਿਲਾ ਦਿਤੇ ਮਾਰ ਵੈਰੀਆਂ ਤਈਂ ਲਿਟਾਇਆ ਜੀ
ਪਿਛੇ ਗੁਰੂ ਜੀ ਦੇ ਸਿਖ ਕੁਦ ਪਏ ਮਰਨ ਜੀਊਣ ਦਾ ਫਿਕਰ ਚੁਕਾਇਆ ਜੀ
ਬਿਧੀ ਚੰਦ ਕਲੰਦਰ ਖਾਨ ਤਾਈਂ ਬਾਣ ਮਾਰਕੇ ਘੋੜਿਓਂ ਲਾਹਿਆ ਜੀ
ਭਾਈ ਤੋਤੇ ਦੇ ਹਥੋਂ ਦੀਦਾਰ ਅਲੀ ਕੂਚ ਕਰ ਪਰਲੋਕ ਨੂੰ ਧਾਇਆ ਜੀ
ਪੈਂਦੇ ਖਾਂ ਮੁਹੰਮਦ ਖਾਨ ਤਾਈਂ ਜਾ ਸ਼ਹਾਦਤ ਦਾ ਜਾਮ ਪਿਲਾਇਆ ਜੀ
ਲੁਤਫ ਖਾਂ ਅਤੇ ਭੱਲਣ ਅੜੇ ਰਹੇ ਲੁਤਫ ਖਾਂ ਡਿਗਾ ਲੁਤਫ ਆਇਆ ਜੀ
ਜਾਤੀ ਮਲਕ ਦਿਲਾਵਰ ਖਾਨ ਤਾਈਂ ਭਵ ਸਿੰਧ ਤੋਂ ਪਾਰ ਲੰਘਾਇਆ ਜੀ
ਮਾਰੇ ਗਏ ਸ਼ਾਹੀ ਸਰਦਾਰ ਬਹੁਤੇ ਭਾਣਾ ਰਬ ਗੁਫਾਰ ਵਰਤਾਇਆ ਜੀ
ਹੋ ਸਿੱਖ ਭੀ ਬਹੁਤ ਸ਼ਹੀਦ ਡਿਗੇ ਪਰ ਦਲ ਸ਼ਾਹੀ ਘਬਰਾਇਆ ਜੀ

ਪੈਰ ਹਟਿਆ ਪਿਛਾਂ ਕਰਤਾਰ ਸਿੰਘਾ ਵੇਖ ਮੁਖਲਸ ਖਾਨ ਪਛਤਾਇਆ ਜੀ

ਮੁਖਲਸ ਖਾਨ ਦਾ ਮਰਨਾ ਤੇ ਸ਼ਾਹੀ ਫੌਜ ਨੂੰ ਹਾਰ

ਜਿਸ ਗਲ ਦੀ ਓਹਨੂੰ ਉਮੈਦ ਨਹੀਂ ਸੀ ਉਹ ਵਰਤੀ ਵਿਚ ਮੈਦਾਨ ਡਿਠੀ
ਗੁਰੂ ਸਿਖਾਂ ਨੇ ਰਲਕੇ ਗਜ਼ਬ ਢਾਹਿਆ ਫੌਜ ਸ਼ਾਹੀ ਹੋ ਗਈ ਵੈਰਾਨ ਡਿਠੀ
ਮਾਰੇ ਗਏ ਸਰਦਾਰ ਜਵਾਨ ਬਹੁਤੇ ਕੋਹਾਂ ਤਕ ਧਰਤੀ ਲਹੂ ਲੁਹਾਨ ਡਿਠੀ
ਦਿਲੋਂ ਫਤੇ ਦੀ ਉੱਕੀ ਉਮੈਦ ਉੱਡੀ ਹੁੰਦੀ ਪਲੋ ਪਲੀ ਵਿਚ ਹਾਨ ਡਿਠੀ
ਪਿਛਾਂ ਦੌੜ ਕੇ ਜੀਉਂਦਿਆਂ ਜਾਣ ਨਾਲੋਂ ਚੰਗੀ ਮੌਤ ਹੀ ਓਸ ਪਛਾਨ ਡਿਠੀ
ਸ਼ਰਮਿੰਦਗੀ ਦੀ ਭੈੜੀ ਜ਼ਿੰਦਗੀ ਤੋਂ ਲੜ ਮਰਨ ਅੰਦਰ ਵਡੀ ਸ਼ਾਨ ਡਿਠੀ
ਟੁਟੇ ਦਿਲ, ਕਮਦਿਲੀ ਹੋ ਫੌਜ ਰਹੀ ਗਾਜ਼ੀ ਮਰਦ ਨੇ ਦੇਇ ਧਿਆਨ ਡਿਠੀ
ਆਇਆ ਹੋਣ ਸ਼ਹੀਦ ਕਰਤਾਰ ਸਿੰਘਾ ਮੌਤ ਸਾਮਣੇ ਖੜੀ ਸਿਆਨ ਡਿਠੀ

ਤਥਾ

ਸ਼ਾਹੀ ਫੌਜ ਦਾ ਸਿਪਾਹਸਾਲਾਰ ਵਡਾ ਮਰਨਾ ਮੰਨ ਕੇ ਵਿਚ ਮੈਦਾਨ ਆਇਆ
ਸ਼ਾਹੀ ਫੌਜ ਦੇ ਤਈਂ ਉਲਾਰਕਰਕੇ ਕਿਸਮਤ ਆਪਣੀਤਈਂ ਅਜ਼ਮਾਨ ਆਇਆ
ਫੇਰ ਜ਼ੋਰ ਮੈਦਾਨ ਦੇ ਵਿਚ ਪਿਆ ਤੇਗਾਂ ਚਮਕੀਆਂ ਬੁਰਾ ਤੂਫਾਨ ਆਇਆ
ਬੁਰਾ ਲੋਹਾ ਵਰ੍ਹਿਆਦੋਹਾਂਪਾਸਿਆਂ ਥੀਂ ਖਾਣਜੀਆਂ ਨੂੰ ਕਾਲਭਗਵਾਨਆਇਆ
ਖੜੇ ਗੁਰੂ ਜੀ ਜਿਸ ਥਾਂ ਲੜ ਰਹਿ ਸੀ ਸਿਧਾ ਘੋੜਾ ਕੁਦਾਇਕੇ ਖਾਨ ਆਇਆ
ਕਹਿੰਦਾ ਪੀਰ ਜੀ ਹਥ ਦਿਖਾਉ ਕੋਈ ਇਓਂ ਆਖਕੇ ਖਿਚ ਕਮਾਨ ਆਇਆ
ਸਤਿਗੁਰੂ ਜੀ ਭੀ ਇਹੋ ਚਾਹੁੰਦੇ ਸਨ ਖਾਨ ਆਪੇ ਹੀ ਲੇਖਾ ਮੁਕਾਨ ਆਇਆ
ਹੋਵੇ ਇਕ ਦੂ ਇਕ ਕਰਤਾਰ ਸਿੰਘਾ ਖਾਨ ਸਾਮਣੇ ਜ਼ੋਰ ਦਿਖਾਨ ਆਇਆ

ਤਥਾ

ਦੋਹਾਂ ਦਲਾਂ ਦੇ ਮਾਲਕ ਬੀਰ ਜੋਧੇ ਉੱਘੇ ਸੂਰਮੇਂ ਵਿਚ ਸੰਸਾਰ ਦੋਵੇਂ
ਸ਼ਸਤਰ ਵਿਦਯਾ ਦੇ ਵਿਚ ਮਾਹਿਰ ਭਾਰੇ ਜੁਟੇ ਪਏ ਆਖਰ ਲਲਕਾਰ ਦੋਵੇਂ
ਇਕ ਦੂਸਰੇ ਦੇ ਗਿਰਦ ਫਿਰਨ ਲਗ ਤਿਖੇ ਤਾਜ਼ੀਆਂ ਦੇ ਅਸਵਾਰ ਦੋਵੇਂ
ਆਪੋ ਆਪਣੇ ਤਕਦੇ ਦਾਉ ਘਾਉ ਵਿਚ ਰੋਹ ਮਤੇ ਕਰਦੇ ਵਾਰ ਦੋਵੇਂ
ਨਜ਼ਰ ਵਿਚ ਮਿਲਾਇਕੇ ਨਜਰ ਫਿਰਦੇ ਬਬਰ ਸ਼ੇਰ ਮੱਤੇ ਖੂਨਖਾਰ ਦੋਵੇਂ
ਕਰਦੇ ਆਪਣੇ ਵਾਰ ਕਰਤਾਰ ਸਿੰਘਾ ਇਕ ਦੂਜੇ ਦੇ ਵਾਰ ਸਹਾਰ ਦੋਵੇਂ

ਤਥਾ

ਮੁਖਲਸ ਖਾਨ ਦੇ ਮਰ ਗਏ ਦੋ ਘੋੜੇ ਸੁਟ ਧਨੁਖ ਤੇ ਖਿਚ ਤਲਵਾਰ ਆਇਆ

ਵੈਰੀ ਪੈਦਲ ਹੋ ਗਿਆ ਗੁਰਾਂ ਡਿਠਾ ਖੂਨ ਛੱਤ੍ਰਤਾ ਦਾ ਜੋਸ਼ ਮਾਰ ਆਇਆ
ਲੈ ਭਈ ਜੋਤਿਆ ਸਾਡਾ ਭੀ ਫੜ ਘੋੜਾ ਪਾ ਪਿਆਦੇ ਹੋ ਗੁਰੂਅਵਤਾਰ ਆਇਆ
ਅਹੋ ਮੁਖਲਸ ਖਾਨ ਸੰਭਾਲ ਆਵੇ ਉਹ ਭੀ ਸੂਰਮਾ ਕਦਮ ਉਭਾਰ ਆਇਆ
ਵਾਰ ਹੋਣ ਲਗੇ ਦੋਹਾਂ ਪਾਸਿਆਂ ਥੀਂ ਯਾਦ ਕਵੀ ਤਾਈਂ ਅਲੰਕਾਰ ਆਇਆ
ਘੜਦੇ ਘਾੜ ਠੱਠਯਾਰ ਕਰਤਾਰ ਸਿੰਘਾ ਯਾ ਤਾੜ ਕੇ ਤਾਉ ਲੁਹਾਰ ਆਇਆ

ਤਥਾ

ਕਈ ਜ਼ਖਮ ਲਗੇ ਸਤਿਗੁਰਾਂ ਨੂੰ ਭੀ ਹੋਇਆ ਆਪ ਕਰਤਾਰ ਸਹਾਇ ਭਾਈ
ਮਾਰ ਹੇਠ ਆਇਆ ਇਕੋ ਵਾਰ ਵੈਰੀ, ਗੁਰੂ ਨਾਨਕ ਜੈ ਬੁਲਾਇ ਭਾਈ
ਖੰਡਾ ਮਾਰਕੇ ਸਿਰੋਂ ਦੋਫਾੜ ਕੀਤਾ ਬਾਢੀ ਚੀਰ ਸ਼ਤੀਰ ਜਿਉਂ ਪਾਇ ਭਾਈ
ਮੁਖ਼ਲਸ ਖਾਂ ਦੇ ਡਿਗਦਿਆਂ ਫੌਜ ਸ਼ਾਹੀ ਢਿੱਲੀ ਪੈ ਗਈ ਹੌਂਸਲਾ ਢਾਇ ਭਾਈ
ਫੇਰ ਬਿਨਾਂ ਸਰਦਾਰ ਦੇ ਲੜੇ ਕਿਹੜਾ ਹਟੀ ਪਿਛਾਂ ਨੂੰ ਪੈਰ ਉਠਾਇ ਭਾਈ
ਗਈ ਵਲ ਲਾਹੌਰ ਕਰਤਾਰ ਸਿੰਘਾ ਸਭ ਸਾਜ਼ ਸਾਮਾਨ ਖੁਹਾਇ ਭਾਈ

ਵਾਕ ਕਵੀ

ਜੰਗ ਹੋ ਗਿਆ ਖਤਮ ਦੁਪਹਿਰ ਤੋੜੀ ਪਹਿਲੀ ਵਾਰ ਹੀ ਫਤ੍ਹੇ ਕਰਤਾਰ ਦਿਤੀ
ਭਾਵੇਂ ਸਿਖਾਂ ਨਾਲੋਂ ਵੈਰੀ ਚੌਗੁਣਾਂ ਸੀ ਇਤਫਾਕ ਨੇ ਵੈਰੀ ਨੂੰ ਹਾਰ ਦਿਤੀ
ਸਚੇ ਸਿਦਕ ਦੇ ਆਸਰੇ ਸਿਖ ਲੜੇ ਉੱਚੀ ਖੇਲ ਪ੍ਰੇਮ ਵਿਖਾਰ ਦਿਤੀ
ਨੇੜੇ ਪਿੰਡਾਂ ਦੇ ਲੈ ਗਏ *ਜ਼ਖਮੀਆਂ ਨੂੰ ਹੋਇ ਸ਼ਹੀਦਾਂ ਦੀ ਵਿਹਸਸਕਾਰ ਦਿਤੀ
ਜਿਸ ਥਾਂ ਸੀ ਹੋਇਆ ਸੰਗ੍ਰਾਮ ਭਾਰਾ ਉਹਦੀ ਸੰਗਜਾ ਗੁਰਾਂ ਉਚਾਰ ਦਿਤੀ
ਇਹ †ਸੰਗ੍ਰਾਮ ਸਾਹਿਬ ਕਰਤਾਰ ਸਿੰਘਾ ਕਾਇਮ ਕਰ ਪਿਛੋਂ ਯਾਦਗਾਰ ਦਿਤੀ

ਬੀਬੀ ਵੀਰੋ ਜੀ ਦੇ ਫੇਰੇ

ਹੋ ਕੇ ਵਿਹਲਿਆਂ ਏਧਰੋਂ ਸਤਿਗੁਰੂ ਜੀ ਫੇਰ ਚੜ੍ਹ ਝਬਾਲ ਨੂੰ ਜਾਵੰਦੇ ਨੇ
ਭਾਈ ਲੱਖਾ ਤੇ ਚੰਦਾ ਨਗਾਰਚੀ ਦੋਇ ਖੁਸ਼ੀ ਵਿਚ ਨਗਾਰੇ ਵਜਾਵੰਦੇ ਨੇ

---

*ਜ਼ਖਮੀਆਂ ਵਿਚੋਂ ਮੋਹਨ ਤੇ ਗੁਪਾਲੇ ਨੂੰ ਜਦੋਂ ਗੁਰੂ ਜੀ ਨੇ ਪੁਛਿਆ ਕਿ "ਕੁਝ ਮੰਗ ਲੋ" ਤਾਂ ਮੋਹਨ ਨੇ ਕਿਹਾ "ਗੁਰੂ ਜੀ ! ਬਾਦਸ਼ਾਹ ਨੂੰ ਬਾਜ ਨਾ ਦੇਣਾ ਤੇ ਨਾ ਉਸ ਨਾਲ ਮੇਲ ਕਰਨਾ" ਧੰਨ ਸਿੱਖੀ।

†ਸੰਗ੍ਰਾਮ ਦੀ ਜਗ੍ਹਾ (ਭਾਵ ਓਸ ਮੈਦਾਨ ਜੰਗ ਨੂੰ ਜਿਥੇ ਬਹੁਤ ਸਿਖ ਸ਼ਹੀਦ ਹੋ ਗਏ ਸਨ ਤੇ ਸਤਿਗੁਰਾਂ ਨੇ ਮੁਖਾਲਸ ਖਾ ਨੂੰ ਮਾਰ ਕੇ ਸ਼ਾਹੀ ਲਸ਼ਕਰ ਨੂੰ ਹਾਰ ਦਿਤੀ ਸੀ। ਨੂੰ ਸੰਗਰਾਮਾਂ ਸਾਹਿਬ ਕਰਕੇ ਉਚਾਰਿਆ। ਜੋ ਵਿਗੜ ਕੇ ਸੰਗਰਾਣਾ ਸਾਹਿਬ ਮਸ਼ਹੂਰ ਹੋ ਗਿਆ ਹੈ। ਕਈ ਵਿਦਵਾਨਾਂ ਦਾ ਖਯਾਲ ਹੈ ਕਿ ਗੋਇੰਦਵਾਲ ਤੋਂ ਪੋਥੀਆਂ ਲਈ ਆਉਂਦੇ ਪੰਚਮ ਪਾਤਸ਼ਾਹ ਜੀ ਦੁਪਹਿਰ ਨੂੰ ਓਸੇ ਥਾਂ ਹੀ ਠਹਿਰੇ ਸਨ।

[illegible]ਥੇ ਜਾਇ ਕੇ ਮਿਲੇ ਸਰਬੰਧੀਆਂ ਨੂੰ ਫੌਜ ਤਈਂ ਪ੍ਰਸ਼ਾਦਿ ਛਕਾਵੰਦੇ ਨੇ
ਅੰਦਰ ਮਾਨ ਕੀਤਾ ਬਹੁਤ ਜ਼ਖਮੀਆਂ ਦਾ ਨਿਸ਼ਕਰਮੀਆਂ ਮੁਕਤ ਦੁਵਾਵੰਦੇ ਨੇ
[illegible]ਬੀ ਜੇਠ ਨੂੰ ਉੱਠ ਸਵੇਰ ਵੇਲੇ *ਫੇਰੇ ਦੇਇ ਕੇ †ਖੁਸ਼ੀ ਮਨਾਵੰਦੇ ਨੇ
ਦੂਜੇ ਦਿਨ ਜਨੇਤ ਕਰਤਾਰ ਸਿੰਘਾ ਸਣੇ ਬੀਬੀ ਦੇ ਵਿਦਾ ਕਰਾਵੰਦੇ ਨੇ

ਵਾਕ ਕਵੀ

ਸ਼ਾਹੀ ਫੌਜ ਲਹੌਰ ਦੇ ਵਿਚ ਗਈ ਸਾਰਾ ਜਾਇ ਕੇ ਹਾਲ ਸੁਣਾਇਆ ਜੀ
ਸਾਡੀ ਫਤੇ ਹੋਈ, ਗੁਰੂ ਦੌੜ ਗਿਆ ਲੁਟ ਪੁਟਕੇ ਅਸਾਂ ਧਕਾਇਆ ਜੀ
ਮੁਖਲਸ ਖਾਂ ਤੇ ਮਰੇ ਸਰਦਾਰ ਬਹੁਤੇ ਫੌਜ ਵਲ ਖਯਾਲ ਦੁੜਾਇਆ ਜੀ
ਫਤੇ ਹੋਈ ਕਾਹਦੀ ਇਹ ਤਾਂ ਝੂਠ ਸਾਰਾ ਭੇਦ ਪਾਇ ਕੇ ਸ਼ਾਹੁ ਪਛੁਤਾਇਆ ਜੀ
ਹੋਰ ਫੌਜ ਚੜ੍ਹੇ ਫੜੇ ਗੁਰੂ ਤਾਈਂ ਸ਼ਾਹੀ ਫੌਜ ਨੂੰ ਜਿਸ ਖਪਾਇਆ ਜੀ
ਅਗੋਂ ਬੰਦਗੀ ਕਰ ਵਜ਼ੀਰ ਖਾਂ ਨੇ ਬਾਦਸ਼ਾਹ ਦੇ ਤਈਂ ਸਮਝਾਇਆ ਜੀ
ਕੀਹ ਪੀਰਾਂ ਫਕੀਰਾਂ ਤੋਂ ਤੁਸਾਂ ਲੈਣਾ ਬਦਲੇ ਬਾਜ ਦੇ ਝੇੜਾ ਉਠਾਇਆ ਜੀ
ਵੇਖੋ ਕਿਤਨਾ ਬੜਾ ਨੁਕਸਾਨ ਹੋਇਆ ਐਵੇਂ ਫੌਜ ਦੇ ਤਈਂ ਮਰਵਾਇਆ ਜੀ
ਗੁਰੂ ਬੜਾ ਲੜਾਕਾ ਜਵਾਨ ਯੋਧਾ ਪਹਿਲੀ ਵਾਰ ਹੀ ਹਥ ਦਿਖਾਇਆ ਜੀ
ਸਿਖੀ ਓਸ ਦੀ ਦੇਸ ਦੇ ਵਿਚ ਬਹੁਤੀ ਕਰਾਮਾਤ ਪ੍ਰਤਾਪ ਦਾ ਸਾਇਆ ਜੀ
ਮਤਾਂ ਦੇਸ ਦੇ ਵਿਚ ਹੋ ਗਦਰ ਜਾਵੇ, ਤੁਸਾਂ ਹੁਣ ਜੇ ਦਲ ਚੜ੍ਹਾਇਆ ਜੀ
ਮਾਝਾ, ਮਾਲਵਾ ਉਲਟ ਕੇ ਪਏ ਸਾਰਾ ਬਾਦਸ਼ਾਹ ਦੇ ਤਈਂ ਡਰਾਇਆ ਜੀ
ਉਹ ਫਕੀਰ, ਕੀਹ ਓਸ ਤੋਂ ਤੁਸਾਂ ਲੈਣਾ ਕਰਨ ਸਦਾ ਅਦਾਬ ਹੀ ਆਇਆ ਜੀ
ਮੰਨੀ ਨੇਕ ਸਲਾਹ ਕਰਤਾਰ ਸਿੰਘਾ ਬਾਦਸ਼ਾਹ ਇਰਾਦੇ ਨੂੰ ਢਾਇਆ ਜੀ

ਸ੍ਰੀ ਗੁਰੂ ਜੀ ਨੇ ਕਰਤਾਰਪੁਰ ਜਾਣਾ

ਸਤਿਗੁਰੂ ਝਬਾਲ ਤੋਂ [illegible] ਹੋ ਕੇ ਤਰਨ ਤਾਰਨ ਜਾਇ ਦੀ[illegible] ਕਰਦੇ
ਓਥੋਂ ਦਰਸ਼ਨ ਕਰ [illegible] ਸਾਹਿਬ ਗੋਇੰਦ ਵਾਲ ਜਾ ਡੇਰਾ [illegible] ਕਰਦੇ
ਓਥੇ ਛੱਡ ਸਾਰੇ ਪ੍ਰਵਾਰ ਤਾਈਂ ਸਾਰੀ ਫੌਜ ਬਿਆਸਾ ਤੋਂ ਪਾਰ ਕਰਦੇ

---

*ਇਤਿਹਾਸ ਅੰਦਰ ਲਿਖਿਆ [illegible] ਕਿ ਬੀਬੀ ਜੀ ਦੇ ਫੇਰ ਦੇਣ ਲਗਿਆਂ ਦੀਨ [illegible] ਵਾਲੀ ਸਤਿਗੁਰੂ ਜੀ ਨੇ ਮੋਤੀਆਂ ਦਾ ਚੌਂਕ ਪੁ[illegible]ਆ ਸੀ। ਇਸ ਥਾਂ ਨੂੰ ਹੁਣ ਮ[illegible]ਣਕ ਚੌਂਕ ਕਿਹਾ ਜਾਂਦਾ [illegible] ਤੇ ਜੇਠ ਦੇ ਮਹੀਨੇ ਓਥੇ ਮੇਲਾ ਲਗਦਾ ਹੈ।

†ਜਿਸ ਵੇਲੇ ਫੇਰੇ ਹਣ ਲ[illegible] ਤਾਂ ਝਬਾਲ ਵਾਲੇ ਮੁਸਲਮ ਨਖਾਨ ਦਾ ਜੋ ਕਿਲ[illegible] ਵਿਚੋਂ ਬੰਦੂਕ ਚਲਣ ਦੀ ਅਵਾਜ਼ ਆਈ। [illegible] ਨੇ ਬੰਦੂਕ ਤਾਂ ਗੁਰੂ ਜੀ ਤੇ ਸਰ ਕੀਤੀ ਸੀ, [illegible] ਫਟ ਜਾਣ ਕਰਕੇ ਉਹ ਆਪ ਹੀ ਮਰ ਗਿ[illegible]। ਬੰਦੂਕ ਦੀ ਅਵਾਜ਼ ਸੁਣਕੇ ਸਾਂ ਗੁਰੂ ਜੀ [illegible] ਕਿਹਾ ਕਿਸੇ ਦਿਨ ਨੂੰ ਨਾ ਇਹ ਕਿਲ੍ਹਾ ਹੋ[illegible]ਲੇ ਵਾਲੇ ਰਹਿਣਗੇ।

ਠਹਿਰੇ ਪੁਰ ਕਰਤਾਰ, ਕਰਤਾਰ ਸਿੰਘਾ ਸਤਿਗੁਰੂ ਜੀ ਸੈਰ ਸ਼ਿਕਾਰ ਕਰਦੇ

ਕੌਲਾਂ ਦਾ ਮਰਨਾ

ਸਚੇ ਦਿਲੋਂ ਮੁਰੀਦਾਂ ਤੇ ਪੀਰਾਂ ਵਾਲਾ ਹੈ ਸੀ ਰਖਦੀ ਸੱਚਾ ਪਿਆਰ ਕੌਲਾਂ
ਓਹਦੀ ਪ੍ਰੀਤ ਸੀ ਚੰਦ ਚਕੋਰ ਵਾਲੀ ਗੁਰ ਚਰਨਾਂ ਤੋਂ ਹੋਈ ਬਲਿਹਾਰ ਕੌਲਾਂ
ਜਿਸ ਦਿਨ ਦੀ ਅੰਮ੍ਰਿਤਸਰੋਂ ਆਈ ਹੋਈ ਵਿਚ ਵਿਛੋੜੇ ਬੀਮਾਰ ਕੌਲਾਂ
ਸ੍ਵਾਂਤੀ ਬੂੰਦ ਨੂੰ ਜਿਵੇਂ ਪਪੀਹਾ ਤਰਸੇ ਓਵੇਂ ਲੋਚਦੀ ਗੁਰੂ ਦੀਦਾਰ ਕੌਲਾਂ
ਸਰੋਂ ਨਿਕਲ ਕੇ ਜੀਉਂਦੀ ਕਿਵੇਂ ਮਛੀ ਅੰਤ ਹੋ ਗਈ ਸਖਤ ਲਾਚਾਰ ਕੌਲਾਂ
ਕੌਲ ਜਿਵੇਂ ਮੁਰਝਾ ਜਾਇ ਬਿਨਾਂ ਸੂਰਜ ਤਿਵੇਂ ਪਈ ਰਹਿੰਦੀ ਸਿਰ ਡਾਰ ਕੌਲਾਂ
ਪਹੁੰਚੇ ਸਤਿਗੁਰੂ ਪਰੇਮ ਦੇ ਵਸ ਹੋਇ ਜਿਥੇ ਪਈ ਬੀਮਾਰ ਵਿਚਾਰ ਕੌਲਾਂ
ਪਵੇ ਸੁਕਦੀ ਖੇਤੀ ਤੇ ਜਿਵੇਂ ਬਰਖਾ ਮਰਦੀ ਜੀਊ ਪਈ ਹੌਂਸਲਾ ਧਾਰ ਕੌਲਾਂ
ਉਤੇ ਚਰਨਾਂ ਦੇ ਸੁਟਕੇ ਸੀਸ ਤਾਈਂ ਦਿਤੀ ਆਂਸੂਆਂ ਦੀ ਵੰਨ ਤਾਰ ਕੌਲਾਂ
ਸਤਿਗੁਰਾਂ ਨੇ ਕ੍ਰਿਪਾ ਦ੍ਰਿਸ਼ਟ ਕਰਕੇ ਕਹਿਆ ਚਿੱਤ ਆਵੀ ਕਰਤਾਰ ਕੌਲਾਂ
ਹੁਣ ਦਿਹ ਸਨੇਹ ਨੂੰ ਛਡ ਕਰ ਕੇ ਨਿੱਜ ਰੂਪ ਵਿਚ ਸੁਰਤ ਖਲ੍ਹਾਰ ਕੌਲਾਂ
ਪਹਿਰ ਦਿਨ ਚੜ੍ਹੇ ਕੱਲ ਛਡ ਜਾਣਾ ਇਹ ਝੂਠ ਅਸਾਰ ਸੰਸਾਰ ਕੌਲਾਂ
ਓਹਨੂੰ ਅਗੇ ਹੀ ਜੱਗ ਦਾ ਮੋਹ ਨਹੀਂ ਸੀ ਮਾਹਰਫੱਤ ਜਾਣੂ ਸੀ ਅਪਾਰ ਕੌਲਾਂ
ਗੁਰ ਚਰਨਾਂ ਦਾ ਸਚਾ ਪਰੇਮ ਹੈ ਸੀ, ਤਾਰੂ ਕਲ ਦੇ, ਜੀਆਂ ਸੰਭਾਰ ਕੌਲਾਂ
ਦਿਨ ਦੂਸਰੇ ਗੁਰੂ ਦੀਦਾਰ ਕਰਦੀ ਦਿਹ ਛਡ ਹੋ ਗਈ ਉਡਾਰ ਕੌਲਾਂ
ਸਚੇ ਪਰੇਮ ਦੀ ਰੀਤ ਕਰਤਾਰ ਸਿੰਘਾ ਪਿਛੇ ਛਡ ਗਈ ਯਾਦਗਾਰ ਕੌਲਾਂ

ਪੈਂਦੇ ਖਾਂ ਦੀ ਸ਼ਾਦੀ

ਛੋਟਾ ਮੀਰ ਇਕ ਪਿੰਡ ਕਰਤਾਰ ਪੁਰ ਤੋਂ ਹੈ ਨੇੜੇ ਹੀ ਆਖ ਸੁਣਾਇਆ ਜੀ
ਓਥੇ ਵੇਖ ਪਠਾਣਾਂ ਦਾ ਘਰ ਚੰਗਾ ਪੈਂਦੇ ਖਾਨ ਦੇ ਤਈਂ ਵਿਆਹਿਆ ਜੀ
ਫੇਰ ਓਸ ਥਾਂ ਓਸ ਦੇ ਵਸਣੇ ਲਈ ਬੜਾ ਸੋਹਣਾ ਮਕਾਨ ਬਣਾਇਆ ਜੀ
ਆਖਰ ਏਸ ਪਠਾਣ ਕਰਤਾਰ ਸਿੰਘਾ ਨਿਮਕ ਖਾ ਕੇ ਬੁਰਾ ਕਮਾਇਆ ਜੀ

ਵਾਕ ਕਵੀ

ਬਾਦਸ਼ਾਹੀ ਫੌਜਾਂ ਹਾਰ ਜਾਣ ਕਰ ਕੇ ਵਧਿਆ ਤੇਜ਼ ਪਰਤਾਪ ਅਪਾਰ ਭਾਈ
ਖੌਫ ਖਾਣ ਲਗੇ ਆਪੋ ਆਪਣੇ ਥਾਂ ਵਡੇ ਖਾਨ ਅਮੀਰ ਸਰਦਾਰ ਭਾਈ
ਸ਼ਤਿਗੁਰੂ ਕਰਤਾਰ ਪੁਰ ਟਿਕੇ ਆ ਕੇ ਡਰਨ ਲਗ ਪਏ ਚੋਰ ਚਕਾਰ ਭਾਈ
ਕਈ ਡਾਕੂਆ, ਚੋਰਾਂ ਨੂੰ ਸਜਾ ਦਿਤੀ ਪਰਜਾ ਸੁਖੀ ਵਸਣ ਲਗੀ ਭਾਰ ਭਾਈ

ਝਗੜੇ ਪਰਜਾ ਦੇ ਕਈ ਨਿਬੇੜ ਓਥੇ ਪਾਣੀ ਦੁਧ ਤੋਂ ਵਖ ਨਿਤਾਰ ਭਾਈ
ਦਿਲੀ ਖਾਧੀਆਂ ਹਾਕਮਾਂ ਚੁਗਲੀਆ ਜਾ ਦਿਲੋਂ ਮਜ਼ਬੀ ਰਖਕੇ ਖਾਰ ਭਾਈ
ਰ ਵਜ਼ੀਰ ਖਾਂ ਪੇਸ਼ ਨਾ ਜਾਣ ਦਿਤੀ ਦੋਖੀ ਚੁਪ ਹੋਇ ਟਕਰਾਂ ਮਾਰ ਭਾਈ
ਘ ਗਏ ਕੁਝ ਦਿਨ ਕਰਤਾਰ ਸਿੰਘਾ ਬਰਖਾ ਰੁਤ ਆ ਗਈ ਆ ਵਿਚਾਰ ਭਾਈ

ਅਨਵਰ ਖਾਂ ਪਠਾਨ

ਇਕ ਦਿਨ ਕਰਤਾਰ ਪੁਰ ਬਾਗ ਅੰਦਰ ਬੈਠੇ ਸਤਿਗੁਰੂ ਸਮਾ ਸੁਹਾਇਆ ਜੀ
ਅਨਵਰਖਾਨ ਪਠਾਨ ਇਕ ਬਸੀ ਦਾ ਸੀ ਸ਼ਰਨ ਸਤਿਗੁਰਾਂ ਦੀ ਚਲ ਆਇਆ
ਕੀਤਾ ਗੁਰਾਂ ਧਿਆਨ ਨਾ ਵਲ ਓਹਦੇ ਕ੍ਰੋਧ ਓਸਦੇ ਚਿਤ ਸਮਾਇਆ ਜੀ
ਕਤਲ ਕਰਾਂ ਸਤਿਗੁਰਾਂ ਇਕੱਲਿਆਂ ਨੂੰ ਕਬਜ਼ੇ ਹਥ ਤਲਵਾਰ ਦੇ ਪਾਇਆ ਜੀ
ਪਾਜ਼ੀ ਬਣ ਜੰਗੋਂ ਅਨਵਰਖਾਨ ਨੱਠੋਂ ਧਕ ਬਾਦਸ਼ਾਹ ਬਾਹਰ ਕਢਾਇਆ ਜੀ
ਤੇਗ ਜੰਗ ਦੇ ਵਿਚ ਚਲਾਈ ਕਿਉਂ ਨਾ ਸਤਿਗੁਰਾਂ ਨੇ ਹਸ ਸੁਣਾਇਆ ਜੀ
ਜ਼ੋਰ ਤੇਗ ਨਾ ਪੀਰ, ਫਕੀਰ ਕਾਬੂ, ਕਦੇ ਆਉਂਦੇ, ਗੁਰਾਂ ਜਤਾਇਆ ਜੀ
ਮਾਲਕ ਏਸੇ ਹੀ ਅਕਲ ਬਹਾਦਰੀ ਦੇ ਫੌਜਦਾਰੀ ਦਾ ਔਹੁਦਾ ਖੁਹਾਇਆ ਜੀ
ਸਤਿਗੁਰਾਂ ਦਾ ਪੈ ਗਿਆ ਰੋਅਬ ਭਾਰਾ ਡਾਢਾ ਅਨਵਰ ਖਾਨ ਸ਼ਰਮਾਇਆ ਜੀ
ਤੇਗ ਸੁਟ ਸਤਿਗੁਰਾਂ ਦੇ ਚਰਨ ਪਕੜੇ ਦੇਇਕੇ ਆਦਰ ਪਾਸ ਬੈਠਾਇਆ ਜੀ
ਆਖਰ ਸਤਿਗੁਰਾਂ ਦੀ ਹੋਈ ਮਿਹਰ ਉਸਤੇ ਬਾਦਸ਼ਾਹ ਨੇ ਫੇਰ ਬੁਲਾਇਆ ਜੀ
ਓਸੇ ਔਹਦੇ ਉਤੇ ਕਰਤਾਰ ਸਿੰਘਾ ਫੇਰ ਅਨਵਰ ਖਾਨ ਨੂੰ ਲਾਇਆ ਜੀ

ਸ੍ਰੀ ਹਰਿਗੋਬਿੰਦ ਪੁਰੇ ਦੀਆਂ ਰੌਣਕਾਂ ਵਧਾਣੀਆਂ

ਬਰਖਾ ਨਾਲ ਵਧੇ ਪਾਣੀ ਦੁਾਬੇ ਅੰਦਰ*ਪਰਤ ਸਤਿਗੁਰੂ ਜੀ ਪਿੱਛਾਂ ਆਂਵਦੇ ਨੇ
()ਪੈਂਦੇ ਖਾਂ ਨੂੰ ਛਡ ਕਰਤਾਰ ਪੁਰੇ ਬਿਆਸ਼ਾ ਪਾਰ ਆਕੇ ਡੇਰੇ ਲਾਂਵਦੇ ਨੇ
ਵਸੋਂ ਕਰਨ ਲਗੇ ੦ਹਰਗੋਬਿੰਦ ਪੁਰ ਦੀ ਕੱਚਾ ਕੋਟ ਚੌਗਿਰਦ ਕਢਾਂਵਦੇ ਨੇ

*ਦੋ ਸਾਵਨ ੧੬੮੫ ਬਿ: ।

[] ਪੈਂਦੇ ਖਾਂ ਨੂੰ ਕਰਤਾਰ ਪੁਰ ਛਡਕੇ ਗੁਰਦਿਤੇ ਜੀ ਨੂੰ ਗੋਇੰਦਵਾਲ ਭੇਜ ਦਿਤਾ। ਪੈਂਦੇ ਖਾਂ ਨੂੰ ਹੰਕਾਰੀ ਸਮਝਕੇ ਨਾਲ ਨਹੀਂ ਸਨ ਲਿਆਏ ।

੦ ਇਤਿਹਾਸ ਗੁਰੂ ਖਾਲਸਾ ਹਿੰਦੀ ਪੰਨਾ ੨੦੮ ਤੇ ਲਿਖਿਆ ਹੈ ਕਿ ਜਦੋਂ ਜਹਾਂਗੀਰ ਨੇ ਚੰਦੂ ਨੂੰ ਗੁਰੂ ਜੀ ਦੇ ਹਵਾਲੇ ਕਰ ਦਿਤਾ ਸੀ ਓਸਦੀ ਜਾਇਦਾਦ ਭੀ ਜ਼ਬਤ ਕਰ ਲਈ ਸੀ। ਓਦੋਂ ਇਹ ਰੁਹੇਲਾ ਪਿੰਡ ਬਾਦਸ਼ਾਹ ਨੇ ਗੁਰੂ ਜੀ ਨੂੰ ਦੇ ਦਿਤਾ ਸੀ। ੧੬੭੫ ਵਿਚ ਗੁਰੂ ਜੀ ਨੇ ਓਥੇ ਕੁਝ ਆਬਾਦੀ ਕਰਵਾਈ ਤੇ ਫੇਰ ੧੦ ਕੁ ਸਾਲ ਜਦ ਓਧਰ ਧਿਆਨ ਨਾ ਦਿਤਾ ਤਾ ਓਹਨਾ ਦਿਨਾਂ ਵਿਚ ਭਗਵਾਨ ਚੰਦ ਘੇਰੜ ਖਤਰੀ ਜੋ ਚੰਦੂ ਦਾ ਕੁਝ ਲਗਦਾ ਸੀ ਓਸਨੇ ਫੇਰ ਕਬਜ਼ਾ ਕਰ ਲਿਆ ਜਦ ੧੬੮੫ ਵਿਚ ਕਰਤਾਰਪੁਰ ਤੋਂ ਆਕੇ ਗੁਰੂ ਜੀ ਓਸ ਪਿੰਡ ਦੀ ਰੌਣਕ ਵਧਾਣ ਲਗੇ-ਤਾਂ ਘੇਰੜ ਨੇ ਝਗੜਾ ਕੀਤਾ ਤੇ ਮਾਰਿਆ ਗਿਆ ਗਿਆ।

ਬਣਨ ਲਗ ਪਏ ਕਈ ਮਕਾਨ ਚੰਗੇ ਹੋਰ ਲੋਕ ਆ ਵਸੋਂ ਵਧਾਵੰਦੇ ਨੇ
ਥੋੜੇ ਦਿਨਾਂ ਅੰਦਰ ਹੋਈਆਂ ਰੌਣਕਾਂ ਆ ਹੱਟਵਾਣੀਏਂ ਹੱਟੀਆਂ ਪਾਵੰਦੇ ਨੇ
ਓਥੇ ਬਰਕਤਾਂ ਸਭ ਕਰਤਾਰ ਸਿੰਘਾ ਜਿਥੇ ਚਰਨ ਸਤਿਗੁਰੂ ਟਿਕਾਵੰਦੇ ਨੇ

ਬਰਖਾ ਰੁਤ ਦਾ ਸਵਰੂਪ

ਬਰਖਾ ਰੁਤ ਆਈ ਤਪਸ਼ ਦੂਰ ਹੋਈ ਸ਼ਾਂਤੀ ਕ੍ਰੋਧ ਦੀ ਅਗ ਬੁਝਾਇ ਜਿਵੇਂ
ਘਟਾਂ ਚੜਦੀਆਂ ਸੋਹਣੀਆਂ ਚੌਹ ਪਾਂਸੀਂ ਰਹੇ ਕੁਦਰਤੀ ਦਲ ਉਮਡਾਇ ਜਿਵੇਂ
ਮੋਰ ਬੋਲਦੇ ਵੇਖਕੇ ਬੱਦਲਾਂ ਨੂੰ ਭਗਤ ਲੋਕ ਹਰੀ ਗੀਤ ਗਾਇ ਜਿਵੇਂ
ਬਿਜਲੀ ਚਮਕ ਕੇ ਹੋਂਵਦੀ ਗੁੰਮ ਓਵੇਂ ਪ੍ਰੀਤ ਮੂੜ ਦੀ ਨਾਹਿ ਟਿਕਾਇ ਜਿਵੇਂ
ਬਦਲ ਵਸਦੇ ਧਰਤ ਤੇ ਹੋ ਨੀਵੇਂ, ਭਲੇ ਝੁਕਣ ਵਡਿਆਈ ਨੂੰ ਪਾਇ ਜਿਵੇਂ
ਮਾਰ ਬੂੰਦਾਂ ਦੀ ਬਿਰਖ ਪਹਾੜ ਝਲਣ ਸੰਤ, ਮੂਰਖਾਂ ਬਚਨ ਸਹਾਇ ਜਿਵੇਂ
ਉੱਛਲ ਨਦੀ ਨਾਲੇ ਸਾਰੇ ਵਗ ਰਹੇ ਧਨ ਪਾ ਹੋੱਛਾ ਗਰਬਾਇ ਜਿਵੇਂ
ਪਾਣੀ ਏਧਰੋਂ ਓਧਰੀ ਫਿਰਨ ਭਜੇ ਮਾਯਾ ਜੀਵ ਦੇ ਤਈਂ ਨਚਾਇ ਜਿਵੇਂ
ਨੀਵੀਂ ਥਾਈਂ ਪਾਣੀ ਕੱਠੇ ਹੋਇ ਰਹੇ ਨੀਵੇਂ ਰਿਦੇ ਆ ਗੁਣ ਠਹਿਰਾਇ ਜਿਵੇਂ
ਬੂੰਦ ਬੂੰਦ ਕਰ ਭਰ ਤਾਲਾਬ ਗਏ ਹਰਫ ਹਰਫ ਪੜ ਵਿਦਿਆ ਆਇ ਜਿਵੇਂ
ਨਦੀਆਂ ਜ਼ਾਇ ਸਮੁੰਦ ਸਮਾਇ ਰਹੀਆਂ ਹਰਿਜਨ, ਹਰਿ ਬੀਚ ਸਮਾਇ ਜਿਵੇਂ
ਡੱਡੂ ਬੀਂਡੇ ਤੇ ਹੋਰ ਜਨੌਰ ਬੋਲਨ ਵਿਦਯਾਰਥੀ ਸੰਥਾ ਪਕਾਇ ਜਿਵੇਂ
ਹਰੇ ਘਾਸ ਨੇ ਧਰਤ ਨੂੰ ਢਕ ਲਿਆ ਸਚ ਤਈਂ ਪਾਖੰਡ ਦਬਾਇ ਜਿਵੇਂ
ਸੋਹਣੇ ਸਾਫ ਦਰਖਤ ਸਭ ਨਜ਼ਰ ਆਵਨ ਸਤ ਪੁਰਖ ਬੇਐਬ ਸੁਹਾਇ ਜਿਵੇਂ
ਸੜ ਗਏ ਜੁਵਾਂਹ ਤੇ ਅੱਕ ਹਰ ਥਾਂ ਧਰਮੀ ਰਾਜ ਤੋਂ ਪਾਪ ਨਸਾਇ ਜਿਵੇਂ
ਘਟਾ ਢੂੰਢਿਆਂ ਕਿਤੇ ਨ ਨਜ਼ਰ ਆਉਂਦਾ ਕ੍ਰੋਧੀ ਹਿਰਦਿਓਂ ਧੂਮ ਨਸਜਾਇ ਜਿਵੇਂ
ਸੋਹਣੇ ਬਾਜਰੇ, ਚਰ੍ਹੀ, ਕਮਾਦ ਫੈਲੇ ਦਾਨ ਦਿਤਿਆਂ ਧਨ ਵਧਾਇ ਜਿਵੇਂ
ਵੱਟਾਂ ਖੇਤਾਂ ਦੀਆਂ ਪਾਣੀ ਤੋੜ ਲੈ ਗਏ ਪੁਤ ਚੰਦਰਾ ਬੰਸ ਗੁਵਾਇ ਜਿਵੇਂ
ਨਦੀਆਂ ਚੜ ਕਿਨਾਰੇ ਰੁੜਾਇ ਰਹੀਆਂ ਬਦਕਾਰ ਦੇਇ ਕੁਲਾਂ ਰੁੜ੍ਹਾਇ ਜਿਵੇਂ
ਪੂਰਾ ਵਗਦਾ ਮੇਘ ਘੁਮੰਡ ਆਉਂਦੇ ਇਤਫਾਕ ਪ੍ਰਤਾਪ ਬੜਾਇ ਜਿਵੇਂ
ਵਗੇ ਦਖਣ ਤੇ ਬੱਦਲ ਉੱਡ ਜਾਵਨ ਸੰਪਤ ਸਭ ਕਪੂਤ ਨਸਾਇ ਜਿਵੇਂ
ਵਿਚ ਕਲਰਾਂ ਉੱਗਿਆ ਕੁਝ ਭੀ ਨਾ ਪਾਪੀ ਰਿਦੇ ਨ ਨਾਮ ਧਿਕਾਇ ਜਿਵੇਂ
ਉਤੇ ਟਿਬਿਆਂ ਬੂੰਦ ਨ ਕੋਈ ਠਹਿਰੀ ਗਰਬੀ ਚਿੱਤ ਨ ਗੁਣ ਧਰਾਇ ਜਿਵੇਂ
ਪੈਦਾ ਕੀੜੇ ਮਕੌੜ ਬੇਅੰਤ ਹੋ ਗਏ ਸ਼ੁਭ ਰਾਜ ਪਰਜਾ ਉਪਜਾਇ ਜਿਵੇਂ

ਪੱਥਰ ਰਹੇ ਸੁਕੇ ਹਰ ਥਾਂ ਓਵੇਂ ਸਾਕਤ ਸੁਣ ਬਾਣੀ ਨ ਕਮਾਇ ਜਿਵੇਂ
ਬਰਖਾ ਰੁਤ ਜਾ ਰਹੀ ਕਰਤਾਰ ਸਿੰਘਾ ਦਾਤਾ ਦਾਨ ਕਰ ਪੈਰ ਖਿਸਕਾਇ ਜਿਵੇਂ

ਵਾਕ ਕਵੀ

ਬਰਖਾ ਰੁਤ ਕੱਟੀ ਓਥੇ ਸਤਿਗੁਰਾਂ ਨੇ ਉਹ ਚੁਮਾਸੇ ਦੇ ਦਿਨ ਲੰਘਾਇ ਸੋਹਣੇ
ਵਸੋਂ ਵਧ ਰਹੀ ਹਰਿਗੋਬਿੰਦ ਪੁਰ ਦੀ ਸ਼ਾਹੂਕਾਰਾਂ ਮਕਾਨ ਬਣਾਇ ਸੋਹਣੇ
ਮਿਟੀ, ਘੱਟਾ ਤੇ ਗਰਮੀ ਕਾਫੂਰ ਹੋ ਗਈ ਖੁਲੇ ਸਾਫ ਸੁਥਰੇ ਦਿਨ ਆਇ ਸੋਹਣੇ
ਸਰਦ ਰੁਤ ਆ ਗਈ ਕਰਤਾਰ ਸਿੰਘਾ ਰਹੇ ਧਰਤ ਆਕਾਸ਼ ਸੁਹਾਇ ਸੋਹਣੇ

ਭਗਵਾਨ ਚੰਦ ਘੇਰੜ ਦਾ ਮਰਨਾ

ਇਹ ਭੀ ਚੰਦੂ ਦੇ ਸੀ ਪਰਵਾਰ ਵਿਚੋਂ ਵਿਚ ਦਿਲ ਦੇ ਰੱਖ ਖਾਰ ਜਲਦੀ
ਸਤਿਗੁਰਾਂ ਦੀ ਸ਼ਾਹ ਦੇ ਨਾਲ ਵਿਗੜੀ ਦਿਲ ਵਿਚ ਹੌਂਸਲਾ ਧਾਰ ਜਲਦੀ
ਨਾਲ ਸੂਬੇ ਜਾਲੰਧਰ ਦੀ ਚੁਕ ਉਤੇ ਆਇਆ ਲੈ ਕੇ ਜੱਟਾਂ ਦੀ ਧਾੜ ਜਲਦੀ
ਆਉਂਦਾ ਗੁਰਾਂ ਨੂੰ ਆਖਦਾ ਚੁਕੋ ਡੇਰਾ, ਏਥੇ ਬੈਠੇ ਕਿਉਂ ਪੈਰ ਪਸਾਰ ਜਲਦੀ
ਏਸ ਸਾਰੇ ਥਾਂ ਤੇ ਸਾਡੀ ਮਾਲਕੀਏ ਤੁਸੀਂ ਲਗਦੇ ਕੀਹ? ਦਿਹੋ ਸਾਰ ਜਲਦੀ
ਚੁਕ ਡੇਰਾ ਡੰਡਾ ਏਥੋਂ ਚਲੇ ਜਾਵੋ ਨਹੀਂ ਤਾਂ ਹੋਵੇਗਾ ਫੇਰ ਵਿਗਾੜ ਜਲਦੀ
ਸਤਿਗੁਰੂ ਜੀ ਤਾਂ ਚੁਪ ਕਰ ਰਹੇ, ਹੋਇਆ ਭੂਤ ਉਸਤੇ ਅਸਵਾਰ ਜਲਦੀ
ਵਡੇ ਗੁਰਾਂ ਨੂੰ ਗਾਲੀਆਂ ਦੇਣ ਲਗਾ ਦਿਤੇ ਤੰਬੂ ਦ ਕਿਲੇ ਉਖਾੜ ਜਲਦੀ
ਸਿਖ ਕਦੋਂ ਸਹਾਰ ਇਹ ਸਕਦੇ ਸਨ, ਭੱਲਣ ਉਠਿਆ ਸ਼ੇਰ ਭਬਕਾਰ ਜਲਦੀ
ਮਾਰੀ ਵਟ ਚੁਪੇੜ ਇਕ ਮੂੰਹ ਉਤੇ ਡਿਗਾ ਧਰਤ ਤੇ ਪੈਰ ਪਸਾਰ ਜਲਦੀ
ਓਹਦੇ ਨਾਲ ਦੇ ਛੱਡਕੇ ਨੱਠ ਗਏ ਜਿੰਦਾਂ ਲੈ ਹੋ ਗਏ ਉਡਾਰ ਜਲਦੀ
ਬੇਵਕੂਫ ਗਾਲਾਂ ਤੋਂ ਨ ਮੂਲ ਟਲਿਆ ਪੈਣ ਛਿਤਰਾਂ ਦੀ ਲਗੀ ਮਾਰ ਜਲਦੀ
ਆਖਰ ਮਾਰੀਦਾ ਮਾਰੀਦਾ ਚਿਤ ਹੋਇਆ ਸਿਖਾਂ ਚੁਕ ਨਦੀਦਿਤਾ ਡਾਰ ਜਲਦੀ
ਪੁਤਰ ਓਸਦਾ ਨੱਠ ਕਰਤਾਰ ਸਿੰਘਾ ਕਰਦਾ ਸੂਬੇ ਦੇ ਪਾਸ ਪੁਕਾਰ ਜਲਦੀ

ਰਤਨ ਚੰਦ ਨੇ ਚੰਦੂ ਦੇ *ਪੁਤਰ ਦੇ ਭਰਾ ਨੂੰ ਨਾਲ ਲੈ ਕੇ ਸੂਬੇ ਜਾਲੰਧਰ ਪਾਸ ਪੁਕਾਰ ਕਰਨੀ

ਇਹ ਖੱਤਰੀ ਬਾਜ਼ ਗੁਜ਼ਾਰ ਹੈਸਨ ਜਾਇ ਕਰਦੇ ਪਾਸ ਪੁਕਾਰ ਸੂਬੇ
ਗੁਰੂ ਹਰਿਗੋਬਿੰਦ ਨੇ ਗਜ਼ਬ ਢਾਹਿਆ ਸਾਨੂੰ ਵਸਦਿਆਂ ਦਿਤਾ ਉਜਾੜ ਸੂਬੇ
ਆਪ ਅੰਮ੍ਰਿਤਸਰ ਨੂੰ ਛੱਡ ਆਇਆ ਪਾ ਬਾਦਸ਼ਾਹ ਨਾਲ ਵਿਗਾੜ ਸੂਬੇ

*ਚੰਦੂ ਦਾ ਪੁਤਰ ਕਰਮ ਚੰਦ ਸੂਬੇ ਜਾਲੰਧਰ ਦਾ ਤਹਿਸੀਲਦਾਰ ਸੀ ਤੇ ਲਾਲ ਚੰਦ ਚੰਦੂ ਦਾ ਭਰਾ ਸੂਬੇ ਪਾਸ ਪੇਸ਼ਕਾਰ ਸੀ।

ਓਥੋਂ ਸ਼ਾਹੀ ਫੌਜਾਂ ਧੱਕ ਕੱਢ ਦਿਤਾ ਨੱਠਾ ਫਿਰਦਾ ਖਾਇ ਕੇ ਹਾਰ ਸੂਬੇ
ਤੇਰੇ ਸਿਰ ਉਤੇ ਹੁਣ ਆਣ ਬੈਠਾ ਲੁਟ ਪੁਟ ਕਰਦਾ ਮਾਰ ਧਾੜ ਸੂਬੇ
ਸਾਡਾ ਪਿੰਡ ਬਦੋ ਬਦੀ ਖੋਹ ਲਿਆ ਸੂ ਓਥੇ ਰਿਹਾ ਹੈ ਕਿਲਾ ਉਸਾਰ ਸੂਬੇ
ਜੇਕਰ ਜੰਮ ਗਏ ਏਥੇ ਪੈਰ ਇਹਦੇ ਤੈਨੂੰ ਕਰੇਗਾ ਸਖਤ ਲਾਚਾਰ ਸੂਬੇ
ਹੀਲਾ ਰਲ ਕਰੀਏ ਇਥੋਂ ਕੱਢਣੇ ਦਾ ਤੇਰੀ ਸਿਫਤ ਹੋਏ ਸ਼ਾਹੀ ਦਰਬਾਰ ਸੂਬੇ
ਅਸੀਂ ਮਾਲਕ ਪਿੰਡਾਂ ਚੁਰਾਸੀਆਂ ਦੇ ਧਾੜਾਂ ਕਰੀਏ ਜਲਦ ਤਿਆਰ ਸੂਬੇ
ਅਸੀਂ ਘੇਰ ਕੇ ਗੁਰੂ ਨੂੰ ਕੈਦ ਕਰੀਏ ਜੇ ਤੂੰ ਬਣੇ ਸਾਡਾ ਮਦਦਗਾਰ ਸੂਬੇ
ਸਣੇ ਬਾਜ਼ ਦੇ ਫੜ ਪੁਚਾ ਦਿਲੀ ਯਾਂ ਵਿਚ ਮੈਦਾਨ ਦੇ ਮਾਰ ਸੂਬੇ
ਮਨਸਬਦਾਰ ਏਦੂੰ ਵਡਾ ਹੋ ਜਾਵੇਂ ਗਿਣਿਆਂ ਜਾਏਂ ਸ਼ਾਹੀ ਵਫਾਦਾਰ ਸੂਬੇ
ਪਾਸ ਗੁਰੂ ਦੇ ਫੌਜ ਨਾ ਸਿਲ੍ਹਾ-ਖਾਨਾ ਜਮਾਂ ਹੋਏ ਨੇ ਜੱਟ ਗਵਾਰ ਸੂਬੇ
ਲਾਇਆ ਰੱਬ ਸਚੇ ਹੈ ਸਬੱਬ ਚੰਗਾ ਇਕ ਹੱਲੇ ਦੀ ਹੈ ਸਾਰੀ ਕਾਰ ਸੂਬੇ
ਧੋਖੇ ਵਿਚ ਖਤਰੇਟਿਆਂ ਆਇ ਗਿਆ ਕੀਤੀ ਮੂਲੋਂ ਨ ਕੁਝ ਵਿਚਾਰ ਸੂਬੇ
ਮੁਨਸਬ ਲੈਣ ਦੇ ਲਈ ਕਰਤਾਰ ਸਿੰਘਾ ਕੀਤੀ ਫੌਜ ਤਿਆਰ ਜਰਾਰ ਸੂਬੇ

### ਅਬਦੁਲੇ ਖਾਂ ਸੂਬੇ ਜਾਲੰਧਰ ਨੇ ਸਤਿਗੁਰਾਂ ਤੇ ਚੜ੍ਹਾਈ ਕਰਨੀ

ਸੂਬੇ ਐਵੇਂ ਹੀ ਮੌਤ ਦੇ ਪਰੇਰੇ ਹੋਏ ਚੁਕ ਜੰਗ ਦਾ ਢੋਲ ਵਜਾਇਆ ਜੀ
ਫੌਜ ਜਿੰਨੀ ਕੁ ਆਪਣੇ ਪਾਸ ਹੈਸੀ ਓਹਨੂੰ ਤਜਾਰੀ ਦਾ ਹੁਕਮ ਸੁਣਾਇਆ ਜੀ
ਜਾਗੀਰਦਾਰਾਂ, ਅਮੀਰਾਂ ਤੇ ਮਦਦੀਆਂ ਨੂੰ ਸੂਬੇ ਜੰਗ ਦੇ ਲਈ ਬੁਲਾਇਆ ਜੀ
ਰਤਨ ਚੰਦ ਹੋਰਾਂ ਤਲਕੇ ਆਪਣੇ ਵਿਚ ਮੁਸਲਮਾਨਾਂ ਤਾਈਂ ਭੜਕਾਇਆ ਜੀ
ਹੋਰ ਮੰਗਵੀਆਂ ਧਾੜਾਂ ਕੱਠੀਆਂ ਕਰ ਰੌਲਾ ਦੇਸ ਦੇ ਵਿਚ ਮਚਾਇਆ ਜੀ
ਏਸ ਸ਼ੋਰ ਸ਼ਰਾਬੇ ਕਰਤਾਰ ਸਿੰਘਾ ਆਣ ਸਿਖਾਂ ਤਾਈਂ ਉਕਸਾਇਆ ਜੀ

### ਸਿੱਖਾਂ ਦਾ ਇਕੱਠ

ਰੌਲਾ ਪੈ ਗਿਆ ਦੇਸ ਦੇ ਵਿਚ ਸਾਰੇ ਸਿਖ ਘਰਾਂ ਤੋਂ ਹੋਣ ਕੁਰਬਾਨ ਆਏ
ਮਾਝੇ ਮਾਲਵੇ ਅਤੇ ਦਵਾਬੇ ਵਿਚੋਂ ਸੀਸ ਸਤਿਗੁਰਾਂ ਤਾਈਂ ਚੜ੍ਹਾਨ ਆਏ
ਸਿਧੇ ਸਾਦੇ ਉਹ ਸਿਦਕੀ ਸਿਖ ਪੂਰੇ ਕਰਨ ਵੈਰੀਆਂ ਨਾਲ ਘਮਸਾਨ ਆਏ
ਆਟੇ, ਦਾਣੇ ਤੇ ਘਾਸ ਹਥਯਾਰ ਲੈ ਕੇ ਸਤਿਗੁਰਾਂ ਦੀ ਸੇਵਾ ਕਮਾਨ ਆਏ
ਲੇਖੇ ਸਤਿਗੁਰਾਂ ਦੇ ਦੇਹਾਂ ਲਗ ਜਾਵਨ ਚਾਉ ਭਰੇ, ਸ਼ਹੀਦੀਆਂ ਪਾਨ ਆਏ
ਸਿਖ ਹਰ ਸ਼ਰੇਣੀ ਦੇ ਪਿੰਡਾਂ ਵਿਚੋਂ ਰਲ ਬੁਢੜੇ ਅਤੇ ਜੁਵਾਨ ਆਏ

ਜਿਹੜੇ ਰਾਜੇ ਛੁਡਾਇ ਸਨ ਗੁਰੂਜੀ ਨੇ ਓਹਨਾਂ ਵਿਚੋਂ ਭੀ *ਕਈ ਪਠਾਨ ਆਏ
ਸੀਸ ਭੇਟਾ ਲੈ ਕੇ ਕਰਤਾਰ ਸਿੰਘਾ ਸਰੇ ਸਿਖ, ਹਿੰਦੂ, ਮੁਸਲਮਾਨ ਆਏ

ਜਲੰਧਰੋਂ ਫੌਜਾਂ ਦੀ ਚੜ੍ਹਾਈ

†ਸੋਲਾਂ ਅੱਠੂ ਜਾਲੰਧਰੋਂ ਮਾਰ ਧੌਂਸਾ ਸੂਬਾ ਜ਼ੋਰ ਭਰਿਆ ਅਬਦੁਲਖਾਨ ਚੜ੍ਹਿਆ
ਲੈ ਕੇ ਜੰਗ ਦੇ ਸਾਜ਼ ਸਮਾਨ ਭਾਰੇ ਜ਼ੋਰ ਗੁਰਾਂ ਦੇ ਨਾਲ ਅਜ਼ਮਾਨ ਚੜ੍ਹਿਆ
ਦਸ ਬਾਰਾਂ ਹਜ਼ਾਰ ਦੀ ਭੀੜ ਭਾਰੀ ਲੈ ਕੇ ਮੂੜ, ਸਰਬੰਸ ਗਵਾਨ ਚੜ੍ਹਿਆ
ਆਇਆ ਲੰਘ ਵਜੀਰ ਦੇ ਪਤਣੋਂ ਜੀ ਬੈਠੇ ਸੁਤੇ ਦੇ ਸਿਰ ਸ਼ੈਤਾਨ ਚੜ੍ਹਿਆ
ਝੰਡੇ ਝੁਲਦੇ, ਵੱਜਦੇ ਢੋਲ ਮਾਰੂ ਉਡ ਗਰਦ ਗੁਬਾਰ ਅਸਮਾਨ ਚੜ੍ਹਿਆ
ਹੋਈ ਗੁਰਾਂ ਨੂੰ ਖਬਰ ਕਰਤਾਰ ਸਿੰਘਾ ਸੂਬਾ ਆ ਰਿਹਾ ਨਾਲ ਗੁਮਾਨ ਚੜ੍ਹਿਆ

ਸਤਿਗੁਰਾਂ ਨੇ ਆਪਣੀ ਫ਼ੌਜ ਦੀ ‡ਵੰਡ ਕਰਨੀ

ਨਿਕਲ ਗੁਰਾਂ ਨੇ ਬਾਹਰ ਮੈਦਾਨ ਅੰਦਰ ਸਾਰੇ ਸਿਖਾਂ ਦੇ ਪਰੇ ਬਨਾਏ ਜਲਦੀ
ਵਖੋ ਵਖ ਪੈਦਲ ਅਸਵਾਰ ਕੀਤੇ ਲੋੜਵੰਦੇ ਹਥਯਾਰ ਵੰਡਾਇ ਜਲਦੀ
ਜੱਟੂ, ਜਗਨਾ, ਪ੍ਰਾਗਾ ਤੇ ਮਥਰਾ ਜੀ, ਪੈੜਾਂ ਜੇਠਾ ਤੇ ਤੋਤਾ ਬੁਲਾਏ ਜਲਦੀ
ਪਰਸੂ, ਸਕਤੂ, ਅਮੀਆਂ, ਭਾਈ ਨਾਨੋ, ਕਿਸ਼ਨਾ, ਪਿਰਾਨਾ ਸੁਨਾਏ ਜਲਦੀ
ਸ਼ੀਹਾਂ ਗਿਲ, ਪ੍ਰਤਾਪ ਸਿੰਘ ਮੰਝ ਸੂਰਾ, ਕਰਮਾ ਚੌਧਰੀ ਕਾਲਾ ਗਿਨਾਏ ਜਲਦੀ
ਫੇਰ ਸੰਤੂ ਤੇ ਫਤੇ ਮੁਹੰਮਦ ਜੈਸੇ, ਰਾਏ ਜੀਵਾ ਅਤੇ ਗੱਜਨ ਆਏ ਜਲਦੀ

---

*ਰਾਜਾ ਹਰੀਪੁਰ ਵਾਲਾ ਤੇ ਬਸੋਹਲੀ ਵਾਲਾ ਤਾਰਾ ਚੰਦ ਤੇ ਸਭਾ ਚੰਦ (ਹਿੰਦੂ ਫਤੇ ਮੁਹੰਮਦ ਖਾਂ ਪਠਾਨ ਕੋਟੀਏ ਜੈਸੇ ਮੁਸਲਮਾਨ ਪ੍ਰਤਾਪ ਸਿੰਘ ਰਾਜਪੂਤ ਆਦਿਕ। ਇਹ ਓਹ ਸਨ ਜਿਨਾਂ ਨੂੰ ਜਹਾਂਗੀਰ ਦੇ ਵੇਲੇ ਗੁਰੂ ਜੀ ਨੇ ਲਾਭ ਪਚਾਏ ਸਨ। †੧੬੮੫

‡ਗੁਰੂ ਜੀ ਨੇ ਆਪਣੇ ਯੋਧਿਆਂ ਦੀ ਵੰਡ ਇਸ ਪ੍ਰਕਾਰ ਕੀਤੀ:=

| | |
|---|---|
| ਭਾਈ ਜੱਟੂ ਨਾਲ | ੨੦੦ ਅਸਵਾਰ |
| ਭਾਈ ਕਲਿਆਣ ਨਾਲ | ੧੦੦ ਅਸਵਾਰ |
| ਭਾਈ ਨਾਨੂੰ ਨਾਲ | ੩੦੦ ਅਸਵਾਰ |
| ਭਾਈ ਪ੍ਰਾਗੇ ਨਾਲ | ੫੦੦ ਅਸਵਾਰ |
| ਭਾਈ ਮਥਰ ਨਾਲ | ੪੦੦ ਅਸਵਾਰ |
| ਭਾਈ ਜਗਨੇ ਨਾਲ | ੧੦੦ ਅਸਵਾਰ |
| ਪਰਸ ਰਾਮ ਨਾਲ | ੧੦੦ ਅਸਵਾਰ |

ਭਾਈ ਸਕਤੂ ਨੂੰ ਆਪਣੇ ਨਾਲ ਰਹਿਣ ਦਾ ਹੁਕਮ ਦਿਤਾ। ਇਹ ਭਾਰਾ ਤੀਰ ਅੰਦਾਜ ਸੀ। ਜਾਤੀ ਮਲਕ ਬਿਧੀ ਚੰਦ ਅਨੋਦਾ, ਮੋਲਕ ਜੇਹੇ ਬਹਾਦਰ ਆਪਣੇ ਪਾਸ ਚੁਫੇਰੇ ਮਦਦ ਪੁਚਾਨ ਵਾਸਤੇ ਰਖੇ। (ਸੂ: ਪ੍ਰ: ਰਾਸ ੬ ਅੰਸੂ ੩੧)

ਭਾਗੋ, ਬਮਣ ਆਦਿਕ ਜਥੇਦਾਰਾਂ ਤਾਈਂ ਜਥੇ ਸਿਖਾਂ ਦੇ ਵਡੇ ਸੌਂ ਪਾਇ ਜਲਦੀ
ਬਿਧੀਚੰਦ ਦੇ ਤਈਂ ਕਰਤਾਰ ਸਿੰਘਾ ਨਿਗਾਬਾਨ ਦਿਤਾ ਸੀ ਠਹਿਰਾਇ ਜਲਦੀ

ਸ੍ਰੀ ਹਰਿਗੋਬਿੰਦ ਪੁਰੇ ਦਾ ਜੰਗ

# ਦੋਹਾਂ ਦਲਾਂ ਦਾ ਮੁਕਾਬਲਾ

ਸਤਾਰਾਂ ਅਸੂ ਨੂੰ ਪਿਛਲੇ ਪਹਿਰ ਚਲਕੇ ਸੂਬੇ ਹਲੇ ਦਾ ਹੁਕਮ ਸੁਨਾਇ ਦਿੱਤਾ
ਸਾਰੀ ਫੌਜ ਨੂੰ ਵੰਡ ਕੇ ਅੱਠੀਂ ਥਾਈਂ ਇਕ ਹਿਸੇ ਨੂੰ ਅਗਾਂ ਝੁਕਾਇ ਦਿੱਤਾ
ਮੁਹੰਮਦ ਖਾਂ, ਬੈਰਮ ਖਾਂ ਵਧ ਅਗੇ ਝੰਡਾ ਵਿਚ ਮੈਦਾਨ ਗਡਾਇ ਦਿੱਤਾ
ਵੈਰੀ ਵਧਿਆ ਚਲਿਆ ਆਇ ਰਿਹਾ ਗੁਰਾਂ ਤਈਂ ਸੂਹੇ ਨੇ ਜਤਾਇ ਦਿੱਤਾ
ਭਾਈ ਜਟੂ ਅਤੇ ਕਲਿਆਣੇ ਤਾਈਂ ਦਲ ਸਿਖਾਂ ਦਾ ਦੇਇ ਚੜ੍ਹਾਇ ਦਿਤਾ
ਡਕੇ ਵੈਰੀਆਂ ਵਿਚ ਮੈਦਾਨ ਅੜ ਕੇ ਜਾ ਯੋਧਿਆਂ ਨੇ ਭੜਥੂ ਪਾਇ ਦਿੱਤਾ
ਪਲੋ ਪਲੀ ਅੰਦਰ ਦੋਹਾਂ ਪਾਸਿਆਂ ਤੋਂ ਤੀਰਾਂ ਗੋਲੀਆਂ ਮੀਂਹ ਬਰਸਾਇ ਦਿੱਤਾ
ਏਧਰ ਜੱਟੂ, ਮੁਹੰਮਦ ਖਾਨ ਓਧਰ ਹੋ ਗਏ ਸ਼ਹੀਦ ਸੁਨਾਇ ਦਿੱਤਾ
ਸੂਬੇ ਭੇਜਿਆ ਖਾਨ ਬਲਵੰਡ ਤਾਈਂ ਓਸ ਆਣ ਅਧਮੂਲ ਮਚਾਇ ਦਿੱਤਾ
ਝਟ ਏਧਰੋਂ ਮਥਰਾ ਪਹੁੰਚ ਗਿਆ ਸਿਖਾਂ ਹੌਂਸਲਾ ਬਹੁਤ ਵਧਾਇ ਦਿਤਾ
ਮਥਰੇ ਨਾਲ ਆ ਕੇ ਬੈਰਮ ਖਾਨ ਜੁਟਾ ਘੱਟਾ ਵਿਚ ਮੈਦਾਨ ਧੁਮਾਇ ਦਿੱਤਾ
ਘੋੜੇ ਦੋਹਾਂ ਦੇ ਹੀ ਮਾਰੇ ਗਏ ਓਥੇ ਪੈਦਲ ਹੋਏ ਕੇ ਜ਼ੋਰ ਦਿਖਾਇ ਦਿਤਾ
ਤੇਗ ਮਥਰੇ ਦੀ ਗਈ ਟੁਟ ਹਥੋਂ ਦਾਉ ਓਸ ਨੇ ਹੋਰ ਚਲਾਇ ਦਿੱਤਾ
ਬੈਰਮ ਖਾਨ ਦੇ ਗਲ ਓਹ ਪਿਆ ਜਾਕੇ ਚੁਕ ਧਰਤ ਦੇ ਉਤੇ ਗਰਾਇ ਦਿੱਤਾ
ਲੋਹੇ ਨਾਲ ਮੜਿਆ ਬੈਰਮ ਖਾਨ ਹੈ ਸੀ ਮੂੰਹ ਵਿਚ ਕਟਾਰ ਧਸਾਇ ਦਿੱਤਾ
ਬੈਰਮ ਖਾਂ ਤਾਂ ਤੜਫ ਕੇ ਮਰ ਗਿਆ ਓਹਦੇ ਸਾਥੀਆਂ ਨੇ ਘੇਰਾ ਪਾਇ ਦਿੱਤਾ
ਮਥਰਾ ਰੌਲੇ ਦੇ ਵਿਚ ਸ਼ਹੀਦ ਹੋਇਆ ਲੜ ਯੋਧਿਆਂ ਨੇ ਚਾਉ ਲਾਹਿ ਦਿੱਤਾ
ਉਤੋਂ ਰਾਤ ਹੋ ਗਈ ਕਰਤਾਰ ਸਿੰਘਾ ਦਲ ਹਟ ਗਏ ਜੰਗ ਮੁਕਾਇ ਦਿੱਤਾ

੧੮ ਅੱਸੂ ਨੂੰ ਫੇਰ ਜੰਗ ਹੋਣਾ

ਆਪੋ ਆਪਣੇ ਜ਼ਖਮੀ ਚੁਕ ਲੈ ਗਏ ਅਤੇ ਮੁਰਦਿਆਂ ਤਈਂ ਰੁੜ੍ਹਾਇਆ ਜੀ
ਦਿਨ ਦੂਸਰੇ ਸੂਬੇ ਨੇ ਖਾ ਗੁਸਾ ਯੋਧਾ ਛੇ ਹਜ਼ਾਰ ਚੜ੍ਹਾਇਆ ਜੀ
ਬਲਵੰਡ ਖਾਂ ਤੇ ਅਲੀ ਬਖਸ਼ ਤਾਈਂ ਫੌਜ ਦੇਇ ਅਗਾਂਹ ਵਧਾਇਆ ਜੀ

ਕ੍ਰੀਮ ਬਖਸ਼ ਬੇਟਾ ਨਿਗਾਬਾਨੀ ਲਈ ਪਿਛੇ ਦੇਇਕੇ ਫੌਜ ਠਹਿਰਾਇਆ ਜੀ
ਜਦੋਂ ਵੈਰੀਆਂ ਦੇ ਪਰੇ ਨਜ਼ਰ ਆਏ ਏਧਰ ਸਿਖਾਂ ਭੀ ਕਦਮ ਉਠਾਇਆ ਜੀ
ਭਾਈ ਅਮੀਏਂ, ਤੋਤੇ, ਪਿਰਾਗੇ ਜਗਨੇ ਵਧ ਵੈਰੀਆਂ ਤਾਈਂ ਅਟਕਾਇਆ ਜੀ
ਐਲੀ ਐਲੀ, ਅਕਾਲ ਅਕਾਲ ਹੋਵੇ ਉਚੇ ਨਾਹਰਿਆਂ ਗਗਨ ਗੁੰਜਾਇਆ ਜੀ
ਹੱਲਾ ਕਰ ਕੇ ਜਗਨੇ ਵਧ ਅਗੇ ਬਲਵੰਡ ਖਾਂ ਤਾਈਂ ਹਿਲਾਇਆ ਜੀ
ਦੋਹਾਂ ਪਾਸਿਆਂ ਤੋਂ ਚੰਗੇ ਵਾਰ ਹੋਏ ਗੋਲੀ ਤੀਰ ਦਾ ਮੀਂਹ ਬਰਸਾਇਆ ਜੀ
ਪੁਤ ਮਾਵਾਂ ਦੇ ਲੰਮੀਆਂ ਤਾਣ ਸੌਂ ਗਏ ਦੋਹਾਂ ਦਲਾਂ ਘਮਸਾਨ ਮਚਾਇਆ ਜੀ
ਬਲਵੰਡ ਖਾਂ ਹੋਏ ਸ਼ਹੀਦ ਡਿਗਾ ਸਿਖਾਂ ਜ਼ੋਰ ਚੁਫੇਰਿਉਂ ਪਾਇਆ ਜੀ
ਪਿਛੇ ਖੜਾ ਕਰੀਮ ਖਾਂ ਦੇਖਦਾ ਸੀ ਦਸਤਾ ਫੌਜ ਦਾ ਲੈ ਵਧ ਆਇਆ ਜੀ
ਅਲੀ ਬਖਸ਼ ਨੇ ਖਬਿਉਂ ਵਧ ਕਰਕੇ ਦੋ ਹਜਾਰ ਅਸਵਾਰ ਝੁਕਾਇਆ ਜੀ
ਸਿਖਾਂ ਨਾਲ ਓਹਨਾਂ ਬਹੁਰ ਬੁਰੀ ਕੀਤੀ ਧੱਕ ਪੈਂਤੜਾ ਸਾਰਾ ਖੁੰਝਾਇਆ ਜੀ
ਜ਼ੋਰ ਵੈਰੀ ਦਾ ਪੈ ਗਿਆ ਗੁਰਾਂ ਡਿੱਠਾ ਪੈੜੇ ਜੇਠੇ ਦੇ ਤਾਈਂ ਬੁਲਾਇਆ ਜੀ
ਚਾਰ ਸੌ ਜੁਵਾਨ ਦੇ ਹੁਕਮ ਦਿਤਾ ਰੋਕੇ ਵੈਰੀਆਂ ਤਾਈਂ ਜਤਾਇਆ ਜੀ
ਸਿਖਾਂ ਜ਼ੋਰ ਭਾਵੇਂ ਹਦੋਂ ਵਧ ਲਾਇਆ ਪਿਛੇ ਵੈਰੀ ਨ ਕਦਮ ਹਟਾਇਆ ਜੀ
ਸਗੋਂ ਸਿਖਾਂ ਨੂੰ ਧੱਕ ਕੇ ਲੈ ਆਏ ਮਾਰ ਸੂਰਿਆਂ ਧਰਤ ਲਿਟਾਇਆ ਜੀ
ਭਾਈ ਨਾਨੋ, ਬਿਧੀ ਚੰਦ ਆਣ ਪਹੁੰਚੇ ਸਿਖਾਂ ਤਈਂ ਵੰਗਾਰ ਕੇ ਡਾਹਿਆ ਜੀ
ਪੈਰ ਪੈਰ ਉਤੇ ਮੁਸਲਮਾਨ ਵਧਦੇ ਅੜ ਸਾਰ ਤੇ ਸਾਰ ਖੜਕਾਇਆ ਜੀ
ਵਾਢਾ ਹੋਈ ਜੁਵਾਰ ਦੇ ਖੇਤ ਵਾਂਗੂ ਸੱਥਰ ਵਿਚ ਮੈਦਾਨ ਵਿਛਾਇਆ ਜੀ
ਕਰਬਲਾਟ ਪਿਆ ਦੋਹਾਂ ਦਲਾਂ ਅੰਦਰ ਸੂਹਾ ਚੋਲਾ ਧਰਤੀ ਨੂੰ ਪਹਿਨਾਇਆ ਜੀ
ਅਲੀ ਬਖਸ਼ ਨੂੰ ਨਾਨੋ ਦਾ ਤੀਰ ਵੱਜਾ ਮਾਰ ਗਿਚੀਉਂ ਪਾਰ ਲੰਘਾਇਆ ਜੀ
ਫੌਜ ਮੁਸਲਮਾਨੀ ਪਿਛਾਂ ਹਟਨ ਲਗੀ ਦੂਰੋਂ ਵੇਖ ਸੂਬਾ ਘਬਰਾਇਆ ਜੀ
ਨਬੀ ਬਖਸ਼ ਬੇਟਾ ਤੇ ਇਮਾਮ ਬਖਸ਼, ਦੋ ਹਜਾਰ ਜੁਵਾਨ ਦੁਵਾਇਆ ਜੀ
ਐਲੀ ਐਲੀ ਕਰਦੇ ਦੋਵੇਂ ਆਣ ਪਏ ਓਹਨਾਂ ਜੰਗ ਦਾ ਰੰਗ ਪਲਟ ਇਆ ਜੀ
ਬਿਧੀ ਚੰਦ ਨੇ ਮਾਰ ਕੇ ਬਾਣ ਤਿਖਾ ਇਮਾਮ ਬਖਸ਼ ਦਾ ਹੱਥ ਕਟਾਇਆ ਜੀ
ਇਕੋ ਹੱਥ ਦੇ ਨਾਲ ਓਹ ਰਿਹਾ ਲੜਦਾ ਜਣੇ ਹੌਂਸਲਾ ਮੂਲ ਨ ਢਾਹਿਆ ਜੀ
ਮਾਰੋ ਮਾਰ ਕਰਦਾ ਅਗੇ ਵਧ ਆਇਆ ਉਤੇ ਨਾਨੇ ਦੇ ਖੰਡਾ ਚਲਾਇਆ ਜੀ
ਦੋ ਫਾੜ ਕੀਤਾ ਚੀਰ ਸੂਰਮੇ ਨੇ ਪਿਛੇ ਸਿਖਾਂ ਨੂੰ ਮਾਰ ਭਜਾਇਆ ਜੀ
ਜਗਨਾ, ਕ੍ਰਿਸ਼ਨਾ, ਪਿਰਾਗਾਲੈ ਜਥੇ ਪਹੁੰਚੇ ਚੰਗਾ ਅੜਕੇ ਹੱਥ ਦਿਖਾਇਆ ਜੀ

ਇਮਾਮ ਬਖਸ਼ ਹੋ ਗਿਆ ਸ਼ਹੀਦ ਓਥੇ ਮੌਤ ਯੋਧਿਆਂ ਤਈਂ ਖਪਾਇਆ ਜੀ
ਏਨੇ ਚਿਰ ਨੂੰ ਸੂਰਜ ਭੀ ਡੁਬ ਗਿਆ ਅੰਧਕਾਰ ਚੁਫੇਰੇ ਹੀ ਛਾਇਆ ਜੀ
ਦੋਵੇਂ ਹਟ ਗਏ ਦਲ ਕਰਤਾਰ ਸਿੰਘਾ ਸਾਂਭ ਜ਼ਖਮੀਆਂ ਤਈਂ ਉਠਾਇਆ ਜੀ

## ੧੯ ਅੱਸੂ ਦਾ ਜੰਗ

ਤੀਜਾਦਿਨ ਚੜਿਆ ਆਕੇ ਕਹਿਰ ਭਰਿਆ ਮੁਸਲਮਾਨ ਮੈਦਾਨਵਿਚ ਆਨ ਲਥੇ
ਹਬੀ ਬੁਲਾ, ਹਮੀਦੁਲ ਖਾਨ ਦੋਵੇਂ ਭਾਰੀ ਫੌਜ ਲੈ ਵਿਚ ਮੈਦਾਨ ਲਥੇ
ਮੋਲਕ, ਭੱਲਣ, ਪਿਰਾਗਾ ਤੇ ਭਾਈ ਸਕਤੂ ਲੈ ਚੋਣਵੇਂ ਨਾਲ ਜੁਵਾਨ ਲਥੇ
ਸਿਖਾਂ ਵੱਧ ਨਿਸ਼ਾਨਾ ਜਾ ਗੱਡ ਦਿਤਾ ਜੁਟ ਪਏ ਤੇ ਜੋਰ ਅਜ਼ਮਾਨ ਲਥੇ
ਦੋਹਾਂ ਪਾਸਿਆਂ ਦੇ ਸੂਰੇ ਰੋਹ ਅੰਦਰ ਇਕ ਦੂਸਰੇ ਤਈਂ ਮੁਕਾਨ ਲਥੇ
ਆਪੋ ਆਪਣੇ ਵਧ ਨਿਸ਼ਾਨਾ ਅਗੇ ਆਪੋ ਆਪਣੇ ਜੌਹਰ ਦਿਖਾਨ ਲਥੇ
ਗੋਲੀ, ਤੀਰ, ਤਲਵਾਰ, ਕਟਾਰ, ਬਰਛੀ, ਨੇਜ਼ੇ ਬੱਲਮਾਂ ਦੇ ਨਾਲ ਘਾਨ ਲਥੇ
ਮਾਰੋ ਮਾਰ ਈ ਪਈ ਪੁਕਾਰ ਭਾਰੀ ਹੋ ਸ਼ਹੀਦ ਬੇਅੰਤ ਜੁਵਾਨ ਲਥੇ
ਪੈ ਗਿਆ ਪਠਾਨਾਂ ਦਾ ਜ਼ੋਰ ਭਾਰਾ ਥਾਂ ਥਾਂ ਸਥਾਰ ਪਛਾਨ ਲਥੇ
ਕਾਲਾ ਚੌਧਰੀ ਤੇ ਬਿਧੀ ਚੰਦ ਸ਼ੀਨਾ ਇਕ ਪਾਸਿਉਂ ਜੋਰ ਪਾ ਜਾਨ ਲਥੇ
ਕਟਾ ਵੱਢ ਹੋਈ ਖੇਤ ਵਿਚ ਭਾਰੀ ਯੋਧੇ ਹੋ ਕੇ ਲਹੂ ਲੁਹਾਨ ਲਥੇ
ਛਾਂਗ ਛਾਂਗ ਸੁਟਣ ਯੋਧੇ ਯੋਧਿਆਂ ਨੂੰ ਮਾਨੋ ਰੁਖ ਤਰਖਾਨ ਕਟਾਨ ਲਥੇ
ਮੁਰਦੇ ਮੁਰਦਿਆਂ ਦੇ ਉਤੇ ਚਾੜ ਦਿਤੇ ਜਿਵੇਂ ਵਾਢੀਆਂ ਕਰਨ ਕ੍ਰਿਸਾਨ ਲਥੇ
ਸੂਬਾ ਝੂਰਦਾ ਵੇਖ ਕਰਤਾਰ ਸਿੰਘਾ ਸੋਚਾਂ ਪੈ ਗਈਆਂ ਦਿਲੋਂ ਗੁਮਾਨ ਲਥੇ

## ਸੂਬੇ ਨੇ ਆਪ ਮੈਦਾਨ ਵਿਚ ਆਉਣਾ

ਲੋਥਾਂ ਵਿਚ ਮੈਦਾਨ ਦੇ ਰੁਲਨ ਪਈਆਂ ਬੇਸ਼ੁਮਾਰ ਜਖਮੀ ਮੁਸਲਮਾਨ ਡਿਠੇ
ਮਰ ਗਏ ਸਰਦਾਰ ਤੇ ਬੜੇ ਅਫਸਰ ਥਾਂ ਥਾਂ ਤੇ ਹੋਏ ਨੁਕਸਾਨ ਡਿਠੇ
ਕਾਵਾਂ, ਕੁਤਿਆਂ, ਗਿੱਦੜਾਂ ਮਾਇਆ ਰੌਲਾ ਚਾਰੋਂ ਤਰਫ ਉਦਾਸੀ ਨਿਸ਼ਾਨਡਿਠੇ
ਲਹੂ ਮਿਝ ਦਾ ਮਚਿਆ ਘਾਨ ਭਾਰਾ ਸ਼ਾਹੀ ਸੂਰਮੇ ਹੋਏ ਬੇਜਾਨ ਡਿਠੇ
ਸਿਖ ਮੌਤ ਦਾ ਛੱਡ ਕੇ ਖਿਆਲ ਉਕਾ ਲੜਦੇ ਸਖਤੀ ਨਾਲ ਮੈਦਾਨ ਡਿਠੇ
ਪੈਂਦੇ ਜਿਸ ਪਾਸੇ ਗਾਨਾਂ ਤੋੜ ਲੜਦੇ ਤੇ ਸ਼ਹੀਦੀਆਂ ਦੇ ਚਾਹਵਾਨ ਡਿਠੇ
ਫੌਜ ਮੁਸਲਮਾਨੀ ਦਿਲ ਛੱਡ ਬੈਠੀ ਲੜਦੇ ਸਾਰੇ ਬਚਾ ਕੇ ਜਾਨ ਡਿਠੇ
ਗਾਲਾਂ ਦੇਣ ਖਤਰੇਟਿਆਂ ਤਾਈ ਲਗਾ ਜਦੋਂ ਹੋਇ ਨੁਕਸਾਨ ਮਹਾਨ ਡਿਠੇ
ਬਾਕੀ ਫੌਜ ਸਾਰੀ ਤਾਈਂ ਹੁਕਮ ਦਿਤਾ ਹੱਲਾ ਕਰੋ, ਚੜ ਆਪ ਜੁਵਾਨ ਡਿਠੇ

ਆਯਾ ਵਿਚ ਮੈਦਾਨ ਕਰਤਾਰਸਿੰਘਾ ਨਹੀਂ ਸਨ ਗੁਰਾਂ ਦੇ ਹੱਥ ਅਜੇ ਖਾਨ ਡਿਠੇ

ਸ੍ਰੀ ਸਤਿਗੁਰੂ ਜੀ ਨੇ ਭੀ ਜੰਗ ਵਿਚ ਉਤਰਨਾ

ਸੂਬਾ ਵਿਚ ਮੈਦਾਨ ਦੇ ਉਤਰ ਆਇਆ ਹੱਲੇ ਉਤੇ ਹੱਲੇ ਕਰਵਾਏ ਡਾਢੇ
ਹੈ ਸੀ ਚੋਣਵਾਂ ਸੂਰਮਾਂ ਸ਼ਾਹੀ ਅੰਦਰ ਜ਼ੋਰ ਸਿਖਾਂ ਉਤੇ ਓਸ ਪਾਏ ਡਾਢੇ
ਐਲੀ ਐਲੀ ਕਰਕੇ ਫੌਜਾਂ ਆ ਪਈਆਂ ਘਟਾਂ ਵਾਂਗ ਚੁਫੇਰਿਉ ਛਾਏ ਡਾਢੇ
ਸਿਖ ਪੈਰਾਂ ਤੋਂ ਓਸ ਉਖੇੜ ਘੱਤੇ ਜ਼ੋਰ ਵੈਰੀ ਦਾ ਦੇਖ ਘਬਰਾਏ ਡਾਢੇ
ਸਿਖਾਂ ਜਾਇਕੇ ਦਸਿਆ ਸਤਿਗੁਰਾਂ ਨੂੰ ਵਿਚ ਜੋਸ਼ ਦੇ ਸੁਣਕੇ ਆਏ ਡਾਢੇ
ਓਸੇ ਵਕਤ ਮੈਦਾਨ ਦੇ ਵਿਚ ਆ ਗਏ ਬਾਣ ਕਾਲ ਰੂਪੀ ਬਰਖਾਏ ਡਾਢੇ
ਵੇਖ, ਸਿਖਾਂ ਦਾ ਹੌਂਸਲਾ ਵਧ ਗਿਆ ਜੰਮ ਪੈਰਾਂ ਤੇ ਜੌਹਰ ਦਿਖਾਏ ਡਾਢੇ
ਓਧਰ ਆਪ ਸੂਬਾ ਏਧਰ ਆਪ ਸਤਿਗੁਰ ਰੋਹ ਯੋਧਿਆਂ ਤਾਈਂ ਚੜਾਏ ਡਾਢੇ
ਮਚ ਪਿਆ ਘਮਸਾਨ ਕਰਤਾਰ ਸਿੰਘਾ ਸੱਬਰ ਵੱਢ ਜਵਾਰ ਜਿਉਂ ਲਾਏ ਡਾਢੇ

ਘੋਰ ਯੁਧ

ਦੋਹਾਂ ਫੌਜਾਂ ਦੇ ਮਾਲਕ ਆਪ ਲੜਦੇ ਲਥੇ ਵਿਚ ਮੈਦਾਨ ਦੇ ਘਾਨ ਥਾਂ ਥਾਂ
ਆਪੋ ਆਪਣੇ ਨਾਮ ਤੇ ਸ਼ਾਨ ਬਦਲੇ ਜੁਟੇ ਰੋਹ ਦੇ ਵਿਚ ਜੁਵਾਨ ਥਾਂ ਥਾਂ
ਦੋਹਾਂ ਪਾਸਿਆਂ ਦੇ ਜਥੇਦਾਰ ਅਫਸਰ ਦੇ ਦਲੇਰੀਆਂ ਲਗੇ ਲੜਾਨ ਥਾਂ ਥਾਂ
ਕਿਤੇ ਪੈਦਲਾਂ ਦੇ ਨਾਲ ਭਿੜਨ ਪੈਦਲ ਤੇਗੀਂ ਉਤਰੇ ਲਹੂ ਲੁਹਾਨ ਥਾਂ ਥਾਂ
ਕਿਤੇ ਨਾਲ ਅਸਵਾਰਾਂ ਅਸਵਾਰ ਜੁਟੇ ਆਪੋ ਆਪਣੇ ਨਾਹਰੇ ਸੁਨਾਨ ਥਾਂ ਥਾਂ
ਸਤਿਗੁਰੂ ਜੀ ਮਸਤ ਜੁਵਾਨੀ ਅੰਦਰ ਖਿਚ ਖਿਚ ਕੇ ਮਾਰਦੇ ਬਾਨ ਥਾਂ ਥਾਂ
ਜਿਥੇ ਵੇਖਦੇ ਵੈਰੀ ਦਾ ਜ਼ੋਰ ਪਿਆ ਪਹੁੰਚ ਮਦਦ ਝਟ ਪੁਚਾਨ ਥਾਂ ਥਾਂ
ਤਿਥੇ ਬਾਣ ਉਹ ਕਾਲ ਦਾ ਰੂਪ ਭਾਰੇ ਚੱਲ, ਵੈਰੀਆਂ ਤਈਂ ਮੁਕਾਨ ਥਾਂ ਥਾਂ
ਖਾਲੀ ਗੁਰਾਂ ਦਾ ਤੀਰ ਨ ਇਕ ਜਾਵੇ ਸੂਰ ਵਾਂਗ ਮੁਨਾਰਿਆਂ ਢਾਹਣ ਥਾਂ ਥਾਂ
ਰੌਲਾ ਪਿਆ ਬੇਅੰਤ ਕਰਤਾਰ ਸਿੰਘਾ ਮੱਚ ਰਿਹਾ ਬੁਰਾ ਘਮਸਾਨ ਥਾਂ ਥਾਂ

ਤਥਾ

ਕਰਮ ਚੰਦ ਪਰੇਰਿਆ ਸੂਬੇ ਦਾ ਜਾਂ ਬਿਧੀ ਚੰਦ ਦੇ ਸਾਹਮਣੇ ਆਏ ਭਾਈ
ਮੂੰਹੋਂ ਵਾਂਗ ਖਤਟੇਟਿਆਂ ਬਕਨ ਲਗਾ ਬਿਧੀਆ ਘੋੜੇ ਦੇ ਤਈਂ ਵਧਾਏ ਭਾਈ
ਓਹਦੇ ਨੇੜੇ ਜਾ ਗਜਿਆ ਸ਼ੇਰ ਵਾਂਗੂੰ ਕਹਿੰਦਾ ਜ਼ੋਰ ਹਈ, ਹਥ ਵਿਖਾਏ ਭਾਈ
ਇਹ ਤਾਂ ਦੋਏ ਆਪੋ ਵਿਚ ਜੁਟ ਪਏ ਰਤਨ ਚੰਦ ਨੇ ਵੇਲਾ ਤਕਾਏ ਭਾਈ
ਬਿਧੀ ਚੰਦ ਤੇ ਤੀਰ ਦਾ ਵਾਰ ਕੀਤਾ ਦਿਤਾ ਘੋੜੇ ਦੇ ਤਈਂ ਗਰਾਏ ਭਾਈ

ਬਿਧੀ ਚੰਦ ਨੇ ਡਿਗਦੇ ਸਾਰ ਉਠਕੇ ਕੀਤਾ ਵਾਰ ਉਸ ਤਈਂ ਤਕਾਏ ਭਾਈ
ਤੀਰ ਭਾਈ ਜੀ ਦਾ ਘੋੜਾ ਵਿੰਨ ਗਿਆ ਰਤਨ ਚੰਦ ਸਣੇ ਡਿਗਾ ਥਾਏ ਭਾਈ
ਲੱਤ ਘੋੜੇ ਹੇਠਾਂ ਓਹਦੀ ਆ ਗਈ ਬਿਧੀ ਚੰਦ ਫੜਿਆ ਓਹਨੂੰ ਧਾਏ ਭਾਈ
ਬੰਨ ਮੁਸ਼ਕਾਂ ਭੇਜਿਆ ਪਾਸ ਸਤਿਗੁਰ ਗੁਰਾਂ ਮਿਹਰ ਕਰ ਦਿਤਾ ਛੁਡਾਏ ਭਾਈ
ਤੈਨੂੰ ਵਿਚ ਮੈਦਾਨ ਦੇ ਮਾਰਨਾ ਏਂ ਕਰਮ ਚੰਦ ਤੇ ਸੂਬਾ ਰਲਾਏ ਭਾਈ
ਕੀਹ ਨਿਹੱਥੇ ਉਤੇ ਅਸੀਂ ਵਾਰ ਕਰੀਏ ਜਾ ਸੂਬੇ ਨੂੰ ਅਗਾਂ ਲਿਆਏ ਭਾਈ
ਓਹਨੂੰ ਸਹੀ ਸਲਾਮਤ ਹੀ ਮੋੜ ਦਿਤਾ ਵਿਚ ਜੰਗ ਰੁਝੇ ਆਪ ਜਾਏ ਭਾਈ
ਏਸੇ ਤਰਾਂ ਚੁਫੇਰੇ ਹੀ ਮਾਰ ਮੱਚੀ ਯੋਧੇ ਲੜਦੇ ਜ਼ੋਰ ਲਗਾਏ ਭਾਈ
ਲਾਲੋ ਲਾਲ ਧਰਤੀ ਸਾਰੀ ਨਜ਼ਰ ਆਵੇ ਸੂਹੀ ਚਾਦਰ ਦਿਤੀ ਪਹਿਨਾਏ ਭਾਈ
ਜਿਧਰ ਦੇਖੀਏ ਪਏ ਸਥਾਰ ਲਥੇ ਜ਼ਖਮੀ ਕਰ ਰਹੇ ਹਾਏ ਹਾਏ ਭਾਈ
ਚੜੀ ਗਰਦ ਗਬਾਰ ਅਸਮਾਨ ਉਤੇ ਮਾਨੋ ਮੇਘ ਆਏ ਭਾਰੇ ਛਾਏ ਭਾਈ
ਦੋਹਾਂ ਪਾਸਿਆਂ ਦੇ ਮਾਰੂ ਵੱਜ ਰਹੇ ਵਾਂਗ ਬੱਦਲਾਂ ਰਹੇ ਗਰਜਾਏ ਭਾਈ
ਤੇਗਾਂ, ਬਰਛੀਆਂ, ਨੇਜ਼ਿਆਂ ਪੈਣ ਚਮਕਾਂ ਰਹੀ ਬਿਜਲੀ ਜਿਵੇਂ ਚਮਕਾਏ ਭਾਈ
ਤੀਰ, ਗੋਲੀਆਂ ਚਲ ਰਹੇ ਬੰਨ ਤਾਰਾਂ ਮੋਹਲੇਧਾਰ ਬਰਖਾ ਬਰਖਾਏ ਭਾਈ
ਖੂਨ ਕਈ ਪਾਸੀਂ ਉਛਲ ਵਗ ਟੁਰਿਆ ਰਣਭੂਮ ਸਾਗਰ ਦਰਸਾਏ ਭਾਈ
ਦੋਵੇਂ ਦਲ *ਮਹੋਦਧੀ ਰਤਨਾਕਰ ਰਹੇ ਸਾਗਰ ਦੋਵੇਂ ਉਛਲਾਏ ਭਾਈ
ਏਧਰ ਓਧਰ ਦੌੜਦੇ ਸੂਰਮੇ ਜੋ ਮੱਛ ਕੱਛ ਰਹੇ ਫਿਰ ਫਿਰਾਏ ਭਾਈ
ਨਕਰ, ਬਕਰ, ਕਮਾਨ ਬੰਦੂਕ ਸਮਝੋ ਢਾਲਾਂ ਕਛੂਆਂ ਦੇ ਪਈਆਂ ਥਾਏ ਭਾਈ
ਦਲਾਂ ਵਿਚ ਜੋ ਧੱਕ ਧਕੇਲ ਹੋ ਰਹੀ ਸਾਗਰ ਤਈਂ ਤੂਫਾਨ ਹਿਲਾਏ ਭਾਈ
ਯੋਧੇ ਘੋੜਿਆਂ ਤੋਂ ਉਲਟ ਪੁਲਟ ਪੈਂਦੇ ਰਹੀਆਂ ਬੇੜੀਆਂ ਡੁਬ ਡੁਬਾਏ ਭਾਈ
ਬੁਰਾ ਪਿਆ ਘਮਸਾਨ ਕਰਤਾਰ ਸਿੰਘਾ ਖਾਲੀ ਘੋੜੇ ਰਹਿ ਹਿਣ ਹਿਣਾਏ ਭਾਈ

ਸੂਬੇ ਨੇ ਹੱਲਾ ਕਰਵਾਣਾ ਤੇ ਉਸਦੇ ਦੋਹਾਂ ਪੁਤਰਾ ਨੇ ਸ਼ਹੀਦ ਹੋਣਾ

ਪਿਆ ਜੰਗ ਦਾ ਜ਼ੋਰ ਦੁਪਾਸਿਆਂ ਥੀਂ ਸੂਬੇ ਵਧ ਹੱਲਾ ਕਰਵਾਏ ਦਿਤਾ
ਫੌਜੀ ਅਫਸਰਾਂ ਤੇ ਦੋਹਾਂ ਪੁਤਰਾਂ ਨੂੰ ਨਾਲ ਲੈ ਕੇ ਘੋੜਾ ਵਧਾਏ ਦਿਤਾ
ਮਾਰੋ ਮਾਰ ਕਰਦੇ ਅਗੇ ਵਧ ਆਏ ਸਾਰਾ ਲਸ਼ਕਰ ਅਗਾਂ ਝੁਕਾਏ ਦਿਤਾ
ਸੁਣ ਸੂਬੇ ਦਾ ਵਧ ਮੈਦਾਨ ਆਉਣਾ ਜ਼ੋਰ ਮੁਸਲਮਾਨਾਂ ਭਾਰਾ ਪਾਏ ਦਿਤਾ
ਇਕੋ ਵਾਰ ਪੁਕਾਰਦੇ ਐਲੀ ਐਲੀ ਗਲ ਆ ਪਏ ਸ਼ੋਰ ਮਚਾਏ ਦਿਤਾ

*ਮਹੋਦਧੀ ਤੇ ਰਤਨਾਕਰ ਨਾਮ ਸਮੁੰਦਰ ਦੇ ਹਨ।

ਫੇਰ ਗੁਰੂ ਜੀ ਭੀ ਅਗੇ ਨਿਕਲ ਆਏ ਮੀਂਹ ਤੀਰਾਂ ਦਾ ਬੁਰਾ ਬਰਸਾਇ ਦਿਤਾ
ਬਿਧੀ ਚੰਦ ਤੇ ਰਾਣੇ ਪ੍ਰਤਾਪ ਸਿੰਘ ਨੇ ਰਾਏ ਜੀਵੇ ਹੋਰਾਂ ਜ਼ੋਰ ਪਾਇ ਦਿਤਾ
ਵਧ ਫਤੇਹ ਮੁਹੰਮਦ ਗਿਆ ਅਗੇ ਸਿਦਕ ਓਸ ਪਰੇਮੀ ਨਿਬਾਹਿ ਦਿਤਾ
ਹਥੋਂ ਹਥੀ ਪਿਆ ਘਮਸਾਨ ਭਾਰਾ ਸਰਫਾ ਮੌਤ ਦਾ ਉਕਾ ਚੁਕਾਇ ਦਿਤਾ
ਹਮੀਦੁਲ ਦੀਨ, ਸ਼ਾਹਬਾਜ਼ ਖਾਂ ਗਏ ਮਾਰੇ ਸਿਖਾਂ ਡਕਕੇ ਹੱਲਾ ਮੁੜਾਇ ਦਿਤਾ
ਤੋਤਾ, ਸਕਤੂ, ਪਰਸੂ ਅਤੇ ਭਾਗਾ, ਗੱਜਨ, ਥੱਮਣ ਨਾਲ ਸੁਨਾਇ ਦਿਤਾ
ਜਥੇਦਾਰ ਕਈ ਹੋ ਸ਼ਹੀਦ ਗਏ ਠੱਲਾ ਜੰਗ ਨੂੰ ਪਾਇ ਦਿਖਾਇ ਦਿਤਾ
ਨਬੀ ਬਖਸ਼, ਨਵਾਬ ਦਾ ਪੁਤ ਮੋਇਆ ਮੌਤ ਜੰਗ ਦਾ ਮਜ਼ਾ ਚਖਾਇ ਦਿਤਾ
ਕਰੀਮ ਬਖਸ਼ ਨੇ ਵੇਖਿਆ ਭਾਈ ਡਿੱਗਾ ਮੋਹ ਵੀਰ ਦੇ ਦਿਲ ਹਿਲਾਇ ਦਿਤਾ
ਦੋ ਹਜ਼ਾਰ ਜੁਵਾਨ ਲੈ ਚੋਣਵਾਂ ਜੀ ਆ ਪਿਆ ਖੰਡਾ ਖੜਕਾਇ ਦਿਤਾ
ਵੈਰ ਲੈਣ ਭਰਾ ਦਾ ਪੈਰ ਓਸੇ ਆਇਆ ਸੂਰਮਾਂ ਜ਼ੋਰ ਲਗਾਇ ਦਿਤਾ
ਤੜਾ ਤੜੀ ਦੀ ਬੁਰੀ ਲੜਾਈ ਹੋਈ ਵੇਖ ਸਤਿਗੁਰਾਂ ਘੋੜਾ ਕੁਦਾਇ ਦਿਤਾ
ਖਿਚ ਕੰਨਾਂ ਤੋੜੀ ਛਡੇ ਬਾਣ ਤਿਖੇ ਧਰਤ ਯੋਧਿਆਂ ਤਈਂ ਲਿਟਾਇ ਦਿਤਾ
ਬਿਧੀ ਚੰਦ, ਭਲਣ ਹੋਰੀਂ ਆਇ ਪਏ ਕਿਸੇ ਸੂਬੇ ਨੂੰ ਜਾਇ ਸੁਨਾਇ ਦਿਤਾ
ਕਰੀਮ ਬਖਸ਼ ਨੂੰ ਮੋੜਨਾ ਓਸ ਚਾਹਿਆ ਉਹ ਨ ਮੁੜਿਆ ਮੌਤ ਫਸਾਇ ਦਿਤਾ
ਲੋਥ ਵੀਰ ਦੀ ਚੁਕਣੇ ਵਾਸਤੇ ਜੀ ਰਖੀ ਕਸਰ ਨ ਸੀ, ਗਜਬ ਢਾਇ ਦਿਤਾ
ਪਰ ਵਧ ਅਗੇ ਬਿਧੀ ਚੰਦ ਨੇ ਜੀ ਦੋ ਫਾੜ ਕਰ ਧਰਤ ਗਿਰਾਇ ਦਿਤਾ
ਦੋਵੇਂ ਜਫੀਆਂ ਪਾ ਕੇ ਮਿਲੇ ਏਥੇ ਮੌਤ ਨਾਲ ਭਰਾ ਸੁਲਾਇ ਦਿਤਾ
ਸੂਬਾ ਪਿਟਿਆ ਸੁਣ ਕਰਤਾਰ ਸਿੰਘਾ ਜਿਧਾ ਰੱਬ ਨੇ ਬੇੜਾ ਡੁਬਾਇ ਦਿਤਾ

ਸੂਬੇ ਸਣੇ ਕਰਮ ਚੰਦ ਤੇ ਰਤਨ ਚੰਦ ਤਿਨਾਂ ਨੇ ਸ਼ਹੀਦ ਹੋਣਾ

ਦੋਵੇਂ ਪੁਤ ਮੈਦਾਨ ਦੇ ਵਿਚ ਮਰ ਗਏ ਤੀਰ ਹੋਇਆ ਕਲੇਜਿਓਂ ਪਾਰ ਜਲਦੀ
ਦੋਵੇਂ ਜਿਮੀਂ ਅਸਮਾਨ ਆ ਭੌਣ ਲਗੇ ਸੂਬਾ ਰੋਣ ਲਗਾ ਜਾਰੋ ਜਾਰ ਜਲਦੀ
ਰਤਨ ਚੰਦ ਹੋਰਾਂ ਤਾਈਂ ਦੇ ਗਾਲਾਂ ਬੇੜਾ ਰੋੜਿਓ ਜੇ ਮੰਝਧਾਰ ਜਲਦੀ
ਟੁਟੀ ਸਾਂਝ ਜਹ ਨ, ਨਿਰਾਸ ਹੋਇਆ ਚੰਗੀ ਜਿਊਣ ਤੋਂ ਮੌਤ ਵਿਚਾਰ ਜਲਦੀ
ਲਗੀ ਦਿਲ ਦੀ ਅੱਗ ਬੁਝੌਣ ਖਾਤਰ ਕਰਦਾ ਵਧ ਆਇਆ ਮਾਰੋ ਮਾਰ ਜਲਦੀ
ਦਿਤਾ ਅੱਗ ਦਾ ਮੀਂਹ ਬਰਸਾ ਭਾਰਾ ਮੁਸਲਮਾਨ ਆ ਪਏ ਲਲਕਾਰ ਜਲਦੀ
ਛੱਕੇ ਸਿਖਾਂ ਦੇ ਓਹਨਾਂ ਛੁਡਾਇ ਦਿਤੇ ਥਾਂ ਥਾਂ ਖੜਕੀ ਤਲਵਾਰ ਜਲਦੀ
ਸੂਬਾ ਇਕ ਤੋਂ ਇਕ ਹੁਣ ਕਰਨ ਆਇਆ ਗਲ ਸੋਚ ਕਰਕੇ ਜਥੇਦਾਰ ਜਲਦੀ

ਜੰਮ ਗਏ ਜਿਥੇ ਜਿਥੇ ਖੜੇ ਹੈਸਨ ਸਾਰੇ ਜੰਗ ਦਾ ਛਡਕੇ ਭਾਰ ਜਲਦੀ
ਮਦਦ ਕੋਈ ਨ ਕਿਸੇ ਦੀ ਕਿਤੇ ਪਹੁੰਚੇ ਜੰਗ ਪੈ ਗਿਆ ਸੀ ਏਸ ਢਾਰ ਜਲਦੀ
ਸਤਿਗੁਰੂ ਜੀ ਭੀ ਮੌਕਾ ਤਾੜ ਕਰਕੇ ਭਾਰੀ ਧਨੁਖ ਦੇ ਤਈਂ ਸੰਭਾਰ ਜਲਦੀ
ਸੜਾ ਸਾੜ ਤਿਖੇ ਲਗੇ ਤੀਰ ਛੱਡਨ ਦਿਤੇ ਵੈਰੀ ਦੇ ਲਾਹਿ ਸਥਾਰ ਜਲਦੀ
ਸਤਿਗੁਰਾਂ ਦੇ ਝਲਣੇ ਬਾਣ ਔਖੇ ਪੰਜਾਂ ਦਸਾਂ ਵਿਚੋਂ ਜਾਦੇ ਪਾਰ ਜਲਦੀ
ਦੋ ਦੋ ਮੀਲ ਤਕ ਜਾਣ ਕਰਤਾਰ ਸਿੰਘਾ ਪਈ ਵੈਰੀਆਂ ਵਿਚ ਪੁਕਾਰ ਜਲਦੀ

ਤਥਾ

ਕੁਝ ਗਰਦ ਗੁਬਾਰ ਤੇ ਕੁਝ ਧੂੰਆਂ ਅੰਧਕਾਰ ਅਸਮਾਨ ਤੇ ਛਾਇਆ ਜੀ
ਦਿਨ ਡੁਬਣੇ ਦੇ ਉਤੇ ਆਇ ਗਿਆ ਪੜਦਾ ਆਣ ਹਨੇਰੇ ਨੇ ਪਾਇਆ ਜੀ
ਇਕ ਵਾਰ ਚਲਕੋਰਿਆ ਕਿਤੇ ਸੂਰਜ ਰੰਗ *ਜਿਗਾ ਨੇ ਚਮਕ ਦਿਖਾਇਆ ਜੀ
ਸੂਬੇ ਤਾੜਿਆ ਗੁਰੂ ਜੀ ਖਲੇ ਕੱਲੇ ਸਣੇ ਖੱਤਰੀਆਂ ਝਟ ਧਾਇਆ ਜੀ
ਐਨ ਮੌਕੇ ਉਤੇ ਤਿੰਨੇ ਆਣ ਪਹੁੰਚੇ ਕਹਿੰਦੇ ਰੱਬ ਨੇ ਕੰਮ ਬਨਾਇਆ ਜੀ
ਵੈਰੀ ਕੱਲਾ ਸਾਡੇ ਕਾਬੂ ਆਇ ਗਿਆ ਬੜਾ ਹੌਂਸਲਾ ਵੇਖ ਵਧਾਇਆ ਜੀ
ਇਕ ਲੱਖਾ ਨਗਾਰਚੀ ਪਾਸ ਹੈ ਸੀ ਖੱਚਰ ਤੀਰਾਂ ਵਾਲੀ ਯਾਂ, ਸੁਨਾਇਆ ਜੀ
ਸਤਿਗੁਰਾਂ ਨੇ ਵੇਖਿਆ ਆਇ ਵੈਰੀ ਹੱਥ ਧਨਖ ਗੰਡੀਵ ਤੇ ਪਾਇਆ ਜੀ
ਸਵਾਧਾਨ ਹੋ ਕੇ ਆਪ ਖੜੇ ਹੋ ਗਏ ਕਰਮ ਚੰਦ ਅਗ੍ਹਾਂ ਵਧ ਆਇਆ ਜੀ
ਕਹਿੰਦਾ, ਲਵਾਂਗਾ ਅਜ ਮੈਂ ਵੈਰ ਪਿਓ ਦਾ ਸਚੇ ਰਬ ਸਬੱਬ ਹੈ ਲਾਇਆ ਜੀ
ਤੁਸੀਂ ਵਿਚ ਮੈਦਾਨ ਦੇ ਮਾਰੇ ਜਾਵੋ, ਹੱਸ ਸਤਿਗੁਰਾਂ ਅਗੋਂ ਜਤਾਇਆ ਜੀ
ਤੁਹਾਡੇ ਵੈਰ ਪਿਛੋਂ ਸਾਥੋਂ ਲਊ ਕਿਹੜਾ, ਤਾਹਨਾ ਤੀਰਓਹਦੀਛਾਤੀਲਾਇਆ ਜੀ
ਕੱਲੇ ਸਤਿਗੁਰੂ ਤੇ ਵੈਰੀ ਤਿੰਨ ਡਾਢੇ ਦੁਖ ਜਿਨ੍ਹਾਂ ਦੀ ਦਿਲੀਂ ਸਮਾਇਆ ਜੀ
ਆਪੋ ਆਪਣੇ ਲਗ ਪਏ ਵਾਰ ਕਰਨੇ ਗੁਰਾਂ ਕਿਸੇ ਨੂੰ ਨਹੀਂ ਬੁਲਾਇਆ ਜੀ
ਜੁਟੇ ਵਿਚ ਮੈਦਾਨ ਦੇ ਵਾਂਗ ਅਰਜਨ ਸ਼ਸਤਰ ਵਿਦਯਾ ਹੁਨਰ ਕਮਾਇਆ ਜੀ
ਆਪੋ ਆਪਣੇ ਦਾਉ ਚਲਾਂਵਦੇ ਰਹੇ ਜ਼ੋਰ ਘਟ ਨ ਕਿਸੇ ਨੇ ਲਾਇਆ ਜੀ
ਘੋੜੇ ਚੌਹਾਂ ਦੇ ਘਾਇਲ ਹੋ ਡਿਗ ਪਏ ਪਾ ਪਿਆਦੇ ਹੋ ਜ਼ੋਰ ਅਜ਼ਮਾਇਆ ਜੀ
ਕਰਮ ਚੰਦ ਨੇ ਪੈਂਤੜਾ ਬਦਲਦੇ ਹੀ ਖੰਡਾ ਸਤਿਗੁਰਾਂ ਦੇ ਉਤੇ ਵਾਹਿਆ ਜੀ
ਸਤਿਗੁਰੂ ਜੀ ਵਾਰ ਬਚਾਇ ਗਏ ਓਹਨੂੰ ਮਾਰ ਕੇ ਢਾਲ ਗਿਰਾਇਆ ਜੀ

*ਸਤਿਗੁਰਾਂ ਦੇ ਸਿਰ ਤੇ ਜੋ ਬਧੀ ਹੋਈ ਸੀ।

ਓਹ ਤਾਂ ਮੂਰਛਾ ਖਾਇ ਕੇ ਡਿਗ ਪਿਆ ਰਤਨ ਚੰਦ ਦੁਧਾਰਾ ਚਲਾਇਆ ਜੀ
ਸਤਿਗੁਰਾਂ ਨੇ ਢਾਲ ਤੇ ਰੋਕ ਲਿਆ ਓਹਦੇ ਸਿਰ ਤੇ ਵਾਰ ਤੁਕਾਇਆ ਜੀ
ਅਖ ਫਰਕਨੋਂ ਪਹਿਲਾ ਹੀ ਕਰ ਢੇਰੀ ਓਹਨੂੰ ਖਾਕ ਦੇ ਨਾਲ ਮਿਲਾਇਆ ਜੀ
ਸਾਥੀ ਡਿਗੇ ਦੋਇ ਵੇਖ ਨੁਵਾਬ ਡਰਿਆ ਓਸ ਪਿਛਾਂ ਨੂੰ ਭਜਣਾ ਚਾਹਿਆ ਜੀ
ਕੰਮ ਪਿਛਾਂ ਨੂੰ ਭਜਨਾ ਗੀਦੀਆਂ ਦਾ, ਤਾਹਨੇ ਗੁਰਾਂ ਦੇ ਜਿਗਰ ਜਲਾਇਆ ਜੀ
ਆਖਰ ਉਹ ਭੀ ਪਠਾਨ ਦਾ ਖੂਨ ਹੈਸੀ ਪਰਤ ਆਣ ਖੰਡਾ ਚਮਕਾਇਆ ਜੀ
ਦੋਵੇਂ ਸੂਰਮੇ ਚੋਣਵੇਂ ਬਲੀ ਭਾਰੇ ਇਕ ਦੂਜੇ ਦਾ ਦਾਉ ਬਚਾਇਆ ਜੀ
ਪਰ ਅੰਤ ਨੂੰ ਗੁਰਾਂ ਦੀ ਤੇਗ ਪੈ ਕੇ ਤੋੜ ਵਾਂਗ ਮੁਨਾਰੇ ਢਾਇਆ ਜੀ
ਕਰਮ ਚੰਦ ਨੂੰ ਭੀ ਹੋਸ਼ ਆਇ ਗਈ ਉਠ ਓਸ ਧਿਆਨ ਦੁੜਾਇਆ ਜੀ
ਸਾਥੀ ਦੋਇ ਮੈਦਾਨ ਦੇ ਵਿਚ ਡਿਗੇ ਆਣ ਮੌਤ ਨੇ ਮੂੰਹ ਦਿਖਾਇਆ ਜੀ
ਲਗਾ ਨਜ਼ਰ ਬਚਾ ਕੇ ਖਿਸਕਣੇ ਉਹ ਗੁਰਾਂ ਓਸ ਨੂੰ ਘੇਰ ਠਹਿਰਾਇਆ ਜੀ
'ਕਿਥੇ ਜਾਣਾ ਈ, ਕਰ ਲੈ ਵਾਰ ਪਾਜ਼ੀ' ਫਸੇ ਹੋਏ ਨੇ *ਖੰਡਾ ਉਠਾਇਆ ਜੀ
ਪੈਂਦੀ ਸੱਟੇ ਸਤਿਗੁਰਾਂ ਨੇ ਪਾਰ ਕੀਤਾ ਪਾਪੀ ਸਾਥੀਆਂ ਨਾਲ ਮਿਲਾਇਆ ਜੀ
ਤਿੰਨੇ ਮੁਢ ਉਪਾਧ ਦੇ ਪੁਟ ਸੁਟੇ ਉੱਚੀ ਸਤਿਗੁਰਾਂ ਸ਼ਬਦ ਅਲਾਇਆ ਜੀ
ਹੋਈ ਜੈ ਗੁਰ ਨਾਨਕ, ਕਰਤਾਰ ਸਿੰਘਾ ਸੂਬਾ ਮਾਰਿਆ ਝੇੜਾ ਮੁਕਾਇਆ ਜੀ

ਸ੍ਰੀ ਗੁਰੂ ਜੀ ਦੀ ਫਤੇ

ਇਹ ਆਵਾਜ਼ ਫਿਰ ਗਈ ਵਿਚ ਲਸ਼ਕਰਾਂ ਦੇ ਛੱਡ ਹੌਂਸਲੇ ਨੂੰ ਮੁਸਲਮਾਨ ਭਜੇ
ਬਿਨਾਂ ਮਾਲਕੋਂ ਫੌਜ ਹੁਣ ਲੜੇ ਕਾਹਨੂੰ ਇਕ ਦਮ ਹੀ ਛੱਡ ਮੈਦਾਨ ਭਜੇ
ਇਕ ਰਾਤ ਹਨੇਰੀ ਤੇ ਮਗਰ ਵੈਰੀ ਜਿਧਰ ਮੂੰਹ ਹੋਇਆ ਓਧਰ ਜਾਨ ਭਜੇ
ਇਕ ਦੂਜੇ ਨੂੰ ਕਿਸੇ ਨੇ ਪੁਛਿਆ ਨ ਪਏ ਜੰਗ ਦੇ ਛਡ ਸਾਮਾਨ ਭਜੇ
ਭਾਰੀ ਫਤੇ ਪਾਈ ਸਤਿਗੁਰੂ ਜੀ ਨੇ ਵੈਰੀ ਛਡ ਕੇ ਸਾਰੇ ਗੁਮਾਨ ਭਜੇ
ਸਿਖਾਂ ਖੁਸ਼ੀ ਮਨਾਈ ਕਰਤਾਰ ਸਿੰਘਾ ਪਿਠਾਂ ਦੇਇ ਕੇ ਮੁਗਲ ਪਠਾਨ ਭਜੇ

ਵਾਕ ਕਵੀ

ਇਕ ਰਾਤ ਹਨੇਰੀ ਤੇ ਗਰਦ ਉੱਡੀ ਪੈ ਰਿਹਾ ਹੈਸੀ ਅੰਧਕਾਰ ਭਾਈ

*ਕਰਮ ਚੰਦ ਜਦ ਤਕ ਬਹੋਸ਼ ਰਿਹਾ, ਸਤਿਗੁਰਾਂ ਨੇ ਉਸ ਤੇ ਬਿਲਕੁਲ ਵਾਰ ਨਾ ਕੀਤਾ, ਪਰੰਤੂ ਓਸ ਨੇ ਹੋਸ਼ ਵਿਚ ਆ ਕੇ ਗੁਰਾਂ ਤੇ ਖੰਡਾ ਚਲਾਇਆ, ਸਤਿਗੁਰਾਂ ਨੇ ਖੰਡੇ ਤੇ ਵਾਰ ਰੋਕ ਲਿਆ, ਉਸਦੀ ਤਲਵਾਰ ਤੇ ਗੁਰਾਂ ਦਾ ਖੰਡਾ ਟੁਟ ਗਏ । ਉਹ ਭਜਣ ਲਗਾ, ਗੁਰੂ ਜੀ ਨੇ ਓਹਨੂੰ ਗਰਦਨੋਂ ਫੜ ਲਿਆ ਤੇ ਸ਼ਸਤਰਹੀਨ ਨੂੰ ਮੀਰੀ ਪੀਰੀ ਦੀ ਤਲਵਾਰ ਨਾਲ ਨ ਮਾਰਨਾ ਚਾਹਿਆ, ਪਰੰਤੂ ਫੜਕੇ ਜ਼ਮੀਨ ਤੇ ਮਾਰਕੇ ਮਾਰ ਦਿਤਾ। [ਸੂ: ਪ੍ਰ: ਰਾਸ ੬ ਅੰਸੂ ੪੩]

ਸਤਿਗੁਰੂ ਜੀ ਕਿਤੇ ਨ ਨਜ਼ਰ ਆਉਂਦੇ ਫਿਰ ਢੂੰਡ ਰਹਿ ਸਨ ਜਥੇਦਾਰ ਭਾਈ
ਕਈ ਦਿਲਾਂ ਦੇ ਵਿਚ ਖਿਆਲ ਆਵਨ ਹਿਰਦੇ ਹੋਇ ਰਹੇ ਬੇਕਰਾਰ ਭਾਈ
ਇੰਨੇ ਚਿਰ ਨੂੰ ਚੌਧਰੀ ਸ਼ੀਹੇਂ ਪਿਛੋਂ ਕੁਝ ਬਾਲ ਮਸਾਲਾਂ ਵਿਚਾਰ ਭਾਈ
ਘੱਲ ਦਿਤੀਆਂ ਵਲ ਮੈਦਾਨ ਦੇ ਸੀ ਗੁਰਾਂ ਦੂਰ ਹੀ ਤੋਂ ਲਈਆਂ ਤਾੜ ਭਾਈ
ਜਾ ਕੇ ਲਖਾ ਨਗਾਰਚੀ ਲੈ ਆਇਆ ਹੋਈ ਰੋਸ਼ਨੀ ਕਰ ਵਿਸਥਾਰ ਭਾਈ
ਗੁਰਾਂ ਫਤੇ ਦੀ ਚੋਟ ਬਜਵਾਇ ਦਿਤੀ ਸਿਖ ਆਇ ਓਧਰ ਫੜ ਢਾਰ ਭਾਈ
ਡਿਠੇ ਸਤਿਗੁਰੂ ਜੀ ਅਗੇ ਖਲੇ ਹੋਏ ਹੋਈ ਸਿਖਾਂ ਨੂੰ ਖੁਸ਼ੀ ਅਪਾਰ ਭਾਈ
ਆਣ ਆਨ ਵਧਾਈਆਂ ਦੇਣ ਲਗੇ ਕਰਨ ਚਰਨਾਂ ਤੇ ਨਿਮਸ਼ਕਾਰ ਭਾਈ
ਦਇਆ ਦ੍ਰਿਸ਼ਟ ਕਰ ਸਭ ਨੂੰ ਗੁਰੂ ਵਿਹੰਦੇ ਦੂਰ ਕਰਦੇ ਦੁਖ ਆਜ਼ਾਰ ਭਾਈ
ਫੇਰ ਸੂਬਾ ਤੇ ਓਸਦੇ ਦੋਇ ਸਾਥੀ ਜਿਥੇ ਪਏ ਸਨ ਲੱਤਾਂ ਪਸਾਰ ਭਾਈ
ਸਤਿਗੁਰਾਂ ਦਿਖਾਇ ਓਹ ਸਾਰਿਆਂ ਨੂੰ ਵੇਖ ਸਿਖ ਹੋ ਰਹਿ ਬਲਿਹਾਰ ਭਾਈ
ਆਖਰ ਹੁਕਮ ਦਿਤਾ, ਰਾਤ ਬਹੁਤ ਗਈ ਲਵੋ ਜ਼ਖਮੀਆਂ ਤਈਂ ਸੰਭਾਰ ਭਾਈ
ਮੁਸਲਮਾਨ ਤ ਸਿਖ ਦਾ ਫਰਕ ਕੋਈ ਨ ਡੇਰੇ ਸਭ ਪੁਚਾਉ ਉਠਾਰ ਭਾਈ
ਕਾਰੀ ਇਕੋ ਜੇਹੀ ਕਰਨੀ ਸਾਰਿਆਂ ਦੀ ਗਏ ਡੇਰੇ ਨੂੰ ਗੁਰੂ ਅਵਤਾਰ ਭਾਈ
ਖਾ ਪੀ ਕੇ ਸੁਤੇ ਕਰਤਾਰ ਸਿੰਘਾ ਸ੍ਰੀ ਵਾਹਿਗੁਰੂ ਸ਼ੁਕਰ ਗੁਜ਼ਾਰ ਭਾਈ

ਤਥਾ

ਦਿਨੇ ਉੱਠ ਬਿਆਸਾ ਤੇ ਜਾਇ ਬੈਠੇ ਸਿਖ ਹੋਇ ਸ਼ਹੀਦ ਮੰਗਵਾਇ ਸਾਰੇ
ਪੁਛ ਪੁਛ ਕੇ ਨਾਮ ਤੇ ਠਾਮ ਸਭ ਦੇ ਮੂੰਹ ਰੁਮਾਲਾਂ ਦੇ ਨਾਲ ਪੂੰਝਾਇ ਸਾਰੇ
ਗੁਰਾਂ ਸਭ ਦਰਿਆ ਦੀ ਭੇਟ ਕੀਤੇ ਜਨਮ ਮਰਨ ਦੇ ਫੰਧ ਕਟਾਇ ਸਾਰੇ
ਓਸੇ ਤਰਾਂ ਯੋਧੇ ਮੁਸਲਮਾਨ ਜਿਹੜੇ ਚੁਕਵਾ ਕੇ ਨਦੀ ਰੁੜਵਾਇ ਸਾਰੇ
ਫੇਰ ਸੂਬਾ ਤੇ ਓਸ ਦੇ ਪੁਤ ਦੋਵੇਂ ਨਾਲ ਵਡੇ ਅਮੀਰ ਰਖਾਇ ਸਾਰੇ
ਇਕ ਖਾਤਾ ਪੁਟਾ ਕੇ ਪਾਸ ਡੇਰੇ ਚੁਕ ਓਸ ਦੇ ਵਿਚ ਦਬਵਾਇ ਸਾਰੇ
ਉੱਚਾ ਦਮਦਮਾ ਉਤੇ ਉਸਾਰਿਆ ਜੀ ਹੁਣ ਤਕ ਨਿਸ਼ਾਨ ਉਹ ਆਹਿ ਸਾਰੇ
ਜ਼ਖਮਾ ਰਾਜੀ ਜਦ ਹੋਏ ਕਰਤਾਰਸਿੰਘਾ ਖਰਚ ਦੇਇ ਦੇਇਘਰੀਂ ਪੁਚਾਇ ਸਾਰੇ

ਹਰਿ ਗੋਬਿੰਦਪੁਰ ਦੀ ਵਸੋਂ

ਫਤੇ ਹੋਈ ਭਾਰੀ ਸਤਿਗੁਰੂ ਜੀ ਦੀ ਸਿਖ ਖੁਸ਼ੀਆਂ ਬਹੁਤ ਮਨਾਵੰਦੇ ਨੇ
ਲੈ ਲੈ ਘੋੜੇ ਹੱਥਯਾਰ ਭੇਟਾ ਚਲ ਦਰਸ਼ਨਾਂ ਦੇ ਲਈ ਆਵੰਦੇ ਨੇ
ਸੁਣ ਸੁਣ ਕੇ ਜੰਗ ਪ੍ਰਸੰਨ ਹੁੰਦੇ ਧੰਨ ਧੰਨ ਸਤਿਗੁਰੂ ਅਲਾਵੰਦੇ ਨੇ

ਵਿਹਲੇ ਹੋ ਕੇ ਜੰਗ ਤੋਂ ਸਤਿਗੁਰੂ ਜੀ ਹਰਿਗੋਬਿੰਦ ਪੁਰੇ ਨੂੰ ਵਸਾਂਵਦੇ ਨੇ
ਸਾਰੇ ਪੰਜ ਦਰਵਾਜੇ ਰਖਾਇ ਕਰਕੇ ਭਾਰੀ ਕੋਟ ਚੌਗਿਰਦ ਖਿਚਵਾਂਵਦੇ ਨੇ
ਵਸੋਂ ਆਪਣੀ ਲਈ ਮਹੱਲ ਸੋਹਣੇ ਕਾਰੀਗਰਾਂ ਨੂੰ ਸੱਦ ਬਣਵਾਂਵਦੇ ਨੇ
ਹੋਰ ਲੋਕ ਵਸੇ ਬਹੁਤ ਆਣ ਕਰਕੇ ਸੋਹਣੇ ਗਲੀ ਬਾਜਾਰ ਸੁਹਾਂਵਦੇ ਨੇ
ਘੇਰੜ ਹੋਰਾਂ ਦੇ ਢਾਹ ਕੇ ਘਰ ਸਾਰੇ ਉਤੇ ਭਾਰੀ *ਮਸੀਤ ਉਸਰਾਂਵਦੇ ਨੇ
ਬਾਉਲੀ ਖੂਹ ਲਵਾਇ ਪੁਵਾਇ ਮੰਦਰ ਰੌਣਕ ਦਿਨਾਂ ਦੇ ਵਿਚ ਵਧਾਂਵਦੇ ਨੇ
ਪਰਜਾ ਸੁਖੀ ਵਸੇ ਕਰਤਾਰ ਸਿੰਘਾ ਲੋੜਾਂ ਪੂਰੀਆਂ ਸਭ ਕਰਵਾਂਵਦੇ ਨੇ

ਸੁਭਾਗੇ ਸਿਖ ਨੇ ਘੋੜੇ ਲਿਆਉਣੇ

ਜੰਗ ਵਿਚ ਸਹੇਲਾ ਸ਼ਹੀਦ ਹੋਇਆ ਜਨਮ ਮਰਨ ਕੱਟ ਪਰਮਪਦ ਪਾਇਆ ਜੀ
ਘੋੜੇ ਹੋਰ ਸਿਖਾਂ ਲਈ ਬਹੁਤ ਮਿਲ ਗਏ ਕੋਈ ਪਸੰਦ ਨ ਗੁਰਾਂ ਨੂੰ ਆਇਆ ਜੀ
ਉਨੀ ਦਿਨੀ ਸੀ ਲਹਿੰਦਿਉਂ ਆਈ ਸੰਗਤ ਘੋੜੇ ਇਕ ਸੁਦਾਗਰ ਲਿਆਇਆ ਜੀ
ਓਹਦਾ ਨਾਮ ਸੁਭਾਗਾ, ਸੁਭਾਗਾ ਹੀ ਸੀ ਕਿਸੇ ਜਨਮ ਵਿਚ ਪੁੰਨ ਕਮਾਇਆ ਜੀ
ਘੋੜੇ ਪੰਜ ਉਸ ਗੁਰਾਂ ਦੀ ਨਜ਼ਰ ਕੀਤੇ ਕਰ ਬੇਨਤੀ ਸੀਸ ਝੁਕਾਇਆ ਜੀ
ਧਨ ਬਖਸ਼ਿਆ ਲੋਕ ਪਰਲੋਕ ਸੌਦਾ ਸਿਖੀ ਦਾਨ ਮਹਾਨ, ਸੁਨਾਇਆ ਜੀ
ਓਹਨਾ ਵਿਚ ਇਕ ਰੰਗ ਕੁਮੈਤ ਘੋੜਾ ਗੁਰਾਂ ਆਪਣੇ ਲਈ ਰਖਾਇਆ ਜੀ
ਬਾਕੀ ਬਾਬੇ ਗੁਰਦਿਤੇ ਤੇ ਬਿਧੀ ਚੰਦ ਨੂੰ ਤੀਜਾ ਭਲਣ ਤਾਈਂ ਦਿਵਾਇਆ ਜੀ
ਚੌਥਾ ਰਖ ਲਿਆ ਪੈਂਦੇ ਖਾਨ ਲਈ ਜਿਸਦਾ ਮਾਨ ਤੇ ਤਾਨ ਵਧਾਇਆ ਜੀ
ਬਰਖਾ ਰੁਤ ਜਾ ਰਹੀ ਕਰਤਾਰ ਸਿੰਘਾ ਬਰਸਨ ਮੇਘਲੇ ਸਮਾ ਸੁਹਾਇਆ ਜੀ

## ਸ਼ੁੱਧ ਬਾਣੀ ਦਾ ਅਦਬ

ਇਕ ਦਿਨ ਦੀਵਾਨ ਦੇ ਵਿਚ ਬੈਠੇ ਬਾਣੀ ਪੜ੍ਹਨ ਦੀ ਚਰਨਾ ਚਲਾਇ ਕੋਈ
ਗੁਰਾਂ ਆਖਿਆ ਬੜਾ ਮਹਾਤਮ ਉਚਾ ਬਾਣੀ ਸੋਧ ਕਰ ਕੰਠ ਕਰਾਇ ਕੋਈ
ਚਾਰ ਫਲ ਦਾਤੀ ਹਾਤੀ ਵਿਘਨ ਸਾਰੇ ਹਿਰਦੇ ਸੁਧ ਵਿਚਾਰ ਵਸਾਇ ਕੋਈ

---

*ਗੁਰੂ ਖਾਲਸਾ ਤਵਾਰੀਖ ਵਿਚ ਲਿਖਿਆ ਹੈ ਕਿ ਸਤਿਗੁਰੂ ਜੀ ਨੇ ਸੋਚਿਆ ਕਿ ਜੇ ਘੇਰੜ ਦੀ ਔਲਾਦ ਨੇ ਬਾਦਸ਼ਾਹ ਪਾਸ ਰੋ ਪਿਟਕੇ ਫੇਰ ਆਪਣੇ ਘਰ ਦਾ ਕਬਜ਼ਾ ਲੈ ਲਿਆ ਤਦ ਇਸ ਥਾਂ ਧਰਮਸ਼ਾਲਾ ਯਾਂ ਜੋ ਮਕਾਨ ਅਸੀਂ ਬਨਾਵਾਂਗੇ ਉਹ ਜ਼ਰੂਰ ਗਿਰਾ ਦਿਤਾ ਜਾਵੇਗਾ। ਪਰ ਜੇ ਮਸੀਤ ਬਨਵਾ ਦਿਤੀ ਜਾਵੇ ਤਦ ਦੋਵੇਂ ਸਵਾਲ ਹੱਲ ਹੋ ਜਾਲਣਗੇ। ਇਕ ਤੇ ਮਸੀਤ ਨੂੰ ਤੁਰਕ ਹਾਕਿਮ ਕਦੀ ਢਾਹ ਦੇਣ ਦੇ ਹਾਮੀ ਨਹੀਂ ਹੋਣਗੇ, ਦੂਜੇ ਘੇਰੜ ਦਾ ਸਦਾ ਲਈ ਏਥੋਂ ਨਿਸ਼ਾਨ ਮਿਟ ਜਾਵੇਗਾ।

ਜੋ ਮੰਗੇ ਸੋ ਦਈਏ ਕਰਤਾਰ ਸਿੰਘਾ ਸੁਧ ਜਪੁਜੀ ਪਾਠ ਸੁਨਾਇ ਕੋਈ

ਤਥਾ

ਪਾਠ ਸੁਧ ਦਾ ਕਿਸੇ ਨ ਹੀਆ ਕੀਤਾ ਬੈਠੇ ਰਹੇ ਸਭ ਸਿਰ ਨਿਵਾ ਭਾਈ
ਸਿਖ ਹਾਫਜਾਬਾਦ ਦੇ ਰਹਿਣ ਵਾਲਾ ਓਹਦਾ ਨਾਮ ਗੁਪਾਲਾ ਸੁਨਾ ਭਾਈ
ਹੋਵੇ ਆਗਿਆ ਪਾਠ ਸੁਨਾ ਜਪੁਜੀ ਕਹਿੰਦਾ ਗੁਰਾਂ ਨੂੰ ਸੀਸ ਝੁਕਾ ਭਾਈ
ਗੁਰਾਂ ਆਖਿਆ ਪਾਠ ਜੇ ਸੁਧ ਕਰਸੇਂ ਜੋ ਚਾਹੇਂਗਾ ਲਵੇਂਗਾ ਪਾ ਭਾਈ
ਸਿਖ ਪੜਨ ਲੱਗਾ ਗੁਰੂ ਸੁਣਨ ਲਗੇ ਸਣੇ ਸੰਗਤਾਂ ਸੁਰਤ ਟਿਕਾ ਭਾਈ
ਇਕ ਚਿਤ ਹੋ ਕੇ ਸਿਖ ਪਾਠ ਕਰਦਾ ਲਗ ਮਾਤਰ ਸੋਧ ਸੁਧਾ ਭਾਈ
ਸੁਣ ਸੁਣ ਕੇ ਗੁਰੂ ਪ੍ਰਸੰਨ ਹੁੰਦੇ ਹਿਰਦੇ ਵਿਚ ਰਹਿ ਗਿਣ ਗਿਣਾ ਭਾਈ
ਗੁਰਬਾਣੀ ਦੇ ਇਵਜ਼ ਕੀਹ ਦਈਏ ਇਹਨੂੰ ਏਸ ਯੋਗ ਹੈ ਵਸਤ ਨ ਕਾ ਭਾਈ
ਏਸ ਕਹਿਆ ਜੋ ਮਰਜੀ ਤੁਹਾਡੀ ਦੇਵੋ ਦੇਣਾ ਚਾਹੀਦਾ ਕੀਹ ਲਖਾ ਭਾਈ
ਬੱਸ ਗੁਰ ਗੱਦੀ ਨਾਲੋਂ ਚੀਜ ਕੋਈ ਚੰਗੀ ਹੋਰ ਨਾ ਸਮਝ ਸਮਝਾ ਭਾਈ
ਇਹੋ ਠਟ ਸਿਰਾਣਿਉਂ ਹੌਲੀ ਹੌਲੀ ਪੈਂਦ ਵਲ ਰਹਿ ਖਿਸਕ ਖਿਸਕਾ ਭਾਈ
ਗੱਦੀ ਵਸਤ ਵੱਡੀ ਟਿਕੇ ਹੋਰ ਥੇ ਨਾ ਦੁਧ ਸ਼ੇਰਨੀ ਸ਼ਰਨ ਸਮਾ ਭਾਈ
ਨਹੀਂ ਸੀ ਗਲ ਮਨਜ਼ੂਰ ਕਰਤਾਰ ਨੂੰ ਇਹ ਭਾਵੀ ਸਿਖ ਨੂੰ ਗਈ ਭੁਲਾ ਭਾਈ
ਜਦ ਪੌੜੀ ਅਖੀਰਲੀ ਪੜਨ ਲਗਾ ਬੈਠਾ ਚਿਤ ਸੰਕਲਪ ਜਮਾ ਭਾਈ
ਹੈ ਚੀਨਾ ਘੋੜਾ ਜਿਹੜਾ ਹੁਣੇ ਆਇਆ ਉਹ ਦੇਣ ਜੇ ਸਾਜ਼ ਪੁਵਾ ਭਾਈ
ਉਹ ਬੜਾ ਚੰਗਾ ਮੰਗ ਲਵਾਂਗਾ ਮੈਂ ਸਤਿਗੁਰੂ ਪਏ ਮੁਸਕਰਾ ਭਾਈ
ਓਸ ਭੋਗ ਪਾਇਆ ਗੁਰਾਂ ਹੁਕਮ ਦੇ ਕੇ ਚੀਨੇ ਘੋੜੇ ਨੂੰ ਲਿਆ ਮੰਗਵਾ ਭਾਈ
ਸਣੇ ਸਾਜ ਦੇ ਓਹਦੇ ਸਪੁਰਦ ਕੀਤਾ ਪਿਛੋਂ ਦਿਤੀ ਦਲੀਲ ਸੁਨਾ ਭਾਈ
ਸਿਖ ਸੁਣਕੇ ਸਾਰੇ ਹੈਰਾਨ ਰਹਿ ਗਏ ਸ਼ੁਧ ਪਾਠ ਮਹਾਤਮ ਲਖਾ ਭਾਈ
ਬਾਣੀ ਗੁਰੂ, ਗੁਰ ਬਾਣੀ ਕਰਤਾਰ ਸਿੰਘਾ ਕੌਣ ਸਕਦਾ ਤੋਲ ਤੁਲਾ ਭਾਈ

ਬਾਬੇ ਬੁਢੇ ਜੀ ਦਾ ਮੇਲ ਮਿਲਾਪ

ਹੋਇਆ ਚਿਰ ਸਤਿਗੁਰੂ ਦੇ ਦਰਸ ਕੀਤੇ ਬਾਬਾ ਬੁਢਾ ਜੀ ਹੋਏ ਉਦਾਸ ਆਏ
ਅਜਿੱਤਾ, ਜੀਵ, ਜੋਧਾ, ਅਤੇ ਹੋਰ ਸਿਦਕੀ ਨਾਲ ਚਲ ਭਾਈ ਗੁਰਦਾਸ ਆਏ
ਹੌਲੀ ਹੌਲੀ ਕਰ ਸਫਰ ਪਰੇਮ ਅੰਦਰ *ਹਰਿਗੋਬਿੰਦ ਪੁਰ ਗੁਰਾਂ ਦੇ ਪਾਸ ਆਏ
ਕੀਤਾ ਮਾਨ ਸਤਿਗੁਰਾਂ ਨੇ ਬੜਾ ਭਾਰਾ ਕ੍ਰਿਸ਼ਨ ਪਾਸ ਭੀਸ਼ਮ ਬੁਧ ਰਾਸ ਆਏ

---

*ਨਗਰ ਦਾ ਨਾਮ ਸ੍ਰੀ ਹਰਿਗੋਬਿੰਦ ਪੁਰਾ ਬਾਬੇ ਬੁਢੇ ਜੀ ਨੇ ਹੀ ਰਖਿਆ ਸੀ।

ਸਤਿਸੰਗ ਦਾ ਆਣ ਪ੍ਰਵਾਹ ਵਗਿਆ ਕਈ ਸਤਿਸੰਗੀ ਧਰ ਹੁਲਾਸ ਆਏ
ਜਿਨਾਂ ਲਿਆ ਉਹ ਲਾਭ ਕਰਤਾਰ ਸਿੰਘਾ ਵਿਚ ਫੇਰ ਨ ਜਮਾਂ ਦੀ ਫਾਸ ਆਏ

ਬਾਬੇ ਬੁਢੇ ਜੀ ਨੇ ਰਮਦਾਸਾਂ ਨੂੰ ਜਾਣਾ

ਚਲਕਰ ਰਮਦਾਸਾਂ ਤੋਂ ਭਾਈ ਭਾਨਾ* ਆਇਆ ਰੱਖਕੇ ਗੂੜਾ ਪਿਆਰ ਅੰਦਰ
ਕੀਤੀ ਅਰਜ਼ ਉਸ ਬਾਬਾ ਜੀ ਘਰ ਚਲੋ ਵਸੋ ਚਲ ਕੁਝ ਦਿਨ ਪ੍ਰਵਾਰ ਅੰਦਰ
ਲੈਕੇ ਆਗਿਆ ਗੁਰਾਂ ਤੋਂ ਬੁਢਾ ਸਾਹਿਬ ਜਾ ਰਹੇ ਪਰਵਾਰ ਘਰ ਬਾਰ ਅੰਦਰ
ਅੰਤ ਸਮਾਂ ਹੁਣ ਨੇੜੇ ਕਰਤਾਰ ਸਿੰਘਾ ਥੋੜਾ ਚਿਰ ਰਹਿਣਾ ਸੰਸਾਰ ਅੰਦਰ

ਖਵਾਜਾ ਰੌਸ਼ਨ

ਰੌਸ਼ਨ ਨਾਮ ਕਸ਼ਮੀਰੀ ਫਕੀਰ ਹੈ ਸੀ ਉਹ ਹਜ਼ੂਰ ਸਤਿਗੁਰਾਂ ਦੇ ਆਂਵਦਾ ਏ
ਕਰਦਾ ਢੂੰਡ ਖੁਦਾ ਦੇ ਰਾਹ ਦੀ ਓਹ ਐਵੇਂ ਭਟਕਦਾ ਉਮਰ ਗਵਾਂਵਦਾ ਏ
ਕਿਸੇ ਥਾਉਂ ਨਾ ਓਸਨੂੰ ਸ਼ਾਂਤ ਆਈ ਡਾਢਾ ਦਿਲ ਦੇ ਵਿਚ ਪਛਤਾਂਵਦਾ ਏ
ਡਿਠਾ ਨੂਰ ਜ਼ਹੂਰ ਸਤਿਗੁਰੂ ਜੀ ਦਾ ਮੁਕੀ ਭਟਕਣਾ ਸੁਰਤ ਟਿਕਾਂਵਦਾ ਏ
ਆਸ਼ਕ ਪਾਕ ਦੀਦਾਰ ਦਾ ਹੋ ਗਿਆ ਇਕ ਘੜੀ ਵਿਛੋੜਾ ਨਾ ਚਾਂਹਵਦਾ ਏ
ਸਤਿਗੁਰਾਂ ਵਲੇ ਸਦਾ ਰਹੇ ਵੇਂਹਦਾ ਘਰ ਜਾਣ ਬੂਹੇ ਡੇਰਾ ਲਾਂਵਦਾ ਏ
ਜਦੋਂ ਚੜਨ ਸ਼ਿਕਾਰ ਤੇ ਘੋੜੇ ਅਗੇ ਪੁਠੀ ਪੈਰੀਂ ਹੀ ਦੌੜਿਆ ਜਾਂਵਦਾ ਏ
ਕਈ ਦਿਨ ਸਤਿਗੁਰੂ ਜੀ ਰਹੇ ਵੇਂਹਦੇ ਰੌਸ਼ਨ ਆਪਣੀ ਚਾਲ ਨਿਬਾਂਹਵਦਾ ਏ
ਇਕ ਦਿਨ ਬਹੁ ਦੌੜਿਆ ਘੋੜੇ ਅਗੇ ਹਫ ਗਿਆ ਨ ਪੈਰ ਹਟਾਂਵਦਾ ਏ
ਸਤਿਗੁਰਾਂ ਨੇ ਪੁਛਿਆ 'ਕੀਹ ਚਾਹੁੰਦਾ' ਹੱਥ ਜੋੜ ਕੇ ਅਰਜ਼ ਸੁਨਾਂਵਦਾ ਏ
ਮੈਨੂੰ ਲੋੜ ਇਕ ਪਾਕ ਦੀਦਾਰ ਸੰਦੀ ਹੋਰ ਦਿਲ ਨੂੰ ਕੁਝ ਨ ਭਾਂਵਦਾ ਏ
ਦਿਤਾ ਕਰ ਨਿਹਾਲ ਕਰਤਾਰ ਸਿੰਘਾ ਜਨਮ ਮਰਨ ਦੇ ਫੰਧ ਕਟਾਂਵਦਾ ਏ

ਸੱਯਦ ਜਾਨੀ ਫਕੀਰ

ਓਹਨਾਂ ਦਿਨਾਂ ਦੇ ਵਿਚ ਹੀ ਨਾਮ ਜਾਨੀ ਇਕ ਹੋਰ ਫਕੀਰ ਆ ਗਿਆ ਜੀ ਜੀ
ਰੰਗਣ ਚੜੀ ਖਵਾਜੇ ਨੂੰ ਓਸ ਡਿਠੀ ਧਰ ਓਸ ਯਕੀਨ ਭੀ ਲਿਆ ਸੀ ਜੀ
ਧੂੰਆਂ ਪਾ ਬੈਠਾ ਗੁਰਦਵਾਰ ਅਗੇ ਮਸਤ ਵਿਚ ਪਰੇਮ ਦੇ ਰਿਹਾ ਸੀ ਜੀ
'ਜਾਨੀ ਕੋ ਜਾਨੀ ਮਿਲਾ ਦੋ' ਕਰਦਾ ਰਾਤ ਦਿਨ ਬੋਲ ਅਵਿਹਾ ਸੀ ਜੀ
ਨੀਵੀਂ ਧੌਣ ਕਰਕੇ ਸਦਾ ਰਹੇ ਬੈਠਾ ਧਰਨਾ ਮਾਰਿਆ ਓਸ ਅਜਿਹਾ ਸੀ ਜੀ
ਸਮਝ ਗਏ ਸਤਿਗੁਰੂ ਕਰਤਾਰ ਸਿੰਘਾ ਮੂੰਹੋਂ ਓਸ ਨੂੰ ਕੁਝ ਨ ਕਿਹਾ ਸੀ ਜੀ

---

*ਬਾਬੇ ਜੀ ਦਾ ਪੋਤਰਾ।

ਪਰਖ

ਦਿਨੋ ਦਿਨ ਵਧ ਗਿਆ ਪ੍ਰੇਮ ਓਹਦਾ ਖਾਨਪੀਨ ਦਾ ਕੁਝ ਨ ਆਹਾਰ ਕਰਦਾ
ਛਾਂ ਧੁਪ ਦੀ ਕੁਝ ਪਰਵਾਹ ਨ ਰਹੀ ਹਰ ਰੋਜ਼ ਵਧੀਕ ਪਿਆਰ ਕਰਦਾ
'ਜਾਨੀ ਕੋ ਜਾਨੀ ਮਿਲਾਇ ਦੋ' ਹਰਦਮ ਹੀ ਇਹੋ ਪੁਕਾਰ ਕਰਦਾ
ਇਕ ਦਿਨ ਸਤਿਗੁਰਾਂ ਨੇ ਹੁਕਮ ਦਿਤਾ ਇਹ ਫਕੀਰ ਹੈ ਬੜਾ ਲਾਚਾਰ ਕਰਦਾ
ਇਹਦੇ ਸਾਮਣੇ ਕੰਧ ਉਸਾਰ ਦੇਵੋ ਆਉਂਦੇ ਜਾਂਦਿਆਂ ਤਾਈਂ ਬੇਜ਼ਾਰ ਕਰਦਾ
ਓਹਲਾ ਕਰ ਦਿਤਾ ਕਰਤਾਰ ਸਿੰਘਾ ਜਾਨੀ ਓਵੇਂ ਹੀ ਰਿਹਾ ਰਿਹਾੜ ਕਰਦਾ

ਤਥਾ

ਇਕ ਦਿਨ ਸਤਿਗੁਰੂ ਸ਼ਿਕਾਰ ਚਲੇ ਉਠ ਵਾਗ ਫੜਦਾ ਅਗੋਂ ਆ ਜਲਦੀ
ਮਿਹਰ ਕਰ ਫਕੀਰ ਨੂੰ ਖੈਰ ਪਾਵੋ ਦਿਹੋ ਜਾਨੀ ਕੋ ਜਾਨੀ ਮਿਲਾ ਜਲਦੀ
ਗੁਰਾਂ ਆਖਿਆ ਪਿਉਂ ਜੇ ਬਹੁਤ ਕਾਹਲਾ ਡੁਬ ਵਿਚ ਦਰਯਾ ਦੇ ਜਾ ਜਲਦੀ
ਜਾਨੀ ਸੁਣਦਿਆਂ ਹੁਕਮ ਨੂੰ ਦੌੜ ਗਿਆ ਛਾਲ ਮਾਰਦਾ ਵਿਚ ਦਰਯਾ ਜਲਦੀ
ਹੋਇਆ ਵਿਚ ਇਮਤਿਹਾਨ ਦੇ ਪਾਸਜਾਨੀਲਿਆ ਗੁਰਾਂ ਨੇ ਬਾਹਰਕਢਾ ਜਲਦੀ
ਆਈ ਹੋਸ਼, ਸ੍ਰੀ ਗੁਰੂ ਦੀ ਗੋਦ ਅੰਦਰ ਬੈਠਾ ਹੋਰ ਹੀ ਰੰਗ ਵਟਾ ਜਲਦੀ
'ਜਾਨੀ ਪਾ ਲਿਆ ਏ ਜਾਨੀ ਆਪਣੇ ਨੂੰ' ਕਹਿੰਦਾ ਮੁਖ ਤੋਂ ਫੇਰ ਸੁਨਾ ਜਲਦੀ
ਵਾਰ ਆਪਣਾ ਆਪ ਕਰਤਾਰ ਸਿੰਘਾ ਲਿਆ ਦਰਸ ਮਹਬੂਬ ਦਾ ਪਾ ਜਲਦੀ

ਵਾਕ ਕਵੀ

ਸਿਖੀ ਦੇਸ ਦੇਸ਼ਾਂਤਰਾਂ ਵਿਚ ਫੈਲੀ ਪੂਰਬ, ਪਛਮੋਂ ਸੰਗਤਾਂ ਨਿਤ ਆਵਨ
ਰਸੀਏ ਨਾਮ ਦੇ ਤੇ ਭੁਖੇ ਦਰਸ਼ਨਾਂ ਦੇ ਕੱਠੇ ਹੋ, ਚਾਲੇ ਗੁਰਾਂ ਵਲ ਪਾਵਨ
ਪਹਿਲੇਗੁਰਾਂ ਤੋਂ ਚਲੀ ਇਹ ਚਾਲਆਉਂਦੀ ਜਿਥੇ ਹੋਇ ਗੁਰੂ,ਸਿਖ ਚਲ ਜਾਵਨ
ਕਦੇ ਸਾਲ ਪਿਛੋਂ ਕਦੇ ਦੂਹ ਸਾਲੀਂ ਜਦੋਂ ਪੁਜ ਆਵੇ, ਟੋਲੇ ਬੰਨ੍ਹ ਧਾਵਨ
ਜਨਮ ਸਫਲੇ ਕਰਨ, ਕਮਾਈ ਸਫਲੀ ਦਰਸ਼ਨ ਪਰਸਕੇ ਸਿਖਿਆ ਲੈ ਜਾਵਨ
ਦੂਰ ਦੇਸਾਂ ਦੇ ਵਿਚੋਂ ਕਰਤਾਰ ਸਿੰਘਾ ਆਉਂਦੇ ਹੰਸ ਮੋਤੀ ਉਪਦੇਸ਼ ਖਾਵਨ

ਕਾਂਸ਼ੀ ਦੀ ਸੰਗਤ ਨੇ ਆਉਣਾ ਤੇ ਮਨ ਵਿਚ ਤਰਕ ਕਰਨੀ

ਚਲੀ ਸੰਗਤ ਕਾਂਸ਼ੀਓਂ ਰਲ ਭਾਰੀ ਸਿੱਧੀ ਵਲ ਪੰਜਾਬ ਦੇ ਆਇ ਭਾਈ
ਗੁਰੂ ਸੁਣਿਆਂ ਬਿਆਸਾ ਦੇ ਕੰਢੇ ਉਤੇ ਬੈਠਾ ਨਗਰ ਨਵਾਂ ਵਸਾਇ ਭਾਈ
ਗੋਇੰਦਵਾਲ ਵਾਲਾ ਪਤਣ ਛਡ ਕਰਕੇ ਚੱਲੀ ਓਧਰੇ ਰੁਖ ਪਰਤਾਇ ਭਾਈ
ਲੰਘੀ ਪਾਰ ਬਿਆਸਾ ਤੋਂ ਨਾਲ ਖੁਸ਼ੀਆਂ ਬੈਠੇ ਦਮਦਮੇ ਗੁਰੂ ਦਿਰਸਾਇ ਭਾਈ

ਬਾਹਰੋਂ ਆਏ ਸਨ ਖੇਡ ਸ਼ਿਕਾਰ ਸਤਿਗੁਰ ਤੱਮਾ ਬਾਜ਼ ਨੂੰ ਰਹੇ ਖੁਲਾਇ ਭਾਈ
ਹਥ ਗੁਰਾਂ ਫੜਿਆ ਸੀ ਬਟੇਰ ਜੀਊਂਦਾ ਬਾਜ਼ ਬੋਟੀਆਂ ਰਿਹਾ ਉਡਾਇ ਭਾਈ
ਵੇਖ ਸੰਗਤ ਬਹੁਤ ਹੈਰਾਨ ਹੋਈ ਦਿਲਾਂ ਵਿਚ ਗਿਲਾਨ ਆ ਜਾਇ ਭਾਈ
ਅਸੀਂ ਕਾਂਸ਼ੀਓਂ ਆਇ ਹਾਂ ਵੇਖਣੇ ਨੂੰ ਦੁਖ ਰਾਹਾਂ ਦੇ ਵਿਚ ਉਠਾਇ ਭਾਈ
ਗੁਰੂ ਮਾਸ ਖੋਰਾ, ਹਿੰਸਾ ਕਰਨ ਹਾਰਾ ਦਿਲ ਵਿਚ ਨ ਦਯਾ ਰਖਾਇ ਭਾਈ
ਜਾਣੀ ਜਾਣ ਸਤਿਗੁਰੂ ਕਰਤਾਰ ਸਿੰਘਾ ਗਏ ਭੇਦ ਸਾਰਾ ਝਟ ਪਾਇ ਭਾਈ

ਸਚੇ ਸਤਿਗੁਰੂ ਜੀ ਨੇ *ਸਾਖੀ ਸੁਣਾਕੇ ਸੰਗਤਾਂ ਦਾ ਭਰਮ ਦੂਰ ਕਰਨਾ

ਸਾਰੀ ਸੰਗਤ ਤਈਂ ਬੈਠਾਇ ਕਰਕੇ ਜਾਣੀ ਜਾਣ ਸਤਿਗੁਰੂ ਸੁਨਾਨ ਪਿਆਰੇ
ਕਹਿੰਦੇ ਵੇਖਕੇ ਬਾਜ਼ ਬਟੇਰੇ ਵੱਲੇ ਆਈ ਤੁਸਾਂ ਦੇ ਦਿਲੀਂ ਗਿਲਾਨ ਪਿਆਰੇ
ਇਹਨਾਂ ਦੋਹਾਂ ਦੀ ਸਾਖੀ ਨੂੰ ਸੁਣ ਲਵੋ ਜ਼ਰਾ ਰਖਕੇ ਖਾਸ ਧਿਆਨ ਪਿਆਰੇ
ਫੇਰ ਭਰਮ ਤੁਹਾਡਾ ਸਾਰਾ ਦੂਰ ਹੋਵੇ ਮੁਖੋਂ ਕਰਦੇ ਗੁਰੂ ਫੁਰਮਾਨ ਪਿਆਰੇ
ਇਹ ਬਾਜ ਗੁਰੂ ਰਾਮਦਾਸ ਜੀ ਦਾ ਜਨਮ ਪਿਛਲੇ ਸਿਖ ਪਛਾਨ ਪਿਆਰੇ
ਕਿਸੇ ਕਾਜ ਇਹਨੂੰ ਗੁਰੂ ਭੇਜਿਆ ਸੀ ਪਾਰ, ਚਾਹਿ,ਬਿਆਸਾ ਤੋਂ ਜਾਨ ਪਿਆਰੇ
ਭਰਿਆ ਪੂਰ ਮਲਾਹ ਨੇ ਵਿਚ ਬੇੜੀ ਇਹ ਭੀ ਬੈਠ ਗਿਆ ਹੈਸੀ ਆਨ ਪਿਆਰੇ
ਅਧ ਵਿਚ ਮਲਾਹ ਫਿਰ ਜਾਇਕੇ ਜੀ ਲਗਾ ਮੀਰ ਬਹਿਰੀ ਉਗਰਾਹਨ ਪਿਆਰੇ
ਸਿਖ ਪਾਸ ਪੈਸੇ ਸਾਰੇ ਪੰਜ ਹੈਸਨ ਪੌਲੀ ਮੰਗਦਾ ਉਹ ਸ਼ੈਤਾਨ ਪਿਆਰੇ
ਤਰਲੇ ਬਹੁਤ ਕੀਤੇ ਮੰਨੀ ਇੱਕ ਭੀ ਨਾ ਉਹ ਮਲਾਹ ਹੈਸੀ ਮੁਸਲਮਾਨ ਪਿਆਰੇ
ਬਾਦਸ਼ਾਹੀ ਦਾ ਓਹਨੂੰ ਹੰਕਾਰ ਹੈਸੀ ਲਗਾ ਅਖੀਆਂ ਕਢ ਦਿਖਾਨ ਪਿਆਰੇ
ਦਿਤਾ ਸਿਖ ਨੂੰ ਸੱਟ ਦਰਯਾ ਅੰਦਰ ਬੇਤਰਸ ਮੂਰਖ ਬੇਈਮਾਨ ਪਿਆਰੇ
ਡਿਗਦੇ ਸਿਖ ਦੇ ਨਿਕਲਿਆ ਸ਼ਬਦ ਮੂੰਹੋਂ ਅਫਸੋਸ ਐਵੇਂ ਗਈ ਜਾਨ ਪਿਆਰੇ
ਕਾਜ ਗੁਰਾਂ ਦਾ ਵਿਚੇ ਹੀ ਰਹਿ ਗਿਆ ਏ ਫਸ ਗਏ ਕੁਥਾਂ ਪਰਾਨ ਪਿਆਰੇ
ਵਸ ਲਗੇ ਇਹਦਾ ਮਾਸ ਖਾ ਚੱਕੀਂ ਚਿਤ ਆਸ ਹੋਈ ਬਲਵਾਨ ਪਿਆਰੇ
ਡੁਬ ਵਿਚ ਦਰਯਾਉ ਦੇ ਮਰ ਗਿਆ ਭਾਣਾ ਵਰਤਿਆਇਉਂ ਭਗਵਾਨ ਪਿਆਰੇ
ਉਹ ਮਲਾਹ ਮਰ ਕੇ ਹੈ ਬਟੇਰ ਬਣਿਆਂ ਸਿਖ ਬਾਜ ਇਹ,ਗੁਰੂ ਸੁਨਾਨ ਪਿਆਰੇ
ਸਾਡੇ ਹਥੀਂ ਹੋਣਾ ਇਅੰਸਾਫ ਹੈ ਸੀ ਧਰਮ ਰਾਜ ਦਾ ਸੀ ਫੁਰਮਾਨ ਪਿਆਰੇ

*ਲਿਖਿਆ ਹੈ ਕਿ ਇਹ ਸਾਖੀ ਗੁਰੂ ਜੀ ਦੇ ਬਾਜ ਨੇ ਆਪ ਸੁਣਾਈ ਸੀ, ਜੋ ਸਾਖੀ ਸੁਣਾਂਦੇ ਸਾਰ ਦੇਹ ਤਿਆਗ ਕੇ ਗੁਰਪੁਰੀ ਨੂੰ ਚਲਾ ਗਿਆ ਤੇ ਗੁਰਸਿੱਖਾਂ ਦਾ ਭਰਮ ਦੂਰ ਹੋ ਗਿਆ (ਗੁਰ ਬਿਲਾਸ ਪਾ: ਛੇਵੀਂ ਅਧ: ਪਦਰਵਾਂ)।

ਅਸਾਂ ਦੋਹਾਂ ਦਾ ਲੇਖਾ ਮੁਕਾਇ ਦਿਤਾ ਹੋਈ ਸੰਗਤ ਸੁਣ ਹੈਰਾਨ ਪਿਆਰੇ
ਦੋਇ ਬਾਜ਼ ਬਟੇਰ ਕਰਤਾਰ ਸਿੰਘਾ ਮੁਕਤ ਗੁਰਾਂ ਦੀ ਮਿਹਰ ਥੀਂ ਪਾਨ ਪਿਆਰੇ

ਸ੍ਰੀ ਗੁਰੂ ਜੀ ਨੇ ਬਾਬੇ ਬੁਢੇ ਜੀ ਪਾਸ ਰਮਦਾਸੀਂ ਜਾਣਾ

ਇਕ ਚਲ ਰਮਦਾਸਾਂ ਤੋਂ ਸਿਖਆਇਆ ਚਾਹੁੰਦੇ ਬਾਬਾ ਜੀ ਹੈਨ ਦੀਦਾਰ ਗੁਰ ਜੀ
ਛੇਤੀ ਪਹੁੰਚਨੇ ਦੇ ਲਈ ਕਰੀ ਬਿਨਤੀ ਸੁਣਦੇ ਸਾਰ ਹੋ ਪਏ ਤਯਾਰ ਗੁਰ ਜੀ
ਭਾਈ ਨਿਹਾਲੂ ਨੂੰ ਹਰਿਗੋਬਿੰਦ ਪੁਰਾ ਸੌਂਪਾ, ਸੌ ਕੁ ਦਇ ਅਸਵਾਰ ਗੁਰ ਜੀ
ਆਪ ਚੜੇ ਨਗਾਰੇ ਤੇ ਮਾਰ ਚੋਬਾਂ ਫੌਜ ਲੈ ਲਈ ਨਾਲ ਜਰਾਰ ਗੁਰ ਜੀ
ਹੈਸੀ ਮੱਘਰੋਂ ਬਾਰਵੀਂ ਸਮਝ ਲਵੋ ਪਹੁੰਚ ਗਏ ਰਮਦਾਸ ਅਵਤਾਰ ਗੁਰ ਜੀ
ਡੇਰਾ ਬਾਹਰ ਉਤਾਰਕੇ ਆਪ ਜਲਦੀ ਲਈ ਜਾਇ ਬਾਬੇ ਜੀਦੀ ਸਾਰ ਗੁਰ ਜੀ
ਬਾਬਾ ਬੁਢਾ ਜੀ ਵੇਖ ਪ੍ਰਸੰਨ ਹੋਏ ਕਹਿੰਦੇ ਕੀਤੀ ਹੈ ਦਯਾ ਅਪਾਰ ਗੁਰ ਜੀ
ਅੰਤ ਸਮਾਂ ਹੁਣ ਨੇੜੇ ਕਰਤਾਰ ਸਿੰਘਾ ਲਿਆ ਬਹੁਤ ਜ਼ਮਾਨਾ ਗੁਜ਼ਾਰ ਗੁਰ ਜੀ

## ਸ੍ਰੀ ਬਾਬਾ ਬੁਢਾ ਜੀ ਦਾ ਚਲਾਣਾ

ਸਿਖ ਸੰਗਤਾਂ ਕੱਠੀਆਂ ਬਹੁਤ ਹੋਈਆਂ ਸਿਖ ਬਾਬੇ ਜੀ ਦਾ ਦਰਸ਼ਨ ਪਾਵੰਦੇ ਨੇ
ਚਰਚਾ ਬ੍ਰਹਮ ਗਿਆਨ ਦੀ ਨਿੱਤ ਹੁੰਦੀ ਤਿੰਨ ਦਿਨ ਏਵੇਂ ਹੀ ਲੰਘਾਵੰਦੇ ਨੇ
*ਸੰਮਤਾਂ ਸੌ ਪਚਾਸੀਏ ਚੌਦਾਂ ਮਘਰ ਸ੍ਰੀ ਬਾਬਾ ਜੀ ਦੇਹ ਤਜਾਵੰਦੇ ਨੇ
ਭਰੀ ਧਰਤ ਅਕਾਸ਼ ਜੈਕਾਰ ਦੀ ਧੁਨ ਬਰਖਾ ਫੁਲਾਂ ਦੀ ਦੇਵ ਬਰਖਾਵੰਦੇ ਨੇ
ਮ੍ਰਿਤਕ ਕਿਰਿਆ ਹੋਈ ਬੜੇ ਸ਼ਾਨ ਵਾਲੀ ਦਾਨ ਪੁੰਨ ਸਤਿਗੁਰੂ ਕਰਵਾਵੰਦੇ ਨੇ
ਭਾਈ ਭਾਨੇ ਦੇ ਤਈਂ ਕਰਤਾਰ ਸਿੰਘਾ ਸਤਿਗੁਰੂ ਦਸਤਾਰ ਬਨ੍ਹਵਾਵੰਦੇ ਨੇ

ਵਾਕ ਕਵੀ

ਭਾਰਦ੍ਵਾਜ ਤੇ ਕਪਲ ਵਸਿਸ਼ਟ ਦੇ ਸਮ ਬਾਬਾ ਬੁਢਾ ਜੀ ਗਯਾਨ ਭੰਡਾਰ ਹੋਏ
ਜਪੀ, ਤਪੀ ਤੇ ਸੰਜਮੀ ਮਹਾਂ ਯੋਗੀ ਰਿਖ ਰਾਜ, ਸਮਾਜ ਸ਼ੁਮਾਰ ਹੋਏ
ਗੁਰ ਸਿਖੀ ਤਿਖੀ ਧਾਰ ਲੰਘ ਗਏ ਟੱਪ ਕਹਿਕਾ ਦੀਵਾਰ ਤੋਂ ਪਾਰ ਹੋਏ
ਗੁਰ ਸਿਖੀ ਦਾ ਰਾਹ ਦਿਖਾਉਣ ਲਈ ਉਚੇ ਰੌਸ਼ਨੀ ਵਾਲੇ ਮੀਨਾਰ ਹੋਏ
ਗੁਰੂ ਨਾਨਕ ਤੋਂ ਛੇਵੇਂ ਗੁਰ ਤੋੜੀ ਖਾਸ ਵਡੇ ਵਜ਼ੀਰ ਦਰਬਾਰ ਹੋਏ
ਬੜੀਆਂ ਬਰਕਤਾਂ, ਸ਼ਕਤੀਆਂ ਰਖ ਅੰਦਰ ਗੁਰ ਸਿਖ ਨਿਰਮਾਨ ਵਿਚਾਰ ਹੋਏ
ਗੁਰੂ ਘਰ ਦੀ ਸੇਵਾ ਅਤੁਟ ਕੀਤੀ ਚੰਦਨ ਨਾਲ ਮਿਲਕੇ ਚੰਦਨ ਸਾਰ ਹੋਏ

---

*ਬਾਬੇ ਬੁਢ ਜੀ ਦੀ ਜਨਮ ਸਾਖੀ ਵਿਚ ੧੬੭੮ ਬਿਕ੍ਰਮੀ ਦਸਿਆ ਹੈ।

ਮਾਲਕ ਹੋ ਕੇ ਵੱਡੀਆਂ ਤਾਕਤਾਂ ਦੇ ਨਹੀਂ ਸੀ ਘੋੜੇ ਹੰਕਾਰ ਅਸਵਾਰ ਹੋਏ
ਸਿਖੀ ਰਤਨ ਦੇ ਖਾਸ ਪਹਿਚਾਨ ਵਾਲੇ ਭਾਰੇ ਜੌਹਰੀ ਵਿਚ ਸੰਸਾਰ ਹੋਏ
ਰਿਧ ਸਿਧ ਰਹੀ ਖੜੀ ਹੁਕਮ ਅੰਦਰ ਮਗਰੂਰ ਨ ਵਿਚ ਹੰਕਾਰ ਹੋਏ
ਰਾਜੇ ਯੋਗੀ ਭੀ ਬੇਮਿਸਾਲ ਹੋਏ ਉੱਚੇ ਦਰਜੇ ਦੇ ਸੀ ਦੁਨੀਆਂ ਦਾਰ ਹੋਏ
ਟਹਿਲੋਂ ਮਹਿਲ ਪਾ ਲਏ ਕਰਤਾਰ ਸਿੰਘਾ ਵਿਚ ਸਿਖਾਂ ਦੇ ਸਿਖ ਸਰਦਾਰ ਹੋਏ

# ਦੇਸਾਂ ਜਟੀ ਦਾ ਪ੍ਰਸੰਗ

ਇਕ ਦਿਨ ਰਮਦਾਸਾਂ ਦੇ ਵਿਚ ਸਤਿਗੁਰ ਬੈਠੇ ਹੋਏ ਅਤਿ ਸੋਭਾ ਸੁਹਾਇ ਰਹੀ
ਆਈ ਸੰਗਤ ਜੋ ਦੂਰੋਂ ਨੇੜਿਉਂ ਸੀ ਸਚੇ ਸਤਿਗੁਰੂ ਦੇ ਦਰਸ ਪਾਇ ਰਹੀ
ਖੜਗਧਾਰੀ ਦਾ ਵੇਖ ਦੀਵਾਨ ਸਜਿਆ ਇੰਦਰਪੁਰੀ ਭੀ ਸੀ ਲੱਜਾ ਖਾਇ ਰਹੀ
ਚਰਨਾਂ ਸੋਹਣਿਆ ਅਗੇ ਕਰਤਾਰ ਸਿੰਘਾ ਆਇ ਲਛਮੀ ਸੀਸ ਝੁਕਾਇ ਰਹੀ

0000

ਏਨੇ ਚਿਰ ਨੂੰ ਉਮਰ ਦੀ ਢਲੀ ਹੋਈ *ਮਾਈ ਵਿਚ ਦੀਵਾਨ ਦੇ ਆਵੰਦੀ ਏ
ਰੇਜਾ ਰਖ ਅਗੇ ਪੂਰੇ ਸਤਿਗੁਰਾਂ ਦੇ ਹਥ ਜੋੜ ਕੇ ਬਚਨ ਸੁਨਾਵਦੀ ਏ
ਬਖਸ਼ੋ ਸਤਿਗੁਰੂ ਪੁਤਰ ਮਿਹਰ ਕਰਕੇ ਕੁਖ ਫਲ ਬਾਝੋਂ ਐਵੇਂ ਜਾਵੰਦੀ ਏ
ਆਈ ਦੂਰ ਤੋਂ ਚਲ ਕਰਤਾਰ ਸਿੰਘਾ ਤੇਰੀ ਬੜੀ ਸ਼ੋਭਾ ਦੁਨੀਆਂ ਗਾਂਵਦੀ ਏ

0000

ਮੇਰਾ ਨਾਮ ਦੇਸਾਂ ਪੱਟੀ ਵਿਚ ਵੱਸਾਂ ਪੁਤ੍ਰ ਬਾਝ ਨ ਜੱਗ ਵਿਚ ਸਾਂਝ ਕੋਈ
ਕਿਸੇ ਗਲ ਦੀ ਬੁਝ ਨਹੀਂ ਹੋਰ ਭਾਵੇਂ ਦੀਵੇ ਬਾਝ ਹੈ ਵਸੋਂ ਹਨੇਰ ਹੋਈ
ਮੰਨੇ ਪੀਰ ਫਕੀਰ ਬੇਅੰਤ ਨੇ ਮੈਂ ਦੇਵੀ ਦੇਵ ਪੂਜੇ ਮਿਲੀ ਨਹੀਂ ਢੋਈ
ਤੇਰੇ ਦਰੋਂ ਪਏ ਖੈਰ ਕਰਤਾਰ ਸਿੰਘਾ ਝੋਲੀ ਅੱਡ ਜੱਟੀ ਗੁਰਾਂ ਪਾਸ ਰੋਈ

0000

ਸਤਿਗੁਰਾਂ ਨੇ ਹਸਕੇ ਕਿਹਾ ਅਗੋਂ ਤੇਰੇ ਲੇਖ ਦੇ ਵਿਚ ਨ ਪੁਤ ਮਾਈ
ਤੇਰੀ ਕੁਖ ਅਫਲ ਦਰਗਾਹ ਵਲੋਂ ਸਮਝੀਂ ਏਸ ਦੇ ਵਿਚ ਨ ਝੂਠ ਮਾਈ

---

*ਆਮ ਲੋਕ ਏਸ ਪ੍ਰਸੰਗ ਨੂੰ ਸੰਗਰਾਣ ਸਾਹਿਬ ਹਯਾ ਆਖਦੇ ਹਨ ਤੇ ਜੱਟੀ ਦਾ ਪਿੰਡ ਚੱਬਾ ਜੱਟੀ ਦਾ ਨਾਮ ਮੂਲਕਣੀ ਦਸਦੇ ਹਨ, ਪਰ ਗੁਰ ਬਿਲਾਸ ਵਿਚ ਜਿਵੇਂ ਅਸਾਂ ਲਿਖਿਆ ਹੈ, ਇਸੇ ਤਰਾਂ ਦਰਜ ਹੈ। ਸੂ: ਪ: ਰਾਸ ੬ ਅੰਸੂ ਪ੪ ਵਿਚ ਭੀ ਇਉਂ ਲਿਖਿਆ ਹੈ, "ਸੁਨਹੁ ਗੁਰੂ ਹਮ ਬਸਤ ਪਟੋ ॥ ਦੇਸਾਂ ਨਾਮ ਜਾਤ ਦੀ ਜਟੀ ॥ ਕੁਲ ਸਿਧੂ ਮਹਿ ਮੋਹੁ ਬਿਆਹੀ ॥ ਸੁਣ ਜਸੁ ਬਹੁ ਆਈ ਤੁਸ ਪਾਹੀ ॥" ਹੋਰ ਵੇਖੋ ਤਵਾਰੀਖ ਗੁਰੂ ਖਾਲਸਾ ਹਿਸਾ ਪਹਿਲਾ, ਭਾਗ ਦੂਸਰਾ।

ਲਿਖਨ ਹਾਰੇ ਨੇ ਲੇਖ ਨ ਲਿਖੇ ਤੇਰੇ ਪਹਿਲੇ ਰੋਜ਼ ਮਥੇ ਪੁਠੀ ਕਲਮ ਵਾਹੀ
ਦੇਸਾਂ ਸੁਣਦੇ ਸਾਰ ਕਰਤਾਰ ਸਿੰਘਾ ਦਿਲੋਂ ਛੱਡ ਉੱਕੀ ਆਸ ਬਹਾਰ ਆਈ

—

ਹੋ ਕੇ ਨਿੰਮੋਝੂਣੀ ਦੇਸਾਂ ਪਈ ਸੋਚੇ ਏਦੂੰ ਹੋਰ ਕਿਹੜਾ ਉੱਚਾ ਦਰ ਮੱਲਾਂ
ਜੇਕਰ ਏਥੋਂ ਭੀ ਪੂਰੀ ਨ ਪਈ ਮੇਰੀ ਤਾਂ ਤੇ ਬੱਸ ਹੋਈਆਂ ਫੇਰ ਸਭ ਗੱਲਾਂ
ਮੇਰੀ ਬਾਹੁੜੀ ਕੋਈ ਕਰਵਾਇ ਦੇਵੇ ਕਿਨੂੰ ਨਾਲ ਲੈ ਗੁਰਾਂ ਦੇ ਪਾਸ ਚੱਲਾਂ
ਕੁਖ ਹਰੀ ਹੋ ਜਾਇ ਕਰਤਾਰ ਸਿੰਘਾ ਹੋਰ ਪੈਣ ਮੁਸੀਬਤਾਂ ਲੱਖ ਝੱਲਾਂ

—

ਓਸ ਮਾਈ ਨੂੰ ਵੇਖ ਉਦਾਸ ਬੈਠੀ ਤਰਸ ਭਾਈ ਗੁਰਦਾਸ ਜੀ ਖਾਵੰਦੇ ਨੇ
ਓਹਦੇ ਪਾਸ ਜਾ ਕੇ ਇਕ ਯੁਕਤ ਸੋਹਣੀ ਮਿਹਰ ਕਰਕੇ ਆਪ ਸਿਖਾਵੰਦੇ ਨੇ
ਜਦੋਂ ਚੜਨ ਸ਼ਿਕਾਰ ਤੇ ਵਾਗ ਫੜ ਲਈਂ ਆਖੀਂ ਪੁਤ ਬਖਸ਼ੋ, ਫਰਮਾਵੰਦੇ ਨੇ
ਲੇਖਾਂ ਵਿਚ ਤੇਰੇ ਨਹੀਂ ਕਰਤਾਰ ਸਿੰਘਾ ਜੇਕਰ ਕਹਿਣ ਤਾਂ ਨਹੀਂ ਸੁਨਾਵੰਦੇ ਨੇ

—

ਏਥੇ ਓਥੇ ਤੁਸੀਂ ਲਿਖਣ ਹਾਰ ਗੁਰ ਜੀ ਹਥ ਜੋੜ ਕੇ ਮੂੰਹੋਂ ਸੁਨਾ ਦੇਵੀਂ
ਓਥੇ ਨਹੀਂ ਲਿਖਿਆ ਕਰਮ ਵੇਖ ਜੇਕਰ ਹੁਣ ਲਿਖ ਦਿਹੋ ਸਾਫ ਜਤਾ ਦੇਵੀਂ
ਇਹ ਆਖ ਕੇ ਕਲਮ ਦੁਵਾਤ ਕਾਗਜ਼ ਅਗਾਂ ਵਧਕੇ ਹਥ ਫੜਾ ਦੇਵੀਂ
ਸੰਗਾ ਕਰੀਂ ਨ ਮੂਲ ਕਰਤਾਰ ਸਿੰਘਾ ਸਿਰ ਚਰਨਾਂ ਉਤੇ ਝੁਕਾ ਦੇਵੀਂ

—

ਓਧਰ ਤਯਾਰ ਹੋ ਪਿਛਲੇਪਹਿਰ ਸਤਿਗੁਰ ਚਲੇ ਬਾਹਰ, ਮਾਈ ਅਗੇ ਆਂਵਦੀ ਏ
ਮੇਰੀ ਅੱਫਲ ਕੁਖ ਨੂੰ ਫਲ ਲਗੇ ਪੁਤ ਬਖਸ਼ੋ ਅਰਜ਼ ਸੁਨਾਵੰਦੀ ਏ
ਗੁਰਾਂ ਕਿਹਾ ਨਹੀਂ ਲਿਖਿਆ ਲੇਖ ਤੇਰੇ ਉਹ ਯੁਕਤ ਓਹੋ ਅਗੇ ਡਾਹਵੰਦੀ ਏ
ਹੁਣ ਲਿਖ ਦਿਹੋ ਤੁਸੀਂ ਕਰਤਾਰ ਸਿੰਘਾ ਹਥ ਕਾਗਜ਼ ਕਲਮ ਫੜਾਵੰਦੀ ਏ

—

ਵੇਖ ਚਾਤੁਰੀ ਮਾਈ ਦੀ ਖੁਸ਼ ਹੋਏ ਧੁਰੋਂ ਬਖਸ਼ਸ਼ਾਂ ਗੁਰੂ ਦੁਵਾਨ ਲਗੇ
ਹਰੀ ਕਰਨ ਲਗੇ ਸੁਕੀ ਸ਼ਾਖ ਤਾਈਂ ਲਿਖੇ ਲੇਖ ਦੇ ਤਾਈਂ ਮਿਟਾਨ ਲਗੇ
ਝੱਟ ਪੈਰ ਸੀ ਘੋੜੇ ਹਲਾਇ ਦਿਤਾ ਕਲਮ ਫੜ ਏਕਾ ਜਦੋਂ ਪਾਨ ਲਗੇ
*ਸਾਤਾ ਏਕੇ ਦੀ ਥਾਂ ਕਰਤਾਰ ਸਿੰਘਾ ਬਣ ਗਿਆ ਸਤਿਗੁਰੂ ਮੁਕਰਾਉਣ ਲਗੇ

---

*ਇਹੋ ਜਿਹਾ ਹੀ ਪ੍ਰਸੰਗ ਸ੍ਰੀ ਦਸਮੇਸ਼ ਪਿਤਾ ਜੀ ਦੇ ਵਕਤ ਚੱਬੇ ਪਿੰਡ ਵਾਲੀ ਮਾਈ ਸੁਲੱਖਣੀ ਦਾ ਲਿਖਿਆ ਹੈ। ਦੇਖੋ–ਸੂਰਜ ਪ੍ਰਕਾਸ਼ ਐਨ ੧ ਅੰਸੂ ੨੧।

ਮਾਈ ਇਕ ਤੋਂ ਸਤ ਕਰਤਾਰ ਕੀਤੇ ਗੁਰੂ ਨਾਨਕ ਦਾ ਹੈ ਭੰਡਾਰ ਖੁਲਾਂ
ਜਾਹ, ਸਤ ਪੁਤ੍ਰ ਤੇਰੇ ਘਰ ਹੋਵਨ ਬਖਸ਼ਨਹਾਰ ਦਾ ਸਦਾ ਦਰਬਾਰ ਖੁਲਾ
ਗੁਰੂ ਨਾਨਕ ਦੇ ਜਿਹਾ ਘਰ ਦੂਜਾ ਆਉਂਦਾ ਨਜ਼ਰ ਨਹੀਂ ਵਿਚ ਸੰਸਾਰ ਖੁਲਾ
ਊਨਾ ਗਿਆ ਨ ਕੋਈ ਕਰਤਾਰ ਸਿੰਘਾ ਸ਼ਰਨ ਆਇਆਲਈ ਸਦਾ ਦੁਆਰ ਖੁਲਾ

ਵਾਕ ਕਵੀ

ਗੁਰੂ ਨਾਨਕ ਦੇ ਦੁਆਰੇ ਕਮੀ ਕੀਹ ਏ ਦਾਤਾਂ ਪਾਵੰਦੇ ਨਿਹਚਾ ਰਖਾਨ ਵਾਲੇ
ਰਿੱਧਾ ਸਿਧਾਂ ਤੇ ਉਰਲੀਆਂ ਹੈਨ ਗੱਲਾਂ ਜੀਵਨ ਮੁਕਤ ਹੋਇ ਸੇਵਾ ਕਮਾਨ ਵਾਲੇ
ਪੂਜਨੀਕ ਜਹਾਨ ਦੇ ਵਿਚ ਹੋਏ ਝਾੜੂ ਸਤਿਗੁਰਾਂ ਦੁਆਰੇ ਫਿਰਾਨ ਵਾਲੇ
ਚਾਰੇ ਫਲ ਉਹ ਪਾਣ ਕਰਤਾਰ ਸਿੰਘਾ ਚਰਨੀ ਗੁਰਾਂ ਦੀ ਸੀਸ ਝੁਕਾਨ ਵਾਲੇ

ਸਤਿਗੁਰੂ ਜੀ ਨੇ ਸ਼ਿਕਾਰ ਜਾਣਾ ਤੇ ਜੰਗਲ ਵਿਚ ਮੁਠ ਭੇੜ ਹੋਣੀ

ਵਰ ਦੇਇ ਕੇ ਦੇਸਾਂ ਨੂੰ ਤਾਰ ਗੁਰ ਜੀ ਅਗਾਂ ਚਲੇ ਗਏ ਸੈਰ ਸ਼ਿਕਾਰ ਭਾਈ
ਕੰਢੇ ਰਾਵੀ ਦੇ ਬੇਲੇ ਦੇ ਵਿਚ ਵੜ ਗਏ ਮਾਰੇ ਜੀਵ ਅਨੇਕ ਪਰਕਾਰ ਭਾਈ
ਖਿੰਡ ਪੁੰਡ ਕੇ ਸਿਖ ਸ਼ਿਕਾਰ ਕਰ ਰਹੇ ਇਕ ਤਰਫ ਗਏ ਦੋਇ ਚਾਰ ਭਾਈ
ਮੁਸਲਮਾਨਾਂ ਅਗੇ ਗਊ ਢਾਹੀ ਹੋਈ ਵੇਖ ਸਕੇ ਨ ਸਿਖ ਸਹਾਰ ਭਾਈ
ਜਾ ਕੇ ਆਖਦੇ ਗਊ ਛਡ ਦੇਵੋ ਖਾਵੋ ਹੋਰ ਜਨੌਰਾਂ ਨੂੰ ਮਾਰ ਭਾਈ
ਓਹਨਾਂ ਕੁਝ ਪਰਵਾਹ ਨ ਮੂਲ ਕੀਤੀ ਆਪਸ ਵਿਚ ਹੋ ਪਿਆ ਤਕਰਾਰ ਭਾਈ
ਉਹ ਸਿਖ ਓਥੇ ਓਹਨਾਂ ਕਤਲ ਕੀਤੇ ਹੋਈ ਹੋਰਨਾਂ ਸਿਖਾਂ ਨੂੰ ਸਾਰ ਭਾਈ
ਜਾ ਪਏ ਉਹ ਭੀ ਗੁਸਾ ਖਾਇ ਕਰਕੇ ਚੰਗੀ ਖੜਕ ਪਈ ਤਲਵਾਰ ਭਾਈ
ਮੁਸਲਮਾਨਾਂ ਦਾ ਪਿੰਡ ਸੀ ਬਹੁਤ ਨੇੜੇ ਆਇ ਹੋ ਕੱਠੇ ਗੁਸਾ ਧਾਰ ਭਾਈ
ਚਲ ਪਈ ਦੋ ਤਰਫੀ ਤੋਂ ਤੀਰ ਗੋਲੀ ਸੁਣ,, ਆਇ ਗੁਰੂ ਅਵਤਾਰ ਭਾਈ
ਕੀਤੀ ਕੋਸ਼ਸ਼, ਵਧੇ ਫਸਾਦ ਨ ਇਹ ਪਰ ਤੁਰਕ ਨ ਟਲੇ ਵਿਚਾਰ ਭਾਈ
ਸਤਿਗੁਰਾਂ ਨੇ ਹੱਲਾ ਕਰਵਾਇ ਦਿਤਾ ਕਰ ਨੱਠ ਗਏ ਹਾਲ ਪੁਕਾਰ ਭਾਈ
ਸਿਖਾਂ ਖਾ ਗੁਸਾ ਪਿੰਡ ਫੂਕ ਦਿਤਾ ਕਰ ਨੱਠ ਗਏ ਹਾਲ ਪੁਕਾਰ ਭਾਈ
ਆਇ ਪਿਛਾਂ ਨੂੰ ਪਰਤ ਕਰਤਾਰਸਿੰਘਾ ਕਈਆਂ ਜੀਆ ਜੰਤਾਂ ਤਾਈਂ ਤਾਰ ਭਾਈ

ਸ੍ਰੀ ਗੁਰੂ ਜੀ ਨੇ ਕਰਤਾਰ ਪੁਰ ਤੇ ਡੇਹਰੇ ਸਾਹਿਬ ਦੇ ਦਰਸ਼ਨ ਕਰਨੇ

ਦੋਵੇਂ ਥਾਨ ਰਮਦਾਸਾਂ ਤੋਂ ਬਹੁਤ ਨੇੜੇ ਕਰਨੇ ਦਰਸ ਦੀਦਾਰ ਗੁਰ ਚਾਹੰਦੇ ਨੇ
ਇਕ ਦਿਨ ਸਤਿਗੁਰੂ ਅਸਵਾਰ ਹੋਏ ਰਾਵੀ ਨਦੀਓਂ ਪਾਰ ਹੋ ਜਾਂਦੇ ਨੇ
ਆਦਿ ਗੁਰੂ ਜੀ ਦਾ ਅਸਥਾਨ ਸੁੰਦਰ ਵੇਖ ਅਦਬ ਕਰ ਸੀਸ ਝੁਕਾਂਵਦੇ ਨੇ

ਬਾਹਰ ਬਾਗ ਦੇ ਵਿਚ ਲਗਾਇ ਡੇਰਾ ਮੰਜੀ ਸਾਹਿਬ ਪ੍ਰਸ਼ਾਦ ਚੜ੍ਹਾਵੰਦੇ ਨੇ
ਓਸੇ ਥਾਨ ਕਹਿੰਦੇਧਰਮ ਚੰਦ ਮਿਲਿਆ ਓਹਦੇ ਨਾਲ ਡਿਹਰੇਸਾਹਿਬਆਵੰਦੇ ਨੇ
ਦਾਨ ਪੁੰਨ ਗਰੀਬਾਂ ਨੂੰ ਬਹੁਤ ਕੀਤਾ ਅਤੇ ਪ੍ਰਸ਼ਾਦ ਮੰਗਾਇ ਵਰਤਾਵੰਦੇ ਨੇ
ਮਾਣਕ ਚੰਦ ਅਤੇ ਮਿਹਰ ਚੰਦ ਤਾਈਂ ਜ਼ੇਵਰ ਕਪੜੇ ਗੁਰੂ ਦੁਵਾਵੰਦੇ ਨੇ
ਆਦਿ ਸਤਿਗੁਰਾਂ ਦੀ ਅੰਸ ਜਾਣ ਕਰਕੇ ਆਦਰ ਸਭਾ ਦਾ ਬੜਾ ਕਰਾਵੰਦੇ ਨੇ
ਇਕ ਰਾਤ ਸਤਿਗੁਰੂ ਜੀ ਰਹੇ ਓਥੇ ਪ੍ਰਸੰਗ ਕਈ ਨੇ ਸੁਣ ਸੁਣਾਵੰਦੇ ਨੇ
ਵਿਦਾ ਹੋ ਕੇ ਓਥੋਂ ਕਰਤਾਰ ਸਿੰਘਾ ਗੁਰੂ ਪਿਛਾਂ ਨੂੰ ਵਾਗ ਭੁਵਾਵੰਦੇ ਨੇ

ਸ੍ਰੀ ਗੁਰੂ ਜੀ ਨੇ ਹਰਿਗੋਬਿੰਦ ਪੁਰੇ ਆ ਜਾਣਾ।

ਰਮਤ ਕਰਕੇ ਜਿਲੇ ਗੁਰਦਾਸਪੁਰ ਦੀ ਟਿਕੇਫੇਰ ਰਮਦਾਸਾਂ ਵਿਚ ਆਇ ਗੁਰ ਜੀ
ਰਹੇ ਇਕ ਮਹੀਨੇ ਤੋਂ ਵਧ ਏਧਰ ਫੇਰ ਚੜ ਪਏ ਕੂਚ ਬੁਲਾਇ ਗੁਰ ਜੀ
ਪਰਤ ਹਰਗੋਬਿੰਦ ਪੁਰ ਵਲ ਗਏ *ਅੰਮ੍ਰਿਤਸਰ ਤੋਂ ਲਾਭ ਰਖਾਇ ਗੁਰ ਜੀ
ਰਹੇ ਦੋ ਮਹੀਨੇ ਕਰਤਾਰ ਸਿੰਘਾ ਸਿਖ ਸੰਤ ਬੇਅੰਤ ਤਰਾਇ ਗੁਰ ਜੀ

ਗੁਰੂ ਜੀ ਨੇ ਅੰਮ੍ਰਿਤਸਰ ਆਉਣਾ

ਰਹੇ ਬਹੁਤ ਚਿਰ ਹਰਿਗੋਬਿੰਦ ਪੁਰੇ ਸਮਾਂ ਖੁਸ਼ੀਆਂ ਵਿਚ ਲੰਘਾਇਆ ਜੀ
ਬਹੁਤ ਚਿਰ ਪਰਵਾਰ ਤੋਂ ਰਹੇ ਲਾਂਭੇ ਅੰਮ੍ਰਿਤਸਰ ਭੀ ਦਿਲੋਂ ਭੁਲਾਇਆ ਜੀ
ਸਿਖ ਸੰਗਤਾਂ ਅਗੇ ਪਰਵਾਰ ਨੇ ਹੁਣ ਅੰਮ੍ਰਿਤਸਰ ਚਲੋ ਜ਼ੋਰ ਪਾਇਆ ਜੀ
ਪਹਿਲੀ ਚੇਤਰੋਂ ਸਭ ਸਾਮਾਨ ਲੈ ਕੇ ਸਤਿਗੁਰਾਂ ਨੇ ਕੂਚ ਬੁਲਾਇਆ ਜੀ
ਦਿਨ ਦੂਸਰੇ ਅੰਮ੍ਰਿਤਸਰ ਪਹੁੰਚੇ ਸਿਖਾਂ ਸ਼ੁਕਰ ਹਜ਼ਾਰ ਮਨਾਇਆ ਜੀ
ਹੋਈਆਂ ਰੌਣਕਾਂ ਫੇਰ ਦਰਬਾਰ ਸਾਹਿਬ ਬੇ-ਰੌਣਕਾਂ ਮੂੰਹ ਛੁਪਾਇਆ ਜੀ
ਭੇਜ ਆਦਮੀ ਗੋਇੰਦਵਾਲ ਵਿਚੋਂ ਪਰਵਾਰ ਦੇ ਤਾਈਂ ਬੁਲਾਇਆ ਜੀ
ਪੈਂਦੇ ਖਾਂ ਦੇ ਤਾਈਂ ਕਰਤਾਰ ਪੁਰੋਂ ਸਤਿਗੁਰੂ ਜੀ ਨੇ ਸਦਵਾਇਆ ਜੀ
ਲਗੇ ਤਖਤ ਅਕਾਲ ਦੀਵਾਨ ਲਗਣ ਤਖਤ ਸਾਹਿਬ ਦਾ ਅਦਬ ਵਧਾਇਆ ਜੀ
ਬਾਦਸ਼ਾਹਾਂ ਤੋਂ ਵਧ ਕਰਤਾਰ ਸਿੰਘਾ ਸਤਿਗੁਰਾਂ ਦਾ ਸ਼ਾਨ ਲਖਾਇਆ ਜੀ

ਵਾਕ ਕਵੀ

ਅੰਮ੍ਰਿਤਸਰ ਸਤਿਗੁਰੂ ਜੀ ਟਿਕੇ ਆ ਕੇ ਹੋਈ ਰੌਣਕ ਦੂਣ ਸਵਾਈ ਸੀ ਜੀ

---

*ਕਵਿਰਾਜ ਭਾਈ ਸੰਤੋਖ ਸਿੰਘ ਜੀ ਕਰਤਾ ਸੂਰਜ ਪ੍ਰਕਾਸ਼ ਤੇ ਭਾਈ ਸਾਹਿਬ ਭਾਈ ਭਗਤ ਸਿੰਘ ਜੀ ਕਰਤਾ ਗੁਰ ਬਿਲਾਸ ਪਾਤਿਸ਼ਾਹੀ ਛੇਵੀਂ ਰਮਦਾਸਾਂ ਤੋਂ ਹੀ ਗੁਰੂ ਜੀ ਦਾ ਅੰਮ੍ਰਿਤਸਰ ਚਲਿਆ ਜਾਣਾ ਲਿਖਦੇ ਹਨ।

ਸਤਿਗੁਰਾਂ ਦੇ ਕਰਨ ਦੀਦਾਰਿਆਂ ਨੂੰ ਸੰਗਤ ਦੂਰੋਂ ਦੂਰੋਂ ਚਲ ਆਈ ਸੀ ਜੀ
ਮੇਲਾ ਹੋਇਆ*ਵੈਸਾਖੀ ਦਾ ਬਹੁਤਭਾਰਾ ਮਾਇਆ ਸੰਗਤਾਂਬਹੁਤਚੜ੍ਹਾਈ ਸੀ ਜੀ
ਸ੍ਰੀ ਤਖਤ ਅਕਾਲ ਦੀਵਾਨ ਮੱਜਣ ਭੀੜ ਬਹੁਤ ਸਿਖੀ ਹੁਮ ਹੁਮਾਈ ਸੀ ਜੀ
ਘਾਟੇ ਜੰਗ ਦੇ ਸਾਰੇ ਹੀ ਹੋਇ ਪੂਰੇ ਸ਼ਸਤਰ, ਬਸਤਰਾ ਤੋਟ ਨ ਕਾਈ ਸੀ ਜੀ
ਏਸੇ ਤਰ੍ਹਾਂ ਹੀ ਸ੍ਰੀ ਕਰਤਾਰ ਪੁਰੇ ਰੌਣਕ ਬਾਬੇ ਗੁਰਦਿਤੇ ਵਧਾਈ ਸੀ ਜੀ
ਕੀਰਤ ਪੁਰੋਂ ਵਿਸਾਖੀ ਆ ਕਰੀ ਓਥੇ ਸਤਿਨਾਮ ਦੀ ਲਹਿਰ ਚਲਾਈ ਸੀ ਜੀ
ਗੁਰੂ ਘਰ ਦਾ ਬੜਾ ਪ੍ਰਤਾਪ ਵਧਿਆ ਵੇਖ, ਕੰਬ ਹੀ ਬਾਦਸ਼ਾਹੀ ਸੀ ਜੀ
ਇਹਨਾਂ ਰੌਣਕਾਂ ਨੇ ਕਰਤਾਰ ਸਿੰਘਾ ਅੱਗ ਈਰਖਾ ਦੀ ਭੜਕਾਈ ਸੀ ਜੀ

ਪੈਂਦੇ ਖਾਂ ਦਾ ਹਕਾਬੂ

ਇਕ ਦਿਨ ਪੈਂਦੇ ਖਾਂ ਗੁਰੂ ਜੀ ਨੂੰ ਕਹਿੰਦਾ ਜੰਗ ਵਿਚ ਮੈਨੂੰ ਬੁਲਾਇਆ ਨ
ਇਨ੍ਹਾਂ ਵੇਲਿਆਂ ਲਈ ਬਦਨ ਪਾਲਿਆ ਮੈਂ ਔਖੇ ਵੇਲੇ ਅੰਦਰ ਕੰਮ ਆਇਆ ਨ
ਵਿਚ ਜੰਗ ਦੇ ਵੇਖਦੇ ਹੱਥ ਮੇਰੇ ਵੇਲੇ ਸਿਰ ਮੈਨੂੰ ਸਦਵਾਇਆ ਨ
ਇਕ ਵਾਰ ਮੈਂ ਧੂੜ ਧੁਮਾ ਦੇਂਦਾ ਅੜਨ ਜੋਗਾ ਕੋਈ ਮਾਂ ਨੇ ਜਾਇਆ ਨ
ਮੇਰਾ ਧਮੂਾ ਪਿਆ ਸ਼ਾਹੀ ਫੌਜ ਉਤੇ ਸਾਨੀ ਕੋਈ ਮੇਰਾ ਸੁਣ ਪਾਇਆ ਨ
ਇਹ ਹੰਕਾਰ ਦਾ ਰੰਗ ਕਰਤਾਰ ਸਿੰਘਾ ਸਤਿਗੁਰੂ ਜੀ ਨੂੰ ਮੂਲੋਂ ਭਾਇਆ ਨ

ਗੁਰੂ ਜੀ

ਕਹਿੰਦੇ ਗੁਰੂ ਜੀ, ਲੋੜ ਨ ਪਈ ਤੇਰੀ ਇਹਨਾਂ ਸਿਖਾਂ ਨੇ ਹੀ ਕੰਮ ਸਾਰ ਲਿਆ
ਸਿਧੇ ਜਟਾਂ ਤੇ ਤਕੜੀ ਤੋਲੂਆਂ ਨੇ ਸ਼ਾਹੀ ਫੌਜ ਦਾ ਕਰ ਸ਼ਿਕਾਰ ਲਿਆ
ਵੈਰੀ ਥੋੜਾ ਹੀ, ਦਸ ਹਜਾਰ ਹੈਸੀ, ਇਹਨਾਂ ਭੱਲਣਾਂ ਸ਼ੱਲਣਾ ਮਾਰ ਲਿਆ
ਹੋ ਗਿਆ ਸ਼ਰਮਿੰਦਾ ਕਰਤਾਰ ਸਿੰਘਾ ਢਾਹ ਦਿਲ ਤੋਂ ਬੁਰਜ ਹੰਕਾਰ ਲਿਆ

ਵਾਕ ਕਵੀ

ਵਧਿਆ ਆਣ ਪ੍ਰਵਾਰ ਸਤਿਗੁਰੂ ਜੀ ਦਾ ਨੂੰਹਾਂ ਪੁਤਰਾਂ ਘਰ ਸੁਹਾਇਆ ਜੀ

*ਸੰਮਤ ੧੬੮੬।

*ਬੇਟੇ ਪੰਜ ਛੇਵੀਂ ਇਕ ਪੁਤਰੀ ਸੀ () ਧੀਰ ਮਲ ਪੋਤਾ ਸਿਹ ਸੁਣਾਇਆ ਜੀ
ਸਿਖੀ ਦੇਸ ਪ੍ਰਦੇਸ ਦੇ ਵਿਚ ਵਧੀ ਘਰ ਲਛਮੀ ਨੇ ਡੇਰਾ ਲਾਇਆ ਜੀ
ਏਥੋਂ ਤੀਕ ਗਲ ਠੀਕ ਕਰਤਾਰ ਸਿੰਘਾ ਅਗੋਂ ਸਮੇਂ ਕੁਝ ਰੰਗ ਵਟਾਇਆ ਜੀ

## ਸ੍ਰੀ ਅਟੱਲ ਰਾਇ ਜੀ ਦੇ ਸਮਾਏਣ ਦੀ ਸਾਖੀ

ਚੌਥਾ ਸਾਹਿਬਜ਼ਾਦਾ ਛੇਵੇਂ ਗੁਰੂ ਜੀ ਦਾ ਜਿਦਾ ਨਾਮ ਹੈਸੀ ਅਟੱਲ ਰਾਇ ਸੋਹਣਾ
ਵਡਾ ਮਸਤਵ ਸੁਭਾਵ ਤੇ ਤੇਜ਼ ਮਥੇ ਭਰਿਆ ਬਰਕਤਾਂ ਚਿਹਰਾ ਸੁਹਾਇ ਸੋਹਣਾ
ਪੂਰੀ ਹੋ ਜਾਂਦੀ ਗਲ ਮੂੰਹੋਂ ਕਢੀ ਕਹਿ ਦੇਵੇ ਜੋ ਸਹਿਜ ਸੁਭਾਇ ਸੋਹਣਾ
ਮਾਤਾ ਨਾਨਕੀ ਦਾ ਪੁਤ ਲਾਡਲਾ ਜੀ ਸੋਢੀ ਕੁਲ ਦਾ ਚੰਦ ਕਹਾਇ ਸੋਹਣਾ
ਰਬੀ ਬਰਕਤਾਂ ਨਾਲ ਪ੍ਰਕਾਸ਼ ਮਥਾ ਹਰ ਇਕ ਦੇ ਚਿਤ ਨੂੰ ਭਾਇ ਸੋਹਣਾ
ਨਾਵੇਂ ਸਾਲ ਵਿਚ ਉਮਰ ਕਰਤਾਰਸਿੰਘਾ ਖੇਡਾਂ ਬਾਲਕਾਂ ਨਾਲ ਮਚਾਇ ਸੋਹਣਾ

### ਬਾਲਾਂ ਵਿਚ ਖੇਡਣਾ

ਨਾਲ ਲੈਕੇ ਪਿੰਡ ਦੇ ਬਾਲਕਾਂ ਨੂੰ ਸਾਹਿਬਜ਼ਾਦਾ ਹੋ ਅਤੀ ਖੁਸ਼ਹਾਲ ਖੇਡੇ
ਰਾਮ ਚੰਦ ਜਿਉਂ ਸਰਜੂ ਨਦੀ ਕੰਢੇ ਸੀ ਅਜੁਧਿਆ ਦੇ ਬਾਲਾਂ ਨਾਲ ਖੇਡੇ
ਕੰਢੇ ਜਮਨਾ ਸੰਗ ਗੁਵਾਲ ਬਾਲਾਂ ਵਿਚ ਰੰਗ ਦੇ ਨੰਦ ਦਾ ਲਾਲ ਖੇਡੇ
ਸੁਧਾ ਸਰ ਦੇ ਪਾਸ ਕਰਤਾਰ ਸਿੰਘਾ ਸ੍ਰੀ ()ਬਾਬਾ ਅਟੱਲ ਸੰਭਾਲ ਖੇਡੇ

---

*ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਤਿੰਨ ਮਹਿਲ ਸਨ=ਮਾਤਾ ਦਮਦਗੀ ਜੀ ਦੀ ਕੁਖੋਂ ਬੀਬੀ ਵੀਰੋ, ਬਾਬਾ ਗੁਰਦਿਤਾ ਜੀ ਤੇ ਅਣੀ ਰਾਇ ਪੈਦਾ ਹੋਏ, ਸ੍ਰੀ ਮਹਾਂ ਦੇਵੀ ਜੀ ਦੀ ਕੁਖੋਂ ਸੂਰਜ ਮਲ ਜੀ, ਪੈਦਾ ਹੋਏ, ਸ੍ਰੀ ਨਾਨਕੀ ਜੀ ਦੀ ਕੁਖੋਂ ਬਾਬਾ ਅਟੱਲ ਰਾਇ ਤੇ ਸ੍ਰੀ ਤੇਗ ਬਹਾਦਰ ਜੀ ਨੇ ਜਨਮ ਲਿਆ।

੧. ਬੀਬੀ ਵੀਰੋ ਜੀ ਦਾ ਜਨਮ ੭ ਵੈਸਾਖ ੧੬੬੯ ਬਿ: ਸ੍ਰੀ ਅੰਮ੍ਰਿਤਸਰ ਜੀ।
੨. ਬਾਬਾ ਗੁਰਦਿਤਾ ਜੀ- ੯ ਕਤਕ ੧੬੭੦ ਬਿ: ਡਰੋਲੀ।
੩. ਸੂਰਜ ਮਲ ਜੀ–੨੩ ਕਤਕ ੧੬੭੩ ਅੰਮ੍ਰਿਤਸਰ ਜੀ
੪. ਅਣੀ ਰਾਇ ਜੀ–੧੬ ਮੱਘਰ ੧੬ ੫ ਸ੍ਰੀ ਅੰਮ੍ਰਿਤਸਰ ਜੀ।
੫. ਸ੍ਰੀ ਅਟੱਲ ਰਾਇ–ਕਤਕ ਪੂਰਨਮਾਸ਼ੀ ੧੬੭੬ ਸ੍ਰੀ ਅੰਮ੍ਰਿਤਸਰ ਜੀ।
੬. ਸ੍ਰੀ ਤੇਗ ਬਹਾਦਰ ਜੀ–੨੧ ਮਘਰ ੧੬੭੯ ਸ੍ਰੀ ਅੰਮ੍ਰਿਤਸਰ ਜੀ।

()ਧੀਰ ਮਲ ਬਾਬੇ ਗੁਰਦਿਤੇ ਜੀ ਦਾ ਪੁਤਰ ਤੇ ਸ੍ਰੀ ਹਰਿ ਰਾਇ ਜੀ ਦਾ ਵਡਾ ਭਰਾ ਸੀ। ਏਸ ਦਾ ਜਨਮ ਸੰਮਤ ੧੬੮੩ ਮਾਘ ਤਰੋਦਸ਼ੀ ਛਨਿਛਰ ਵਾਰ ਕਰਤਾਰ ਪੁਰ ਹੋਇਆ ਸੀ।

੦ ਸ੍ਰੀ ਅਟੱਲ ਰਾਇ ਜੀ ਦੀਆਂ ਉੱਚ ਬੁਧੀ ਦੀਆਂ ਗੱਲਾ ਸੁਣਕੇ ਲੋਕ ਬਾਬਾ ਜੀ ਦਾ ਆਖਣ ਲਗ ਪਏ ਹਨ।

ਮੋਹਨ ਦੇ ਸਿਰ ਮੀਟੀ

ਇਕ ਦਿਨ ਜਿਉਂ ਖੇਡ ਦੇ ਵਿਚ ਰੁਝੇ ਭੁਖ ਤਰੇਹ ਦੇ ਤਈਂ ਭੁਲਾਂਵਦੇ ਨੇ
ਦਿਨ ਡੁਬ ਗਿਆ ਪਈ ਰਾਤ ਆ ਕੇ ਬਾਜ਼ੀ ਜਿਤਦੇ ਕਦੇ ਹਰਾਂਵਦੇ ਨੇ
ਖਾਉ ਪੀਆ ਹੋਇਆ ਸਾਥੀ ਥੱਕ ਗਏ ਬਸ ਕਰੋ ਹੁਣ ਸਾਰੇ ਸੁਨਾਂਵਦੇ ਨੇ
ਮੀਟੀ ਰਹੀ ਬਾਕੀ ਸਿਰ ਮੋਹਨ ਦੇ ਜੀ ਭਲਕੇ ਲਵਾਂਗੇ ਆਖ ਕੇ ਜਾਂਵਦੇ ਨੇ
ਮੁੰਡੇ ਖਿੰਡ ਘਰੋ ਘਰੀ ਚਲੇ ਗਏ ਬਾਬਾ ਸਾਹਿਬ ਮਾਤਾ ਪਾਸ ਆਂਵਦੇ ਨੇ
ਸੁਤੇ ਰਾਤ ਨੂੰ ਘਰ ਕਰਤਾਰ ਸਿੰਘਾ ਦਿਨੇ ਉਠ ਮੁੜ ਖੇਡ ਮਚਾਂਵਦੇ ਨੇ

ਮੋਹਨ ਨੇ ਖੇਡ ਵਿਚ ਨਾ ਆਉਣਾ

ਖਾਂ ਪੀ ਕੇ ਬਾਲ ਜਾਂ ਹੋਏ ਕਠੇ ਲਈਆਂ ਜੋਟੀਆਂ ਚੁਣ ਬਣਾ ਜਲਦੀ
ਹੋਰ ਸਭ ਆਏ, ਮੋਹਨ ਆਇਆ ਨਾ ਬਾਬੇ ਜੀ ਨੇ ਕਿਹਾ ਸੁਨਾ ਜਲਦੀ
ਸਾਡਾ ਹਾਣੀ ਅਜੇ ਤਕ ਨਹੀਂ ਆਇਆ ਕੋਈ ਜਾ ਲਿਆਏ ਬੁਲਾ ਜਲਦੀ
ਜਾਹ ਮੋਹਨ ਨੂੰ ਆਖ, ਆ ਦੇਇ ਮੀਟੀ ਇਕ ਮੁੰਡੇ ਨੂੰ ਦੇਣ ਦੂੜਾ ਜਲਦੀ
ਮੁੰਡਾ ਗਿਆ ਭੱਜ ਘਰ ਮੋਹਨ ਦੇ ਜੀ ਰੱਖ ਖੇਡਨੇ ਦਾ ਦਿਲ ਚਾ ਜਲਦੀ
ਪੈਰੀਂ ਪਿਛਲੀਂ ਪਰਤ ਕਰਤਾਰ ਸਿੰਘਾ ਦਿਤੀ ਮੋਹਨ ਦੀ ਖਬਰ ਲਿਆ ਜਲਦੀ

ਮੁੰਡੇ ਨੇ ਆਕੇ ਦਸਣਾ ਕਿ ਮੋਹਣ ਮੋਇਆ ਪਿਆ ਹੈ

ਘਰ ਮੋਹਨਦੇ ਪਿਟਣਾਪਿਆ ਹੋਇਆ ਵਿਹੜਾ ਬੁਢੀਆਂ ਤੇ ਮਰਦਾਂਨਾਲਭਰਿਆ
ਮੈਂ ਸੁਣ ਆਇਆ ਸੁਤੇ ਮੋਹਨ ਤਾਈਂ ਰਾਤੀਂ ਨਿਕਲਕੇ ਆਖਦੇ ਸੱਪ ਲੜਿਆ
ਪਤਾ ਲਗਾ ਸਵੇਰੇ ਉਹ ਮੋਇਆ ਪਿਆ ਮਾਪੇ ਰੋਂਵਦੇ ਜਾਏ ਨ ਦੁਖ ਜਰਿਆ
ਸੁਣ ਆਖਦੇ ਹੱਸ ਕਰਤਾਰ ਸਿੰਘਾ ਮਕਰ ਕਰਕੇ ਪਿਆ ਨਹੀ ਮੋਹਨ ਮਰਿਆ

ਸ੍ਰੀ ਬਾਬੇ ਜੀ ਨੇ ਮੋਹਨ ਨੂੰ ਜਿਵਾਉਣਾ

ਚਲੋ ਮੋਹਨ ਨੂੰ ਚਲਕੇ ਲੈ ਆਈਏ ਮੀਟੀ ਦੇਵੇ ਕਾਹਨੂੰ ਚਿਰ ਲਾਇਆ ਜੀ
ਨਾਲ ਲੈ ਕੇ ਸਾਰਿਆਂ ਸਾਥੀਆਂ ਨੂੰ ਬਾਬਾ ‡ਸੋਨੀਆਂ ਦੇ ਵਿਹੜੇ ਆਇਆ ਜੀ
ਕਿਥੇ ਮੋਹਨ, ਬਾਜ਼ੀ ਸਾਡੀ ਚਲ ਦੇਵੇ ਹੈ ਮਰ ਗਿਆ ਲੋਕਾਂ ਸੁਨਾਇਆ ਜੀ
ਮਰ ਗਿਆ ਕਿਥੇ, ਪਿਆ ਹੈ ਮਕਰਾ ਮੀਹਟੀ ਦੇਣ ਤੋਂ ਦਿਲ ਚੁਰਾਇਆ ਜੀ
ਛਾਪਲੱਪ ਬਾਬਾ ਚਲਾ ਗਿਆ ਓਥੇ ਜਿਥੇ ਮੋਹਨ ਦੇ ਤਈਂ ਲਿਟਾਇਆ ਜੀ
ਕਹੀਦੇ ਉਠ ਯਾਰਾ ਦੱਲ ਦਿਹ ਮੀਟੀ ਲੰਮਾ ਪੈ ਕਿਉਂ ਵੇਲਾ ਗੁਵਾਇਆ ਜੀ
ਇਹ ਆਖ, ਪਾਕੇ ਓਹਦੇ ਗਲ ਖੂੰਡੀ ਤੁਰਤ ਮੋਹਨ ਦੇ ਤਈਂ ਉਠਾਇਆ ਜੀ

‡ਓਹਨਾਂ ਦੀ ਜਾਤ ਸੋਨੀ ਖੱਤਰੀ ਸੀ, ਮੋਹਨ ਜੀ ਦੇ ਪਿਤਾ ਦਾ ਨਾਮ ਗੁਰਮੁਖ ਸੀ।

ਜੀਊਂਦਾਂ ਜਾਗਦਾ ਮੋਹਨ ਕਰਤਾਰ ਸਿੰਘਾ ਵੇਖ ਮਾਪਿਆਂ ਸ਼ੁਕਰ ਮਨਾਇਆ ਜੀ

ਸਾਰੇ ਚੱਕ ਵਿਚ ਰੌਲਾ

ਮੋਹਨ ਤਾਈਂ ਲੈ ਕੇ ਬਾਹਰ ਚਲੇ ਗਏ ਖੇਡ ਸਾਥੀਆਂ ਨਾਲ ਮਚਾਈ ਬਾਬੇ
ਸਾਰੇ ਚੱਕ ਦੇ ਵਿਚ ਪੈ ਗਿਆ ਰੌਲਾ ਕਰਾਮਾਤ ਵਡੀ ਦਿਖਲਾਈ ਬਾਬੇ
ਮੁੰਡਾ ਖੱਤ੍ਰੀਆਂ ਦਾ ਜੀਊਂਦਾ ਕਰ ਦਿਤਾ ਲੀਲਾ ਬੜੀ ਅਚਰਜ ਵਰਤਾਈ ਬਾਬੇ
ਗਲ ਉਡ ਗਈ ਸਾਰੇ ਕਰਤਾਰ ਸਿੰਘਾ ਦਿਤੀ ਕਰ ਹੈਰਾਨ ਲੁਕਾਈ ਬਾਬੇ

ਸ੍ਰੀ ਗੁਰੂ ਜੀ ਨੇ ਸੁਣਕੇ ਨਾਰਾਜ਼ ਹੋਣਾ

ਮੁੰਡਾ ਮੌਤ ਦੇ ਹਥੋਂ ਛੁਡਾ ਆਂਦਾ ਸਾਹਿਬ ਜ਼ਾਦੇ ਦੀ ਹੋਈ ਵਡਿਆਈ ਵੱਡੀ
ਸਤਿਗੁਰੂ ਜੀ ਵਿਚ ਮੈਦਾਨ ਬੈਠੇ ਆਣ ਹੋਣੀ ਨੇ ਕਲਾ ਹਿਲਾਈ ਵੱਡੀ
ਸਿਖਾਂ ਸਤਿਗੁਰਾਂ ਦੇ ਅਗੇ ਗਲ ਕੀਤੀ ਸੁਣ ਉਹਨਾਂ ਨੇ ਬੁਰੀ ਮਨਾਈ ਵੱਡੀ
ਦੁਨੀਆਂ ਵਿਚ ਪਿਆਰੀ ਔਲਾਦ ਸਭ ਨੂੰ ਮੌਤ ਸਭ ਦੇ ਸਿਰ ਲਿਖਾਈ ਵੱਡੀ
ਸਿਖੀ ਦੇਸ ਪਰਦੇਸ ਦੇ ਵਿਚ ਫੈਲੀ ਗੁਰ ਸਿਖੀ ਦੀ ਪਰੀਤ ਜਤਾਈ ਵੱਡੀ
ਪੁਤ, ਪੋਤਾ ਯਾ ਮਰ ਸੰਬੰਧੀ ਜਾਵੇ ਸਿਖ ਲੈ ਆਵਨ ਕਰਿ ਧਾਈ ਵੱਡੀ
ਜ਼ਿੰਦਾ ਕਰੋ ਤੁਸੀਂ ਬਣੋ ਗੁਰੂ ਸਾਡਾ ਕਹਿਣ, ਫੇਰ ਬਣੂ ਔਖਿਆਈ ਵੱਡੀ
ਇਹ ਚਾਲ ਕਿਵੇਂ ਪੂਰੀ ਉਤਰੇਗੀ ਪਾਈ ਜਾਇਗੀ ਫੇਰ ਗੁਮਰਾਹੀ ਵੱਡੀ
ਪਾ ਅਜਰ ਵਸਤੂ ਜਰਨੀ ਚਾਹੀਦੀ ਸੀ ਕੀਤੀ ਸਾਹਿਬਜ਼ਾਦੇ ਬੇਪਰਵਾਹੀ ਵੱਡੀ
ਸਤਿਗੁਰਾਂ ਨੂੰ ਲੱਗੀ ਨ ਮੂਲ ਚੰਗੀ ਚਿਹਰ ਉਤੇ ਹੈਰਾਨੀ ਆ ਛਾਈ ਵੱਡੀ
ਥੋੜੀ ਜਿਹੀ ਸੀ ਗਲ ਕਰਤਾਰ ਸਿੰਘਾ ਪਰ ਭਾਵੀ ਨੇ ਚੁਕ ਬਣਾਈ ਵੱਡੀ

ਸ੍ਰੀ ਅਟੱਲ ਰਾਇ ਨੂੰ ਗੁਰੂ ਜੀ ਨੇ ਨਾਰਾਜ਼ ਹੋਣਾ

ਏਨੇ ਚਿਰ ਨੂੰ ਬਾਬਾ ਅਟੱਲ ਰਾਏ ਬਾਹਰੋਂ ਖੇਡ ਦੀਵਾਨ ਵਿਚ ਆਂਵਦੇ ਨੇ
ਨਮਸ਼ਕਾਰ ਕਰ ਕੇ ਪਾਸ ਬੈਠ ਗਏ ਗੁਰੂ ਗੁਸੇ ਦੇ ਨਾਲ ਸੁਨਾਂਵਦੇ ਨੇ
ਪਾ ਅਜਰ ਵਸਤੂ ਜਰੀ ਗਈ ਨਾਹੀਂ ਜ਼ਾਹਿਰ ਕਰਨ ਲਗ ਪਏ, ਜਤਾਂਵਦੇ ਨੇ
ਪਿਤਾ ਰੰਜ ਹੋਏ ਵੇਖ ਕਰਤਾਰ ਸਿੰਘਾ ਬੜਾ ਮੰਨ ਦੇ ਵਿਚ ਪਛੁਤਾਂਵਦੇ ਨੇ

ਸ੍ਰੀ ਅਟੱਲ ਰਾਇ ਜੀ ਨੇ ਦੇਹ ਤਿਆਗਣੀ

ਗੁਰੂ ਪਿਤਾ ਜੀਦੇ ਦਿਲ ਰੰਜ ਹੋਇਆ ਸਾਡਾ ਕੰਮ ਇਹ ਉਹਨਾਂ ਨੂੰ ਭਾਇਆ ਨੇ
ਮਨ ਵਿਚ ਕੁਝ ਹੋਰ ਹੀ ਠਾਣ ਲਈ ਅਗੋਂ ਪਰਤ ਕੇ ਬਚਨ ਸੁਨਾਇਆ ਨੇ
ਨਮਸ਼ਕਾਰ ਕਰ ਕੇ ਓਥੋਂ ਚਲੇ ਗਏ ਜਾਂਦੇ ਹੋਇਆਂ ਨੂੰ ਗੁਰਾਂ ਬੁਲਾਇਆ ਨੇ
ਖੂੰਡੀ ਫੜ ਚੁਪ ਕੀਤਿਆਂ ਨਿਕਲ ਗਏ ਕਿਸੇ ਮੂੰਡੇ ਦੇ ਤਈਂ ਜਤਾਇਆ ਨੇ
ਕੌਲਸਰ ਦੇ ਚੜਦੇ ਵਲ ਜਾ ਕੇ ਲੰਮੇ ਪੈ ਗਏ, ਚਿੱਤ ਡੁਲਾਇਆ ਨੇ

ਚਾਦਰ ਤਾਣ ਸੌਂ ਗਏ ਕਰਤਾਰ ਸਿੰਘਾ ਮੁੜ ਪਰਤਕੇ ਅੰਗ ਹਿਲਾਇਆ ਨ

ਤਰਰਦਾਰ ਵਿਚ ਸੋਗ

ਕਿਸੇ ਆਣਕੇ ਦਸਿਆ ਗੁਰੂ ਜੀ ਨੂੰ ਸੋਮਾਂ ਦੁਖਾਂ ਦਾ ਡਿੱਠਾ ਮੈਂ ਫੁਟਾ ਹੋਇਆ
ਕੌਲਸਰ ਦੇ ਪਾਰਲੇ ਪਿਆ ਕੇਵੇ ਫਲ ਆਪਦੀ ਟਾਹਣੀ ਦਾ ਟੁਟਾ ਹੋਇਆ
ਤੋੜ ਫੁਲ ਗੁਲਾਬ ਦਾ ਸੁਟ ਦਿਤਾ ਜ਼ੋਰ ਮੌਤ ਹਨੇਰੀ, ਪਰੁਤਾ ਹੋਇਆ
ਛੋਟਾ ਸਾਹਿਬਜ਼ਾਦਾ ਕਰਤਾਰ ਸਿੰਘਾ ਚਾਦਰ ਤਾਣਕੇ ਸਦਾ ਲਈ ਸੁਤਾ ਹੋਇਆ

ਤਥਾ

ਇਕ ਦਮ ਫੈਲੀ ਗਲ ਚੌਕ ਅੰਦਰ ਜਿਨਾਂ ਸੁਣਿਆਂ ਹੋ ਬੇਜ਼ਾਰ ਰੋਏ
ਇਹ ਕੀ ਪਿਆ ਲੋਹੜਾ, ਇਹ ਕੀ ਗਜ਼ਬ ਹੋਇਆ ਦੁਖੀ ਹੋ ਸਾਰੇ ਨਰਨਾਰ ਰੋਏ
ਅਜੇ ਖੱਤਰੀ ਦੇ ਘਰੋਂ ਹੁਣੇ ਆਏ ਪਈ ਮੌਤ ਕਿਥੋਂ ਜ਼ਾਰੋ ਜ਼ਾਰ ਰੋਏ
ਮਹਿਲਾ ਵਿਚ ਓਸੇ ਵੇਲੇ ਖਬਰ ਹੋ ਗਈ ਵੀਰ ਭੈਣ ਸਾਰੇ ਭੁਬਾਂ ਮਾਰ ਰੋਏ
ਮਾਤਾ ਨਾਨਕੀ ਸਣੇ ਪਰਵਾਰ ਰੁੰਨਾ ਹੋ ਕੇ ਸਿਖ ਸੇਵਕ ਦੁਖਿਆਰ ਰੋਏ
ਗੁਰੂ ਮਹਿਲਾਂ ਅੰਦਰ ਹਾਹਾਕਾਰ ਮੱਚੀ ਸਾਰੇ ਨਗਰ ਵਾਸੀ ਆਂਸੂ ਢਾਰ ਰੋਏ
ਹੋਈ ਗਲ ਭੀ ਬੜੇ ਅਚੰਭੇ ਵਾਲੀ ਹੋ ਹੈਰਾਨ ਲੋਕੀ ਬੇ ਸ਼ੁਮਾਰ ਰੋਏ
ਰੁੰਨੇ ਸਭ ਹੀ ਲੋਕ ਕਰਤਾਰ ਸਿੰਘਾ ਡਾਢੇ ਦੁਖੀ ਹੋ ਬਾਬੇ ਦੇ ਯਾਰ ਰੋਏ

ਸ੍ਰੀ ਗੁਰੂ ਜੀ ਤੇ ਪਰਵਾਰ ਨੇ ਓਸ ਥਾਂ ਤੇ ਪਹੁੰਚਣਾ

ਉਠ ਗੁਰੂ ਜੀ ਸ੍ਰੀ ਅਕਾਲ ਤਖਤੋਂ ਜਿਥੇ ਦੇਹ ਪਈ ਓਥੇ ਜਾਂਵਦੇ ਨੇ
ਪੁਤ ਲਾਡਲਾ ਸੌਂ ਗਿਆ ਨੀਂਦ ਗਾੜ੍ਹੀ ਵੇਖ ਸ਼ੁਕਰ ਕਰਤਾਰ ਮਨਾਂਵਦੇ ਨੇ
ਏਨੇ ਚਿਰ ਨੂੰ ਪਹੁੰਚ ਪਰਵਾਰ ਗਿਆ ਵੀਰੋ ਸਣੇ *ਭਰਾ ਸਭ ਆਂਵਦੇ ਨੇ
ਵੇਖ ਵੀਰ ਨੂੰ ਲੇਟਿਆ ਧਰਤ ਉਤੇ ਝੁਕ ਝੁਕ ਕੇ ਗਲੇ ਲਗਾਂਵਦੇ ਨੇ
ਸ੍ਰੀ ਨਾਨਕੀ ਹੋ ਬੇ-ਸੁਧ ਡਿੱਗੀ ਦੁਖ ਪੁਤਾਂ ਦੇ ਕਾਲਜਾ ਖਾਂਵਦੇ ਨੇ
ਕਰੁਣਾ ਰਸ ਨੇ ਆਣ ਨਿਵਾਸ ਕੀਤਾ ਪਸ਼ੂ ਪੰਛੀ ਭੀ ਨੀਰ ਵਹਾਂਵਦੇ ਨੇ
ਸੋਹਣੀ ਸੂਰਤ ਪਈ ਲਿਸ ਲਿਸ ਕਰਦੀ ਇਹ ਕੀਹ ਹੋਗਿਆ ਲੋਕ ਸੁਣਾਂਵਦੇ ਨੇ
ਜਾਣੀ ਜਾਣ ਸਤਿਗੁਰੂ ਕਰਤਾਰ ਸਿੰਘਾ ਧੀਰਜ ਸਭ ਦੇ ਤਈਂ ਧਰਾਂਵਦੇ ਨੇ

ਸਤਿਗੁਰੂ ਜੀ ਨੇ ਸਭ ਨੂੰ ਧੀਰਜ ਦੇਣੀ

ਗੁਰਾਂ ਆਖਿਆ ਸ਼ੋਕ ਨੂੰ ਛੱਡ ਦੇਵੋ ਮਿਠਾ ਕਰਕੇ ਭਾਣਾ ਕਰਤਾਰ ਮੰਨੇ
ਸਾਡੇ ਪਾਸ ਅਮਾਨਤ ਰਾਮ ਦੀ ਸੀ ਓਹਦੇ ਹੁਕਮ ਨੂੰ ਕਰ ਸਤਿਕਾਰ ਮੰਨੇ

*ਬਾਬਾ ਗੁਰਦਿਤਾ ਜੀ ਪਿਛੋਂ ਕਰਤਾਰ ਪੁਰੋਂ ਆਏ ਸਨ।

ਏਸੇ ਤਰਾਂ ਹੀ ਚਾਲ ਸੰਸਾਰ ਦੀ ਏ ਭਾਣੇ ਵਿਚ ਹੋਈ ਸਾਰੀ ਕਾਰ ਮੰਨੋ
ਕਰੋ ਦਾਹ ਤਿਆਰੀ ਕਰਤਾਰ ਸਿੰਘਾ ਜਨਮ ਮਰਨ ਤੋਂ ਇਹਨਾਂ ਨੂੰ ਬਾਹਰ ਮੰਨੋ

ਸਸਕਾਰ ਦੀ ਤਿਆਰੀ

ਅੰਤ ਹੋਰ ਕੀਹ ਹੋਵਨੀ ਗਲ ਹੈਸੀ ਦਿਹ ਭੁਕ ਨੁਲਾਈ ਧੁਲਾਈ ਗਈ
ਚਿਖਾ ਓਸੇ ਹੀ ਥਾਊਂ ਬਣਾ ਕਰਕੇ ਉਪਰ ਕਰ ਅਰਦਾਸ ਰਖਾਈ ਗਈ
ਲੋਕ ਸਣੇ ਪਰਵਾਰ ਦੇ ਰੋਇ ਰਹੇ ਸਤਿਨਾਮ ਕਹਿ ਅਗਨਿ ਲਗਾਈ ਗਈ
ਦੇਹ ਜਲ ਹੋਈ ਖਾਕ ਕਰਤਾਰ ਸਿੰਘਾ ਸਾਖੀ ਥੋੜ੍ਹੇ ਦੇ ਵਿਚ ਮੁਕਾਈ ਗਈ

ਤਥਾ

ਲਿਖਿਆ ਵਿਚ ਇਤਿਹਾਸਦੇ ਏਸੇ ਤਰਾਂ ਚਿਖਾ ਲਗੇ ਸੀ ਜਦੋਂ ਬਣਵਾਨ ਗੁਰ ਜੀ
ਇਕ ਸਿਖ ਨੇ ਬੇਨਤੀ ਤਦੋਂ ਕੀਤੀ ਏਥੇ ਹੈ ਜੰਗਲ ਬੀਆਬਾਨ ਗੁਰ ਜੀ
ਏਥੇ ਕਿਸ ਨੇ ਆਵਨਾ ਜਾਵਨਾ ਹੈ ਡਰ ਲੋਕ ਉਜਾੜ ਤੋਂ ਖਾਨ ਗੁਰ ਜੀ
ਦਾਹ ਕਰੋ ਨਜ਼ਦੀਕ ਕਰਤਾਰ ਸਿੰਘਾ ਨੇੜੇ ਨਗਰ ਰਹੇ ਨਿਸ਼ਾਨ ਗੁਰ ਜੀ

ਵਾਕ ਕਵੀ.

ਗੁਰਾਂ ਸੁਣਕੇ ਆਖਿਆ ਓਸ ਤਾਈਂ ਅੰਮ੍ਰਿਤਸਰ ਆਬਾਦ ਅਪਾਰ ਹੋਵੇ
ਏਸ ਥਾਂ ਜਿਥੇ ਅਜ ਪਿਆ ਜੰਗਲ ਵਸੇਂ ਸ਼ਹਿਰ ਗੁੰਜਾਨ ਵਿਚਾਰ ਹੋਵੇ
ਕਿਸੇ ਸਮੇਂ ਨੂੰ ਏਸ ਥਾਂ ਬੜਾ ਸੋਹਣਾ *ਨੌ ਛੱਤਾ ਮਹੱਲ ਤਿਆਰ ਹੋਵੇ
ਭਗਤੀ ਪਰੇਮ ਦਾ ਏਥੇ ਪਰਵਾਹ ਚਲ ਲੱਖਾਂ ਜੀਆਂ ਦਾ ਸਦਾ ਉਧਾਰ ਹੋਵੇ
ਇਹ ਨਿਥਾਵਿਆਂ ਦਾ ਹੋਊ ਥਾਂ ਜ਼ਾਹਿਰ ਅੰਨ ਨਾਮ ਦਾ ਖੁਲਾ ਭੰਡਾਰ ਹੋਵੇ
ਅਠੇ ਪਹਿਰ ਹੀ ਵ੍ਰਤਦਾ ਰਹੂ ਲੰਗਰ ਨੰਗੇ ਭੁਖਿਆਂ ਸਦਾ ਆਧਾਰ ਹੋਵੇ
ਰਬੀ ਬਰਕਤਾਂ ਨਾਲ ਭਰਪੂਰ ਇਹ ਥਾਂ ਯਾਦਗਾਰ ਅਟੱਲ ਸੰਸਾਰ ਹੋਵੇ
ਬੇ-ਨਜ਼ੀਰ ਅਸਥਾਨ ਕਰਤਾਰ ਸਿੰਘਾ ਦਰਸ਼ਨ ਕੀਤਿਆਂ ਦੁਖ ਉਤਾਰ ਹੋਵੇ

ਤਥਾ

‡ਸੋਲਾਂ ਸੈ ਸਿਆਸੀਆ ਸਾਲ ਲਿਖਿਆ ਨੌਂ ਦਿਨ ਅੱਸੂ ਤਦੋਂ ਗਿਆ ਸੀ ਜੀ

---

*ਗੁਰੂ ਜੀ ਦੇ ਬਚਨ ਪੂਰੇ ਕਰਨ ਵਾਸਤੇ ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਬਾਬਾ ਸਾਹਿਬ ਜੀ ਦੀ ਨੌ ਛੱਤੀ ਬੇਮਿਸਾਲ ਇਮਾਰਤ ਬਨਾਉਣ ਦੀ ਸੇਵਾ ਕੀਤੀ ਸੀ। ਕੁਝ ਰਾਮਗੜੀਆਂ ਵਲੋਂ ਹੋਈ ਦਸੀ ਦੀ ਏ। ਦੇਖੋ ਬਾਰਾਂ ਮਿਸਲਾ 'ਪ੍ਰਕਾਸ਼ ਖਾਲਸਾ' ਸਫਾ ੧੦੦।

‡ਭਾਈ ਗਯਾਨ ਸਿੰਘ ਜੀ ੧੬੮੫ ਲਿਖਦੇ ਹਨ, ਸ੍ਰੀ ਅਟੱਲ ਰਾਏ ਜੀ ਦਾ ਜਨਮ ਸ੍ਰੀ ਨਾਨਕੀ ਜੀ ਦੀ ਕੁਖੋਂ ਕੱਤਕ ਪੁਨਿਆਂ ੧੬੭੬ ਨੂੰ ਹੋਇਆ ਤੇ ਨੌ ਬਰਸ ਦੇ ਹੋਕੇ ਜੋਤੀ ਜੋਤ ਸਮਾ ਗਏ।

ਦਸਵੀਂ ਥਿਤ ਹੈ ਲਿਖੀ ਗ੍ਰੰਥ ਕਾਰਾਂ ਗੁਰ ਪੁਰੀ ਵਾਸਾ ਬਾਬੇ ਲਿਆ ਸੀ ਜੀ
ਗੁਰਮਤਿ ਅਨੁਸਾਰ ਸਭ ਕਰਮ ਹੋਏ ਸ੍ਰੀ ਗ੍ਰੰਥ ਜੀ ਦਾ ਭੋਗ ਪਿਆ ਸੀ ਜੀ
ਹੇਤ ਪਰਉਪਕਾਰ ਕਰਤਾਰ ਸਿੰਘਾ ਨੌ ਵਰੇ ਬਾਬਾ ਜੱਗ ਤੇ ਰਿਹਾ ਸੀ ਜੀ

ਮੇਲਾ *ਦੀਪਮਾਲਾ

ਮੇਲਾ ਦੀਪਮਾਲਾ ਭਰਿਆ ਬਹੁਤ ਆਕੇ ਦੂਰੋਂ ਨੇੜਿਓਂ ਸੀ ਸਿਖੀ ਆਈ ਬਹੁਤੀ
ਕਾਰ ਭੇਟ ਦਸਵੰਧ ਦੀ ਕਰ ਕੱਠੀ ਸਿਖ ਸੰਗਤਾਂ ਮਾਇਆ ਚੜ੍ਹਾਈ ਬਹੁਤੀ
ਸਾਖੀ ਮੋਹਨ ਦੀ ਸੁਣ ਅਚਰਜ ਸਾਰੇ ਸਾਹਿਬਜ਼ਾਦੇ ਨੇ ਕਲਾ ਵਰਤਾਈ ਬਹੁਤੀ
ਜੋਤੀ ਜੋਤ ਸਮਾਉਣਾ ਬਾਬੇ ਜੀ ਦਾ ਸਾਰੀ ਸੰਗਤ ਸੁਣ ਬਿਸਮਾਈ ਬਹੁਤੀ
ਰੌਣਕ ਅੰਮ੍ਰਿਤਸਰ ਅਪਾਰ ਹੋਈ ਗੁਰਾਂ ਨਾਮ ਵਰਖਾ ਵਰਖਾਈ ਬਹੁਤੀ
ਵੇਖ ਗੁਰੂ ਪਰਤਾਪ ਕਰਤਾਰ ਸਿੰਘਾ ਸਾਰੀ ਸੰਗਤ ਦਿਲੋਂ ਹਰਖਾਈ ਬਹੁਤੀ

ਸਿਖਾਂ ਵਿਚ ਚਰਚਾ

ਇਕ ਦਿਨ ਮੁਖੀਏ ਕੁਝ ਸਿਖ ਬੈਠੇ ਚਰਚਾ ਗਯਾਨ ਵੈਰਾਗ ਹਿਲਾਇ ਭਾਈ
ਗੱਲ ਸਿਦਕ ਭਰੋਸੇ ਦੀ ਚਲ ਪਈ ਗੁਰੂ ਮਿਹਰ ਕਰ ਸਿਦਕ ਨਿਬਾਹਿ ਭਾਈ
ਮਾਇਆ ਬੜੀ ਪ੍ਰਬਲ ਕਰਤਾਰਦੀ ਏ ਸਾਰੇ ਜੀਆਂ ਦੇ ਤਾਈਂ ਭਰਮਾਇ ਭਾਈ
ਬਚ ਸਕੇ ਉਹ ਜੀਵ ਕਰਤਾਰ ਸਿੰਘਾ ਪੂਰਾ ਸਤਿਗੁਰੂ ਜਿਨਾ ਸਹਾਇ ਭਾਈ

ਭਾਈ ਗੁਰਦਾਸ ਜੀ

ਵਿਚੋਂ ਭਾਈਗੁਰਦਾਸਜੀ ਬੋਲਪਏ ਮਾਇਆ ਸਿਦਕੀਆਂ ਤਈਂ ਡੁਲਾਇ ਨਾਹੀਂ
ਸਤਿਗੁਰੂ ਜੇ ਸਾਂਗ ਵਰਤਾਏ ਕੋਈ ਪੂਰਾ ਸਿਖ ਦਿਲੋਂ ਭਰਮਾਇ ਨਾਹੀਂ
ਵੇਖੋ ਮਾਉਂ ਵਿਭਚਾਰਨੀ ਹੋਇ ਜੇਕਰ ਪੁਤ ਓਸਦੀ ਭੰਡੀ ਕਰਾਇ ਨਾਹੀਂ
ਗਊ ਫੜਕੇ ਰਤਨ ਜੇ ਨਿਗਲ ਜਾਵੇ ਪੇਟ ਪਾੜ ਕੇ ਕੋਈ ਕਢਾਇ ਨਾਹੀਂ
ਜੇਕਰ ਪਤੀ ਹੋਵੇ ਵਿਭਚਾਰ ਕਰਦਾ ਨਾਰ ਸਤੀ ਰਹਿ ਪਾਪ ਕਮਾਹਿ ਨਾਹੀਂ
ਜੇ ਚੰਮ ਦੇ ਦੰਮ ਚਲਾਉਣ ਹਾਕਮ ਉਜ਼ਰ ਨੌਕਰਾਂ ਦਾ ਮੂਲੋਂ ਕਾਇ ਨਾਹੀ
ਪੀਏ ਬਾਹਮਣੀ ਫੜ ਸ਼ਰਾਬ ਜੇਕਰ ਕੱਜ ਲੈਣ, ਪਰਦਾ ਕੋ ਫੁਲਾਇ ਨਾਹੀ
ਗੁਰ ਸਾਂਗ ਵਰਤਾਇ ਕਰਤਾਰ ਸਿੰਘਾ ਸਿਖ ਸਿਦਕ ਦੇ ਤਈਂ ਗਵਾਇ ਨਾਹੀਂ

ਭਾਈ ਗੁਰਦਾਸ ਜੀ ਨੇ ਇਹ ਪਉੜੀ ਉਚਾਰਨ ਕੀਤੀ

ਜੇ ਮਾਂ ਹੋਵੇ ਯਾਰਨੀ ਕਿਉਂ ਪੁਤ ਪਤਾਰੇ ॥
ਗਾਈਂ ਮਾਣਕ ਨਿਗਲਯਾ ਪੇਟ ਪਾੜ ਨ ਮਾਰੇ ॥

---

*ਏਸੇ ਦੀਪਮਾਲਾ ਤੇ ਕਰਤਾਰ ਪੁਰ ਦੇ ਵਾਸੀ ਪਰੇਮ ਚੰਦ ਸਿਲੀ ਖੱਤ੍ਰੀ ਦੀ ਬੇਟੀ ਨਾਲ ਸੂਰਜ ਮਲ ਦੀ ਕੁੜਮਾਈ ਹੋਈ।

ਜੇ ਪਿਰ ਬਹੁ ਘਰ ਹੰਢਣਾ ਸਤਿ ਰਖੈ ਨਾਰੇ ॥
ਅਮਰ ਚਲਾਵੈ ਚੰਮ ਦੇ ਚਾਕਰ ਵੀਚਾਰੇ ॥
ਜੇ ਮਦ ਪੀਤਾ ਬਾਹਮਣੀ ਲੋਇ ਲੁਝ ਸਾਹੇ।
ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨ ਹਾਰੇ ॥

ਹੋਰ ਸਿਖ

ਇਹ ਭਾਈ ਗੁਰਦਾਸ ਦੀ ਗੱਲ ਸੁਣਕੇ ਸਿਖਾਂ ਆਖਿਆ ਸਤਿਗੁਰੂ ਚਾਹਿ ਜੇਕਰ
ਓਹਦੀ ਮਾਇਆ ਅਗੇ ਕੌਣ ਠਹਿਰ ਸਕੇ ਸਾਂਗ ਵਰਤਕੇ ਆਪ ਭਰਮਾਇ ਜੇਕਰ
ਬੇੜਾ ਸੌਂਹ ਤੋਂ ਕਿਸ ਤਰਾਂ ਪਾਰ ਲੰਘੇ ਮੰਝ ਧਾਰ ਮਲਾਹ ਡੁਬਾਇ ਜੇਕਰ
ਰਹੇ ਕਿਵੇਂ ਅਡੋਲ ਕਰਤਾਰ ਸਿੰਘਾ ਸਿਖ ਤਈਂ ਸਤਿਗੁਰੂ ਭਲਾਇ ਜੇਕਰ

ਭਾਈ ਗੁਰਦਾਸ ਜੀ

ਭਾਈ ਜੀ ਦੇ ਮਨ ਕੁਝ ਮਾਨ ਹੈਸੀ ਕਹਿੰਦੇ ਸਿਖ ਕਚੇ ਹਰ ਥਾਂ ਥਿੜਕਦੇ ਨੇ
ਪਕੇ ਸਿਖ ਅਡੋਲ ਹਰ ਵਕਤ ਰਹਿੰਦੇ ਬੇਸਿਦਕੇ ਸਦਾ ਹੀ ਝਿਰਕਦੇ ਨੇ
ਹਰ ਥਾਂ ਤੇ ਕਦਮ ਸੰਭਾਲ ਧਰਦੇ ਰਖਣ ਸਬਰ, ਸੰਤੋਖ, ਨ ਥਿੜਕਦੇ ਨੇ
ਕੱਚੇ ਭੁੜਕਦੇ ਹੈਨ ਕਰਤਾਰ ਸਿੰਘਾ ਭੁਜੇ ਹੋਏ ਦਾਣੇ ਨਾਹੀਂ ਤਿੜਕਦੇ ਨੇ

ਇਹ ਚਰਚਾ ਸਤਿਗੁਰਾਂ ਨੇ ਸੁਣਕੇ ਵਿਚਾਰ ਕਰਨੀ

ਚਰਚਾ ਸੁਣੀ ਸਾਰੀ ਸਤਿਗੁਰੂ ਜੀ ਨੇ ਕਿਹਾ ਭਾਈ ਜੀ ਮਾਨ ਹੰਕਾਰ ਹੋਇਆ
ਸਿਖੀ ਸਿਦਕ ਦੇ ਨਾਲ ਹੰਕਾਰ ਬੁਰਾ ਪੈਂਦਾ ਦੁਖ ਹਿਰਦ ਬੁਰਿਆਰ ਹੋਇਆ
ਫਲ ਏਸਦਾ ਸਿਖੀ ਤੋਂ ਡਿਗ ਜਾਣਾ ਫਿਕਰ ਸਤਿਗੁਰੂ ਜੀ ਤਈਂ ਭਾਰ ਹੋਇਆ
ਲਗੇ ਕਰਨ ਇਲਾਜ ਕਰਤਾਰਸਿੰਘਾ ਭਾਈਗੁਰਦਾਸ ਦਾ ਰਿਦਾ ਬੀਮਾਰ ਹੋਇਆ

ਵਾਕ ਕਵੀ

ਏਸ ਗਲ ਤੋਂ ਮਿਲਦੀ ਸਿਖਯਾ ਜੋ ਕਰੀਏ ਓਸ ਦੇ ਵਲ ਧਿਆਨ ਭਾਈ
ਇਕਥੋੜੀ ਜਹੀ ਗਲ ਤੋਂ ਥਿੜਕ ਗਏ ਭਾਈ ਸਾਹਿਬ ਜਹੇ ਚਤੁਰ ਸੁਜਾਨ ਭਾਈ
ਡਿਗਦੇ ਸਿਖੀ ਤੋਂ ਗੁਰੂ ਨੂੰ ਨਜ਼ਰਆਏ ਪਿਆ ਫਿਕਰ ਬਚਾਉਨ ਦਾ ਆਨ ਭਾਈ
ਸਿਖ ਅਜੀਂ ਭੀ ਸਦੀਦੇ ਨਾਮ ਮਾਤਰ ਕਰਨੀ ਚਾਹੀਦੀ ਜ਼ਰਾ ਪਛਾਨ ਭਾਈ
ਹਰ ਗਲ ਦਿਖਲਾਵੇ ਦੀ ਅਸੀਂ ਕਰਦੇ ਸਾਡੀ ਉਸਤਤ ਕਰੇ ਜਹਾਨ ਭਾਈ
ਯਾ ਵਿਚ ਭਰਾਵਾਂ ਧਨਾਢ ਬਣੀਏਂ ਲੋਕ ਅਦਬ ਅਦਾਬ ਰਖਾਨ ਭਾਈ
ਯਾ ਮਿਲ ਜਾਇ ਲੀਡਰੀ ਕਿਸੇ ਥਾਂ ਦੀ ਸਾਡਾ ਬਣ ਜਾਵੇ ਉਚਾ ਸ਼ਾਨ ਭਾਈ
ਯਾ ਖੁਲ ਰੁਜ਼ਗਾਰ ਦਾ ਜਾਇ ਰਸਤਾ ਯਾ ਭੁਖ ਹਕੂਮਤ ਦੀ ਜਾਨ ਭਾਈ
ਸਿਖੀ ਸੇਵਾ ਸਾਡੀ ਹੋਛੇ ਮਤਲਬਾਂ ਦੀ ਦਿਲੀਂ ਉੱਸਰੇ ਬੁਰਜ ਅਭਿਮਾਨ ਭਾਈ

ਦਸੋ, ਹੋਇਗਾ ਕੀਹ ਫੇਰ ਹਾਲ ਸਾਡਾ ਹੀਲਾ ਬਚਣਦਾ ਕਿਹੜਾ ਸਿਆਨ ਭਾਈ
ਅਸੀਂ ਰੋਗ ਹੰਕਾਰ ਦੇ ਗ੍ਰਸੇ ਹੋਏ ਹਾਂ ਮਰੀਜ਼ ਪਕੇ ਲਿਹੋ ਜਾਨ ਭਾਈ
ਟ ਕੇ ਜਾਵਾਂਗੇ ਪਿਛਾਂ ਕਰਤਾਰ ਸਿੰਘਾ ਜਦੋਂ ਲੈਣਗੇ ਗੁਰੂ ਇਮਤਿਹਾਨ ਭਾਈ

ਭਾਈ ਗੁਰਦਾਸ ਜੀ ਦੀ ਪਰਖ ਹੋਣੀ

ਦਿਨ ਪੰਦਰਾਂ ਕੂ ਜਦੋਂ ਬੀਤ ਗਏ ਭਾਈ ਸਾਹਿਬ ਨੂੰ ਗੁਰੂ ਫੁਰਮਾਵੰਦੇ ਨੇ
ਕੁਝ ਚਾਹੀਦੇ ਬੇਮਿਸਾਲ ਘੋੜੇ ਵਡੇ ਮੁਲ ਦੇ ਸਾਹਿਬ ਸੁਨਾਵੰਦੇ ਨੇ
ਘੋੜੇ ਕਾਬਲੀ ਸਾਡੀ ਦਲੀਲ ਚਾਹੇ ਜਾਵੋ ਤੁਸੀਂ ਲਿਆਵੋ, ਜਤਾਵੰਦੇ ਨੇ
ਮੋਹਰਾਂ ਨਕਦ ਪੰਜਾਹ ਹਜ਼ਾਰ ਦੀਆਂ ਦੇਇ ਝਟ ਤਜਾਰ ਕਰਾਵੰਦੇ ਨੇ
ਭਾਈ ਸਾਹਿਬ ਨੂੰ ਸਗੋਂ ਹੰਕਾਰ ਹੋਇਆ ਗੁਰੂ ਮੇਰਾ ਇਤਬਾਰ ਰਖਾਵੰਦੇ ਨੇ
ਤਾਹੀਏਂ ਭੇਜਦੇ ਨੇ ਵਡੇ ਕੰਮ ਲਈ ਘਰ ਜਾਇ ਤਜਾਰੀ ਵਜਾਵੰਦੇ ਨੇ
ਦੂਨੀ ਚੰਦ ਮੁਨਸ਼ੀ ਜੋ ਪਸ਼ੌਰ ਵਾਲਾ, ਹਰੇ ਕਾਬਲੀ ਸਣੇ ਬੁਲਾਵੰਦੇ ਨੇ
ਭਾਈ ਸਾਹਿਬ ਦੇ ਨਾਲ ਇਹ ਦੋਇੰ ਕੀਤੇ ਸੇਵਕ ਕੁਝ ਕੂ ਨਾਲ ਚਲਾਵੰਦੇ ਨੇ
ਘੋੜੇ ਮੁਲ ਕਰਕੇ ਸਾਡੇ ਪਾਸ ਭੇਜੋ ਜੇਕਰ ਆਉਣ ਪਸੰਦ ਠਹਿਰਾਵੰਦੇ ਨੇ
ਪਹੁੰਚੇ ਹੁਕਮ ਸਾਡਾ ਤਦੋਂ ਮੁਲ ਦੇਣਾ ਇਉਂ ਕਰਨਾ ਗੁਰੂ ਸਮਝਾਵੰਦੇ ਨੇ
ਖੁਸ਼ੀ ਨਾਲ ਲੈ ਆਗਿਆਂ ਰਵਾ ਹੋਏ ਮੂੰਹ ਕਾਬਲ ਵਲ ਰਖਾਵੰਦੇ ਨੇ
ਪਿਆਰੇ ਸਿੱਖ ਦੇ ਦਿਲੋਂ ਕਰਤਾਰ ਸਿੰਘਾ ਕਿਵੇਂ ਤਾ ਦੇਇ ਮੈਲ ਗਵਾਵੰਦੇ ਨੇ

ਮੁਨਸ਼ੀ ਦੂਨੀ ਚੰਦ ਦਾ ਸਿਦਕ

ਭਾਈ ਸਾਹਿਬ ਪਿਸ਼ੌਰ ਦੇ ਵਿਚ ਪਹੁੰਚੇ ਕੁਝ ਦਿਨ ਸਿੱਖਾਂ ਅਟਕਾਇ ਓਥੇ
ਸਤਿਸੰਗ ਦਾ ਆਣ ਪਰਵਾਹ ਚਲਿਆ ਆਉਣ ਸੰਗਤਾਂ ਹੁੰਮ ਹੁਮਾਇ ਓਥੇ
ਦੂਨੀ ਚੰਦ ਦਾ ਨੇੜੇ ਗਿਰਾਂ ਹੈਸੀ ਓਹਦਾ ਭਾਈ ਆ ਖਬਰ ਸੁਨਾਇ ਓਥੇ
ਤੇਰੀ ਇਸਤ੍ਰੀ ਸਖਤ ਬੀਮਾਰ ਪਈ ਖਬਰ ਲੈ ਆ ਅਜੇ ਹੀ ਜਾਇ ਓਥੇ
ਦੂਨੀ ਚੰਦ ਨ ਕੁਝ ਭੀ ਜਵਾਬ ਦਿਤਾ ਉਹ ਰਾਤ ਵੀ ਲਈ ਲੰਘਾਇ ਓਥੇ
ਦਿਨ ਦੂਸਰੇ ਫੇਰ ਕਰਤਾਰ ਸਿੰਘਾ ਓਦੂੰ ਖਬਰ ਬੁਰੀ ਪਹੁੰਚੀ ਆਇ ਓਥੇ

ਤਥਾ

ਦਿਨ ਦੂਸਰੇ ਇਕ ਹਮਸਾਇ ਆ ਕੇ ਦੂਨੀ ਚੰਦ ਦੇ ਤਈਂ ਸੁਨਾਇਆ ਜੀ
ਤੇਰੇ ਘਰ ਡਾਕਾ ਪਿਆ ਰਾਤ ਅੱਧੀ, ਤੇਰੇ ਪੁਤ ਨੂੰ ਮਾਰ ਮੁਕਾਇਆ ਜੀ
ਤੇਰੀ ਔਰਤ ਮੋਈ ਨਾਲ ਹਾਹੁਕਿਆਂ ਦੇ ਹੋਣੀ ਘਰ ਬਰਬਾਦ ਕਰਾਇਆ ਜੀ
ਚਲ ਝਬਦੇ ਘਰ ਦੀ ਸਾਰ ਲੈ ਤੂੰ ਸੁਣ ਸਿੱਖ ਨ ਚਿਤ ਡੁਲਾਇਆ ਜੀ

ਜੋ ਹੁਕਮ ਕਰਤਾਰ ਸੋ ਹੋਇ ਗਿਆ ਦੁਨੀ ਚੰਦ ਨੇ ਅਗੋਂ ਸੁਨਾਇਆ ਜੀ
ਮੈਂ ਕੰਮ/ਸਤਿਗੁਰਾਂ ਦੇ ਜਾਇ ਰਿਹਾ ਵਡਾ ਫਰਜ਼ ਮੇਰੇ ਜ਼ੁਮੇਂ ਆਇਆ ਜੀ
ਜਦ ਤਕ ਨ ਉਹ ਸਿਰੇ ਚੜ ਜਾਵੇ ਕੰਮ ਹੋਰਨਾਂ ਤਈਂ ਭੁਲਾਇਆ ਜੀ
ਸਿਖ ਰਿਹਾ ਅਡੋਲ ਕਰਤਾਰ ਸਿੰਘਾ ਮੋਹ ਮਮਤਾ ਨੂੰ ਠੇਢਾ ਲਾਇਆ ਜੀ

ਕਾਬਲ ਪਹੁੰਚਕੇ ਘੋੜ ਖ੍ਰੀਦਣ

ਕੁਝ ਦਿਨ ਪਸ਼ੌਰ ਰਹਿ ਚਲੇ ਗਏ ਰਾਹ ਵਿਚ ਲਗੇ ਅਗੇ ਦਿਨ ਥੋੜੇ
ਕਾਬਲ ਪਹੁੰਚ ਕੇ ਡੇਰਾ ਲਗਾਇ ਦਿਤਾ ਸਦ ਨਾਲ ਦਲਾਲਾਂ ਦੇ ਹਥ ਜੋੜੇ
ਜਿਸ ਤਰਾਂ ਦੇ ਚਾਹੁੰਦੇ ਗੁਰੂ ਸਾਹਿਬ ਓਸ ਤਰਾਂ ਦੇ ਆਂਵਦੇ ਨਜ਼ਰ ਘੋੜੇ
ਫਿਰ ਟੁਰ ਕੇ ਬਹੁਤ ਕਰਤਾਰ ਸਿੰਘਾ ਲਏ ਚਾਲੀ ਹਜ਼ਾਰ ਤੋਂ ਪੰਜ ਘੋੜੇ

ਕਾਬਲ ਤੋਂ ਗੁਰਾਂ ਦੇ ਪਸੰਦ ਹੋਣ ਲਈ ਘੋੜੇ ਭੇਜਣੇ

ਕੀਤਾ ਫੈਸਲਾ ਨਾਲ ਸੌਦਾਗਰਾਂ ਦੇ ਘੋੜੇ ਗੁਰਾਂ ਦੇ ਪਾਸ ਪੁਚਾਇ ਜਾਵਨ
ਜੇਕਰ ਉਨ੍ਹਾਂ ਦੀ ਮਰਜ਼ੀ ਮੁਤਾਬਕ ਹੋਇ ਟਕੇ ਗਿਣਕੇ ਫੇਰ ਦੁਵਾਇ ਜਾਵਨ
ਉਹ ਸੌਦਾਗਰ ਜਾਣਦੇ ਗੁਰੂ ਜੀ ਨੂੰ ਓਹਨਾਂ ਕਿਹਾ ਬੇਸ਼ਕ ਦਿਖਾਇ ਜਾਵਨ
ਕਰ ਫੈਸਲਾ ਘੋੜ ਰਵਾਨਾ ਕੀਤੇ ਸਾਂਭ ਅੰਮ੍ਰਿਤਸਰ ਲੈ ਜਾਇ ਜਾਵਨ
ਨਾਲ ਸਿਖ ਦੇਇਕੇ ਓਥੋਂ ਟੋਰ ਦਿਤੇ ਰਾਹਾਂ ਵਿਚ ਸੁਖਲੇ ਰਖਾਇ ਜਾਵਨ
ਆ ਗਏ ਪਸੰਦ ਕਰਤਾਰ ਸਿੰਘਾ ਹੁਕਮ ਪਹੁੰਚਿਆ ਟਕੇ ਮੁਕਾਇ ਜਾਵਨ

ਅਚਰਜ ਖੇਡ

ਹੁਕਮ ਪਹੁੰਚਿਆ 'ਘੋੜੇ ਪਸੰਦ ਆ ਗਏ' ਭੇਜ ਸਿਖ ਸੌਦਾਗਰ ਬੁਲਾਇ ਭਾਈ
ਆ ਗਏ ਹਿਸਾਬ ਮੁਕਾਨ ਖਾਤਰ ਬਾਹਰ ਤੰਬੂਓਂ ਸਭ ਬੈਠਾਇ ਭਾਈ
ਤੰਬੂ ਵਿਚ ਗੁਰਦਾਸ ਜੀ ਗਏ ਕੱਲੇ ਚਾਬੀ ਲਾ ਬੰਦੂਕ ਖੁਲਾਇ ਭਾਈ
ਥਾਂ ਮੋਹਰਾਂ ਦੇ ਠੀਕਰਾਂ ਨਜ਼ਰ ਆਈਆਂ ਗਏ ਵੇਖਦੇ ਸਾਰ ਘਬਰਾਇ ਭਾਈ
ਕਿਸੇ ਨੌਕਰ ਨੇ ਕੀਤੀ ਬੇਈਮਾਨੀ ਅਸੀਂ ਗਏ ਭਾਰਾ ਧੋਖਾ ਖਾਇ ਭਾਈ
ਮੋਹਰਾਂ ਕਢ ਕੇ ਠੀਕਰਾਂ ਪਾਈਆਂ ਨੇ ਵੇਲੇ ਸਿਰ ਦਿਤਾ ਦਗਾ ਆਇ ਭਾਈ
ਘੋੜੇ ਅੰਮ੍ਰਿਤਸਰ ਨੇ ਪਹੁੰਚ ਚੁਕੇ ਕਿਥੋਂ ਦੇਵੀਏ ਮੁਲ ਚੁਕਾਇ ਭਾਈ
ਬਾਦਸ਼ਾਹੀ ਏਧਰ ਹੈਗੀ ਮੁਸਲਮਾਨੀ ਸਾਨੂੰ ਦੇਣਗੇ ਫੜ ਮਰਵਾਇ ਭਾਈ
ਕਿਥੋਂ ਚਾਲੀ ਹਜ਼ਾਰ ਰੁਪੱਯਾ ਦੇਵਾਂ ਡਾਢਾ ਗਿਆ ਦਿਮਾਗ ਚਕਰਾਇ ਭਾਈ
ਨਿਕਲ ਚਲੀਏ ਏਥੋਂ ਕਰਤਾਰ ਸਿੰਘਾ ਪਕੀ ਲਈ ਸਲਾਹ ਠਹਿਰਾਇ ਭਾਈ

ਭਾਈ ਗੁਰਦਾਸ ਜੀ ਨੇ ਤੰਬੂ ਪਾੜ ਕੇ ਚੋਰੀ ਨਿਕਲ ਜਾਣਾ

ਬੈਠੇ ਬਾਹਰ ਸੌਦਾਗਰ ਉਡੀਕ ਰਹੇ ਅੰਦਰ ਖੇਲ ਅਸਚਰਜ ਵਰਤਾਇ ਗਏ

ਮਾਯਾ ਭਾਈ ਜੀ ਤਈਂ ਉਖੇੜ ਦਿਤਾ ਸਭ ਗਿਆਨ ਤੇ ਧਿਆਨ ਭੁਲਾਏ ਗਏ
ਸੁਝੀ ਕੋਈ ਨ ਸੋਚਦੇ ਬਹੁਤ ਰਹੇ ਛਡ ਹੌਂਸਲਾ ਅੰਤ ਘਬਰਾਏ ਗਏ
ਤੰਬੂ ਪਾੜ ਕੇ ਪਿਛੋਂ ਦੀ ਨਿਕਲ ਚੋਰੀ ਚੁਪ ਕੀਤੇ ਹੀ ਕਦਮ ਉਠਾਏ ਗਏ
ਨਿਕਲੇ ਆਪਣਾ ਆਪ ਛੁਪਾ ਕਰਕੇ ਦੂਰ ਡੇਰਿਓਂ ਚੱਲ ਕੇ ਆਏ ਗਏ
ਮਾਇਆ ਗੁਰਾਂ ਦੀ ਸਖਤ ਕਰਤਾਰ ਸਿੰਘਾ ਗੁਰਦਾਸ ਜੇਹੇ ਭੀ ਤਿਲਕਾਏ ਗਏ

ਭਾਈ ਗੁਰਦਾਸ ਜੀ ਨੇ ਕਾਂਸ਼ੀ ਨੂੰ ਚਲਿਆਂ ਜਾਣਾ

ਅੰਮ੍ਰਿਤਸਰ ਜਾਕੇ ਮੂੰਹ ਦਿਆਂਗਾ ਕੀਹ ਗੁਰੂ ਕਹਿਣਗੇ ਪੂਤੀਆਂ ਪਾ ਆਇਆ
ਮੋਹਤਬਿਰ ਕਰ ਭੇਜਿਆ ਜ਼ਰ ਦੇ ਕੇ ਖਾ ਆਇਆ ਯਾਂ ਕਿਤੇ ਖੁਹਾ ਆਇਆ
ਗੁਰ ਸਿਖ ਸਾਰੇ ਠੱਠਾ ਕਰਨਗੇ ਜੀ ਭਰਮ ਭੂਤ ਦਾ ਰੂਪ ਵਟਾ ਆਇਆ
ਹੁਣ ਜਾ ਕੇ ਸਿਰ ਲੁਕਾਂ ਕਿਥੇ ਬੁਰਾ ਦਿਲ ਦੇ ਵਿਚ ਘਬਰਾ ਆਇਆ

ਤਥਾ

ਅੱਧ *ਮੱਘਰ ਗਿਆ ਸੀ ਪਏ ਸਰਦੀ ਨੰਗੇ ਪੈਰ ਭਾਈ ਹੋਰੀ ਜਾ ਰਹੇ
ਭੁਖ ਤਰੇਹ ਥਕੇਵੇਂ ਨੇ ਚੂਰ ਕੀਤੇ ਵਿਚ ਮਨਜ਼ਲਾਂ ਦੁਖ ਉਠਾ ਰਹੇ
ਕਈਆਂ ਦਿਨਾਂ ਪਿਛੋਂ ਕਾਂਸ਼ੀ ਜਾ ਪਹੁੰਚੇ ਧਰਮਸਾਲ ਜਾ ਕੇ ਡੇਰਾ ਲਾ ਰਹੇ
ਕਾਬਲ ਹੋਈ ਸੁ ਸੁਣੋ ਕਰਤਾਰ ਸਿੰਘਾ ਵਲ ਤੰਬੂ ਸੁਦਾਗਰ ਤਕਾ ਰਹੇ

ਸੌਦਾਗਰਾਂ ਦੀ ਹੈਰਾਨਗੀ

ਬਾਹਰ ਬੈਠਿਆਂ ਬਹੁਤ ਉਡੀਕ ਕੀਤੀ ਇਕ ਦੂਸਰੇ ਤਾਈਂ ਸੁਨਾਨ ਸਾਰੇ
ਭਾਈ ਸਾਹਿਬ ਨ ਤੰਬੂਓਂ ਬਾਹਰ ਆਏ ਅੰਤ ਉਠਕੇ ਅੰਦਰ ਜਾਨ ਸਾਰੇ
ਤੰਬੂ ਪਾਟਾ ਤੇ ਖੁਲਾ ਸੰਦੂਕ ਪਿਆ ਹੋਏ ਵੇਖ ਕੇ ਸਖਤ ਹੈਰਾਨ ਸਾਰੇ
ਕੌਣ ਭਾਈ ਜੀ ਨੂੰ ਫੜ ਲੈ ਗਿਆ ਏ ਨੇੜੇ ਦੂਰ ਧਿਆਨ ਦੁੜਾਨ ਸਾਰੇ
ਅੰਤ ਪਤਾ ਨਿਸ਼ਾਨ ਨ ਕੋਈ ਮਿਲਿਆ ਵਿਚ ਦਿਲਾਂ ਦੇ ਬਹੁਤ ਪਛਤਾਨ ਸਾਰੇ
ਦੁਨੀ ਚੰਦ ਜੀ ਕੱਢ ਕੇ ਸਭ ਮੋਹਰਾਂ ਗਿਣ ਝਟ ਹਿਸਾਬ ਦੁਕਾਨ ਸਾਰੇ
ਕੁਝ ਦਿਨ ਉਡੀਕ ਕਰ ਭਾਈ ਜੀ ਦੀ ਹੋ ਉਦਾਸ ਤੇ ਡੇਰਾ ਉਠਾਨ ਸਾਰੇ
ਪਹੁੰਚੇ ਅੰਮ੍ਰਿਤਸਰ ਕਰਤਾਰ ਸਿੰਘਾ ਕਥਾ ਗੁਰਾਂ ਨੂੰ ਖੋਲ ਸੁਨਾਨ ਸਾਰੇ

---

*੧੬੪੯ ਬਿਕ੍ਰਮੀ।

ਵਾਕ ਕਵੀ

ਦੁਨੀ ਚੰਦ ਦੇ ਤਈਂ ਸਲਾਹਿਆ ਗੁਰ ਜੀ ਓਹਦੇ ਸਿਦਕ ਤੇ ਖੁਸ਼ ਅਪਾਰ ਹੋਏ
ਬਾਕੀ ਸਿਖਾਂ ਨੂੰ ਬਖਸ਼ੀਆਂ ਬਹੁਤ ਖੁਸ਼ੀਆਂ ਮਿਹਰਬਾਨ ਦਿਆਲ ਦਾਤਾਰ ਹੋਏ
ਗੱਲ ਭਾਈ ਗੁਰਦਾਸ ਦੀ ਸੁਣੀ ਸਾਰੀ ਹੱਸ ਹੱਸ ਦੋਹਰੇ ਬਖਸ਼ਣਹਾਰ ਹੋਏ
ਸੁਣੋ ਕਾਂਸ਼ੀ ਦੀ ਗੱਲ ਕਰਤਾਰ ਸਿੰਘਾ ਓਥੇ ਕਿਸ ਤਰਾਂ ਦਿਨ ਗੁਜ਼ਾਰ ਹੋਏ

ਕਾਂਸ਼ੀ ਵਿਚ ਭਾਈ ਗੁਰਦਾਸ ਜੀ ਦਾ ਪਰਚਾਰ

ਕਾਂਸ਼ੀ ਵਿਚ ਜਾ ਕੇ ਗੁਰਦਾਸ ਟਿਕਿਆ ਗੁਰ ਸਿਖਾਂ ਨੇ ਲਿਆ ਪਛਾਨ ਭਾਈ
ਸਿਖੀ ਸ਼ਹਿਰ ਦੇ ਵਿਚ ਹੀ ਬਹੁਤ ਸਾਰੀ ਸਿਖ ਮਿਲਨ ਲਗੇ ਆਨ ਆਨ ਭਾਈ
ਲੱਗੀ ਖਾਤਰ ਤਵਾਜਿਆ ਹੋਣ ਚੰਗੀ ਸਤਿਸੰਗ ਬਣ ਗਿਆ ਮਹਾਨ ਭਾਈ
ਭਾਵੇਂ ਚੋਰੀ ਹੀ ਗਿਆ ਗੁਰਦਾਸ ਹੈ ਸੀ, ਹੈਸੀ ਅੰਦਰ ਪਰੇਮ ਦੀ ਖਾਨ ਭਾਈ
ਫੁਟ ਫੁਟਕੇ ਚਸ਼ਮੇ ਵਗਣ ਲਗੇ ਸਿਖੀ ਸਾਗਰੋਂ ਧਰੇ ਧਿਆਨ ਭਾਈ
ਚੰਦ ਬੱਦਲਾਂ ਵਿਚ ਨ ਰਹੇ ਛਿਪਿਆ ਲਾਲ ਚਮਕਣੋ ਰਹੇ ਨ ਜਾਨ ਭਾਈ
ਚੰਦਨ ਘੇਰਿਆ ਢੱਕ ਪਲਾਸ ਅੰਦਰ ਪਾਰਸ ਢਕਿਆ ਹੇਠ *ਪਖਾਨ ਭਾਈ
ਗੁਣ ਆਪਨਾ ਕਦੇ ਗੁਵਾਂਵਦੇ ਨਾਹੀਂ ਜਿਥੇ ਚਲਾ ਜਾਵੇ ਵਿਦਵਾਨ ਭਾਈ
ਸ਼ੁਰੂ ਕਰ ਦਿਤਾ ਪਰਚਾਰ ਸਿਖੀ ਕਥਾ ਬਾਰਤਾ ਲਗੇ ਸੁਨਾਨ ਭਾਈ
ਆਪ ਬੜੇ ਭਾਰੇ ਕਵੀਰਾਜ ਹੈਸਨ, ਰਸ ਅਸਰ ਸੀ ਵਿਚ ਜਬਾਨ ਭਾਈ
ਵਿਚ ਦਿਨਾਂ ਦੇ ਹੋਏ ਮਸ਼ਹੂਰ ਭਾਰੇ ਲੱਗਣ ਲੱਗ ਪਏ ਵਡੇ ਦੀਵਾਨ ਭਾਈ
ਚਰਚਾ ਹੋਣ ਲਗੀ ਵਿਚ ਮੰਦਰਾਂ ਦੇ ਪਾਂਡ ਲਗ ਪਏ ਖੁਨਸਾਨ ਭਾਈ
ਪਹੁੰਚੀ ਰਾਜੇ ਨੂੰ ਖਬਰ ਕਰਤਾਰ ਸਿੰਘਾ ਆਯਾ ਸਿਖ ਇਕ ਚਤੁ ਸੁਜਾਨ ਭਾਈ

ਭਾਈ ਜੀ ਦਾ ਕਾਂਸ਼ੀ ਦੇ ਰਾਜੇ ਨਾਲ ਮਿਲਾਪ

ਇਹ ਭੀ ਕੈਦ ਹੈਸੀ ਗੁਵਾਲੀਯਰ ਰਾਜਾ ਛੇਵੇਂ ਸਤਿਗੁਰਾਂ ਇਹਨੂੰ ਛੁਡਾਇਆ ਜੀ
ਰਾਜਾ ਜਾਣਦਾ ਉਸ ਉਪਕਾਰ ਨੂੰ ਸੀ ਉਹ ਅਹਿਸਾਨ ਨ ਮਨੋ ਭੁਲਾਇਆ ਜੀ
ਓਹਦੇ ਦਿਲ ਪਰੇਮ ਸੀ ਸਤਿਗੁਰਾਂ ਦਾ ਇਹ ਪ੍ਰਸੰਗ ਉਸਨੇ ਸੁਣ ਪਾਇਆ ਜੀ
ਇਕ ਖਾਸ ਮੁਸਾਹਿਬ ਗੁਰੂ ਜੀ ਦਾ, ਹੈ ਸ਼ਹਿਰ ਮੇਰੇ ਵਿਚ ਆਇਆ ਜੀ
ਗਜ਼ਾਨਵਾਨ ਅਤੇ ਵਿਦਵਾਨ ਭਾਰਾ ਰਾਜੇ ਦਰਸ ਕਰਨਾ ਦਿਲੋਂ ਚਾਇਆ ਜੀ
ਆਇਆ ਚੱਲਕੇ ਆਪ ਕਰਤਾਰ ਸਿੰਘਾ, ਜ਼ਰ ਨਕਦੀ ਭੇਟ ਲਿਆਇਆ ਜੀ

*ਪੱਥਰ

ਤਬਾ

ਗੁਰ ਸਿਖ ਨੂੰ ਸਮਝ ਸਰੂਪ ਗੁਰ ਦਾ ਰਾਜਾ ਆ ਅਗੋਂ ਨਮਸ਼ਕਾਰ ਕਰਦਾ
ਜ਼ਰ, ਨਕਦੀ, ਕੱਪੜਾ ਹੋਰ ਚੀਜ਼ਾਂ ਭੇਟਾ ਰੱਖਕੇ ਅਦਬ ਸਤਿਕਾਰ ਕਰਦਾਂ
ਭਾਈ ਸਾਹਿਬ ਬੜੇ ਸਮਝਦਾਰ ਹੈਸਨ ਪ੍ਰਸ਼ਨ ਉਤਰ ਰਾਜਾ ਕਈ ਵਾਰ ਕਰਦਾ
ਗੱਲ ਬਾਤ ਕਰਕੇ ਬੜਾ ਹੋਇਆ ਗੁਰੂ ਘਰ ਤੇ ਪਰੇਮ ਅਪਾਰ ਕਰਦਾ
ਮਨੋ ਤਨੋ ਸੱਚਾ ਸੇਵਕ ਹੋਏ ਗਿਆ ਮਿਲੇ ਆਗਿਆ ਸੋ ਅੰਗੀਕਾਰ ਕਰਦਾ
ਭਾਈ ਸਾਹਿਬ ਦਾ ਮਾਨ ਕਰਤਾਰ ਸਿੰਘਾ ਰਾਜਾ ਗੁਰੂ ਸਮਾਨ ਸ਼ੁਮਾਰ ਕਰਦਾ

ਵਾਕ ਕਵੀ

ਰਾਜਾ ਸੇਵਕ ਹੋਯਾ ਗੁਰਦਾਸ ਜੀ ਦਾ ਅਸਰ ਸ਼ਹਿਰ ਉਤੇ ਪਿਆ ਬੜਾ ਭਾਰਾ
ਬਹੁਤ ਲੋਕ ਸਤਿਗੁਰਾਂ ਦੇ ਸਿਖ ਬਣ ਗਏ ਗੁਰਬਾਣੀ ਦਾ ਹੋਯਾ ਪ੍ਰਚਾਰ ਜ਼ਾਹਰਾ
ਰਾਜਾ ਰੋਜ਼ ਦੀਵਾਨ ਵਿਚ ਹੋਏ ਹਾਜ਼ਰ ਸੁਣੇ ਅਰਥ ਗੁਰਬਾਣੀ ਦੇ ਸੁਧਾ ਧਾਰਾ
ਅਰਥਾਂ ਨਾਲਸੁਣੀ ਜਪੁਜੀਸਾਹਿਬ ਸਾਰੀ ਬ੍ਰਹਮ ਗਯਾਨਪਾਯਾ ਮੁਕਤੀਦੇਣਹਾਰਾ
ਪੰਡੇ,ਵੇਦ ਪਾਠੀ,ਮਾਨੀ, ਗੁਣੀ, ਗਯਾਨੀ ਕਰਦੇ ਈਰਖਾ ਖਾਇਕੇ ਦਿਲੋਂ ਖਾਰਾ
ਚਰਚਾ ਆ ਆ ਕਰਨ ਕਰਤਾਰ ਸਿੰਘਾ ਹਾਰ ਜਾਂਵਦੇ ਨ ਚਲੇ ਕੁਝ ਚਾਰਾ

ਵਿਯਗ

ਹੋਯਾ ਮਾਨ, ਪ੍ਰਤਿਸ਼ਟਾ ਵਧੀ ਭਾਰੀ ਰਹਿੰਦੇ ਭਾਈ ਜੀ ਦਿਲੋਂ ਉਦਾਸ ਹਰ ਦਮ
ਜਿਵੇਂ ਪਤੀ ਤੋਂ ਵਿਛੜੀ ਨਾਰ ਹੁੰਦੀ ਲੈਂਦੇ ਰਹਿਣ ਓਵੇਂ ਊਭੇ ਸਵਾਸ ਹਰ ਦਮ
ਸਤਿਗੁਰਾਂ ਤੋਂ ਵਿਛੁੜੇ ਦੁਖੀ ਹੋਏ ਜਾਂਦਾ ਸੁਕਦਾ ਲਹੂ ਤੇ ਮਾਸ ਹਰ ਦਮ
ਬੁਲਬੁਲ ਫੜ ਸੱਜਾਦ ਨੇ ਕੈਦ ਕੀਤੀ ਜਾਣਾ ਚਾਹੁੰਦੀ ਫੁਲ ਦੇ ਪਾਸ ਹਰ ਦਮ
ਵਛੇ ਬਿਨਾ ਜਿਉਂ ਗਊ ਨੂੰ ਚੁਗੇ ਚਾਰਾ ਰਹਿੰਦੀ ਤੱਕਦੀ ਵੱਲ ਅਵਾਸ ਹਰ ਦਮ
ਓਸੇ ਤਰਾਂ ਗੁਰਦਾਸ ਕਰਤਾਰ ਸਿੰਘਾ ਗੁਰ ਦਰਸ਼ਨਾਂ ਦੀ ਰਖੇ ਆਸ ਹਰ ਦਮ

ਤਬਾ

ਵੱਛਾ ਜਿਸ ਤਰਾਂ ਰਸੇ ਦੇ ਨਾਲ ਬੱਧਾ ਗਊ ਪਾਸ ਉਹ ਸਕਦਾ ਜਾ ਨਾਹੀਂ
ਜਿਓਂ ਵਿਗਾਰੀ ਦਾ ਧਯਾਨ ਪ੍ਰਵਾਰ ਅੰਦਰ ਪਰ ਵਸ ਪਿਆ ਸਕੇ ਆ ਨਾਹੀਂ
ਨੌਕਰ ਮਾਲਕ ਦੇ ਬੱਧਾ ਹੁਕਮ ਦਾ ਜੀ ਪਰਦੇਸ ਤੋਂ ਪੈਰ ਭਵਾ ਨਾਹੀਂ
ਜਿਵੇਂ ਬਿਰਹਨੀ ਕੁਲ ਦੀ ਲਾਜ ਬੱਧੀ ਸਕੇ ਪਤੀ ਨੂੰ ਮਿਲ ਮਿਲਾ ਨਾਹੀਂ
ਕੂੰਜ ਵਿਛੜੀ ਆਪਣੇ ਬੱਚਿਆਂ ਤੋਂ ਕੁਰਲਾਂਵਦੀ, ਕੁਝ ਸੁਹਾ ਨਾਹੀਂ
ਗੁਰ ਦਰਸ਼ਨਾਂ ਬਿਨਾਂ ਕਰਤਾਰ ਸਿੰਘਾ ਗੁਰਦਾਸ ਉਦਾਸ, ਕੋਈ ਚਾ ਨਾਹੀਂ

ਤਥਾ

ਬ੍ਰਿਨਾ ਪਤੀ ਦੇ ਨਾਰ ਪਤਿਬਰਤਾ ਨੂੰ ਮਿਲਨ ਵਾਸਤੇ ਔਂਸੀਆਂ ਪਾਏ ਜਿਵੇਂ
ਕੂੰਜ ਯਾਦ ਕਰ ਆਪਣੇ ਬਚਿਆਂ ਨੂੰ ਗਈ ਵਿਚ ਪਰਦੇਸ ਕੁਰਲਾਏ ਜਿਵੇਂ
ਪਿਆ ਪਿੰਜਰੇ ਭਾਵੇਂ ਚਕੋਰ ਹੋਵੇ ਚੰਦ ਵਾਸਤੇ ਬਿਲਬਿਲਾਏ ਜਿਵੇਂ
ਬੈਠਾ ਭਾਈ ਗੁਰਦਾਸ ਕਰਤਾਰ ਸਿੰਘਾ ਬਿਰਹੋਂ ਅਗਨ ਦੇ ਗੀਤ ਬਨਾਏ ਜਿਵੇਂ

(੧) ਬ੍ਰਿਹੋਂ ਦ ਗੀਤ

ਕਬਿੱਤ—ਜੈਸੇ ਤੌ ਬਛੁਰਾ ਬਿਲਲਾਤ ਮਾਤ ਮਿਲਬੇ ਕੌ ਬੰਧਨ ਕੇ ਵਸ ਕਛੂ ਬਸ ਨ ਬਸਾਤ ਹੈ। ਜੈਸੇ ਤੌ ਬਿਗਾਰੀ ਚਾਹਿ ਭਵਨ ਗਵਨ ਕੀਓ ਪਰਵਸ ਪਰੇ ਚਿਤਵਤ ਹੀ ਬਿਹਾਤ ਹੈ। ਜੈਸੇ ਬ੍ਰਿਹਨੀ ਪ੍ਰਿਯਾ ਸੰਗਮ ਸਨੇਹ ਚਾਹੇ ਲਾਜ ਕੁਲ ਅੰਕੁਸ ਕੈ ਦੁਰਬਲ ਗਾਤ ਹੈ। ਤੈਸੇ ਗੁਰਚਰਨ ਸ਼ਰਨ ਸੁਖ ਚਾਹੇ ਸਿਖ ਆਗਯਾ ਬਹੁ ਰਹਿਤ ਬਿਦੇਸ ਅਕੁਲਾਤ ਹੈ ॥੫੨੦॥

ਅਰਥ

ਵਛਾ ਵਿਛੜਿਆ ਜਿਵੇਂ ਬ੍ਰਿਲਾਪ ਕਰਦਾ ਬਧਾ ਹੋਣਕਰ ਨਹੀਂ ਛੁਟਕਾਰ ਪਾਵੇ
ਪਰਾਧੀਨ ਬਿਗਾਰੀ ਦੁਖਾਰੀ ਭਾਰਾ ਕਿਵੇਂ ਮੇਲ ਮਿਲਾਪ ਪਰਵਾਰ ਪਾਵੇ
ਨਾਰ ਵਿਛੜੀ ਪਤੀ ਦਾ ਮੇਲ ਚਾਹੁੰਦੀ ਕੁੰਡਾ ਕੁਲ ਦੀ ਲਾਜ ਹਟਕਾਰ ਪਾਵੇ
ਚਰਨ ਸ਼ਰਨ ਦਾ ਸੁਖ ਗੁਰਦਾਸ ਚਾਹੇ ਬਿਨਾਂ ਆਗਿਆ ਕਿਵੇਂ ਦੀਦਾਰ ਪਾਵੇ

(੨) ਤਥਾ

ਸ੍ਵੈਯਾ—ਮੀਨ ਸਦਾ ਜਿਮ ਚਾਹਿਤ ਨੀਰ ਕੋ ਚਾਤ੍ਰਕ ਬੂੰਦ ਸਦਾ ਮਨ ਚਾਹੈ ॥
ਨੀਰਜ ਚਾਹਿ ਸਦਾ ਰਵਿ ਕੀ ਪੁਨ ਜਿਉਂ ਨਲਨੀ ਜਸ ਦੇਖ ਉਮਾਹੈ ॥
ਅਗ੍ਰਜ ਤਾੜਤ ਹੈ ਸਭ ਹੀ ਵਹੁ ਪ੍ਰੀਤ ਨ ਤਯਾਗ ਸਦਾ ਰੁਚ ਆਹੈ ॥
ਤੈਸ ਪ੍ਰਭੂ ਮਮ ਪ੍ਰੀਤ ਰਿਦੇ ਤੁਮ ਤਾੜਤ ਹੋ ਜਨ ਪ੍ਰੀਤ ਵਧਾ ਹੈ

ਅਰਥ

ਮੱਛੀ ਚਾਹੁੰਦੀ ਪਾਣੀ ਨੂੰ ਜਿਸ ਤਰਾਂ ਹੈ ਚਾਤ੍ਰਿਕ ਬੂੰਦ ਸ੍ਵਾਂਤੀ ਨੂੰ ਚਾਹਿ ਗੁਰ ਜੀ
ਜਿਵੇਂ ਕਵਲ ਉਡੀਕਦਾ ਚੜੇ ਸੂਰਜ ਕੱਮੀ ਕੰਦਰਮਾ ਦੇਖ ਉਮਾਹਿ ਗੁਰ ਜੀ
ਭਾਵੇਂ ਨਿਤ ਵਿਛੋੜੇ ਦਾ ਦੁਖ ਸਿਰ ਤੇ ਪਰ ਪ੍ਰੀਤ ਨਾਹੀ ਘਟ ਜਾਇ ਗੁਰ ਜੀ
ਓਸੇ ਤਰਾਂ ਗੁਰਦਾਸ ਦੀ, ਤਾੜਨਾ ਇਹ ਸਕੇ ਪ੍ਰੀਤ ਨ ਮੂਲ ਘਟਾਇ ਗੁਰ ਜੀ

(੩) ਗਰੀਬੀ

ਸ੍ਵੈਯਾ—ਤੋ ਸੋ ਨਾ ਨਾਥ ਅਨਾਥ ਨ ਮੋ ਸਰ ਤੋਸੋ ਨ ਦਾਨੀ ਨ ਮੋ ਸੋ ਭਿਖਾਰੀ ॥
ਮੋ ਸੋ ਨ ਦੀਨ, ਦਯਾਲ ਨ ਤੋ ਸਰ ਮੋ ਸੋ ਅਗਿਆਨ ਨ ਤੋ ਸੋ ਵਿਚਾਰੀ

ੋ ਸ਼ੋ ਪੱਤਤ ਨ, ਪਾਵਨ ਤੇ ਸਰ ਮੋ ਸੋ ਵਿਕਾਰ, ਨ ਤੋ ਸੋ ਪੁਕਾਰੀ॥
ੋਰੇ ਹੈਂ ਔਗੁਣ ਤੂੰ ਗੁਣ ਸਾਗਰ ਜਾਤ ਰਸਾਤਲ ਓਟ ਤਿਆਰੀ॥

ਅਰਥ

ੇਰੇ ਜਿਹਾ ਅਨਾਥ ਨ ਜੱਗ ਅੰਦਰ ਤੇਰੇ ਜਿਹਾ ਨ ਨਾਥ ਸੰਸਾਰ ਕੋਈ
ਮੇਰੇ ਜਿਹਾ ਨ ਦੀਨ ਗਰੀਬ ਦੂਜਾ ਤੇਰੇ ਜਿਹਾ ਦਯਾਲ ਦਾਤਾਰ ਕੋਈ
ਮੇਰੇ ਜਿਹਾ ਅਗਯਾਨੀ ਨਹੀਂ ਹੋਰ ਕਿਧਰੇ ਤੇਰੇ ਜਿਹਾ ਗਯਾਨੀ ਨਹੀਂ ਸਾਰ ਕੋਈ
ਮੈਂ ਸਾਰੇ ਸੰਸਾਰ ਤੋਂ ਪਤਤ ਭਾਰਾ ਨਹੀਂ ਮਿਸਾਲ ਮਿਲਦੀ ਜੱਗ ਚਾਰ ਕੋਈ
ਤੇਰੇ ਜਿਹਾ ਨ ਦੂਸਰਾ ਪਤਿਤ ਪਾਵਨ ਸ਼ਰਨੀ ਡਿਗਿਆਂ ਨੂੰ ਤਾਰਨ ਹਾਰ ਕੋਈ
ਬੇਮਿਸਾਲ ਤੂੰ ਪਰ ਉਪਕਾਰ ਅੰਦਰ ਮੇਰੇ ਜਿਹਾ ਵਿਕਾਰੀ ਨ ਭਾਰ ਭਾਈ
ਸਾਗਰਗੁਣਾਂ ਦਾ ਤੂੰ, ਮੈਂਹਾਂ ਔਗੁਣਾ ਦਾ,ਦੋਹਾਂ ਧਿਰਾਂ ਦਾ ਨਹੀਂ ਪਾਰਾਵਾਰ ਕੋਈ
ਨਰਕ ਪੈਣ ਤੋਂ ਰਖ ਕਰਤਾਰ ਸਿੰਘ ਨੂੰ ਤੇਰੇ ਬਾਝ ਨ ਓਟ ਵਿਚਾਰ ਕੋਈ

ਵਾਕ ਕਵੀ

ਏਸ ਤਰ੍ਹਾਂ ਦੇ ਛੰਦ ਕਬਿੱਤ ਲਿਖ ਲਿਖ ਅਰਜ਼ਾਂ ਗੁਰਾਂ ਦੇ ਪਾਸ ਸੁਨਾਵੰਦਾ ਰਹੇ
ਮੂਰਤ ਸਤਿਗੁਰਾਂ ਦੀ ਹਿਰਦੇ ਵਿਚ ਧਰਕੇ ਪਏ ਵਿਛੋੜੇਦੇ ਦੁਖ ਗਿਣਾਵੰਦਾ ਰਹੇ
ਮੈਥੋਂ ਭੁਲ ਹੋਈ ਬਖਸ਼ੋ ਗੁਰੂ ਮੇਰੇ ਵੇਲੇ ਛਲ ਗਏ ਤਈਂ ਪਛਤਾਵੰਦਾ ਰਹੇ
ਬੈਠਾ ਵਿਚ ਪ੍ਰਦੇਸ ਕਰਤਾਰ ਸਿੰਘਾ ਮਿਲਣ ਵਾਸਤੇ ਔਂਸੀਆਂ ਪਾਵੰਦਾ ਰਹੇ

ਕਾਸ਼ੀ,ਦੇ ਪੰਡਿਤਾਂ ਨਾਲ ਉੱਤਰ ਪ੍ਰਸਨ

ਕਾਂਸ਼ੀ ਵਿਚ ਹੋਇਆ ਮਾਨ ਭਾਈ ਜੀਦਾ ਵੇਖ ਪੰਡਿਤ ਦਿਲੋਂ ਖੁਨਸਾਨ ਲਗੇ
ਕਈ ਵਾਰ ਕੱਠੇ ਹੋ ਹੋ ਕਰਨ ਚਰਚਾ ਗੁਰਬਾਣੀ ਤੇ ਤਰਕਾਂ ਉਠਾਨ ਲਗੇ
ਗੁਰਬਾਣੀ ਤਾਈਂ ਕਹਿੰਦੇ ੧ ਨਰਬਾਣੀ ਵੇਦਾਂ ਤਈ ਸੁਰਬਾਣੀ ਸੁਣਾਨ ਲਗੇ
ਮੰਤਰ ੨ ਵਾਹਿਗੁਰੂ ਨੂੰ ਅਪ੍ਰਮਾਨ ਦਸਣ ਓਮ ਮੰਤ੍ਰ ਪ੍ਰਮਾਨ ਜਤਾਨ ਲਗੇ
ਭਾਈ ਜੀ ਦੀਆਂ ਰਚੀਆਂ ਵਾਰਾਂਤਾਈਂ ਮੋੱਟੀਬੋੱਲੀ ਕਹਿ ਠੱਠਾ ਉਡਾਨ ਲਗੇ
੩ ਅੰਮ੍ਰਿਤਸਰ ਸ੍ਰੋਵਰ ਤੀਰਥਰਾਜ ਨਾਹੀਂ ਪ੍ਰਯਾਗਆਦਿਕਾਂ ਤਈਂਠਹਿਰਾਨ ਲਗੇ
ਏਸ ਤਰਾਂ ਦੀ ਚਰਚਾ ਕਰ ਕੇ ਜੀ ਪੂਰਨ ਸਿਖ ਤਾਈਂ ਵਰਗ ਲਾਨ ਲਗੇ
ਅੰਨੇ ਬਣਕੇ ਆਗੂ ਕਰਤਾਰ ਸਿੰਘਾ ਅੱਖਾਂ ਵਾਲੇ ਨੂੰ ਰਾਹ ਬਤਾਨ ਲਗੇ

(੧) ਭਾਈ ਗੁਰਦਾਸ ਜੀ ਨੇ ਗੁਰਬਾਣੀ ਨੂੰ ਸਭ ਤੋਂ ਉੱਤਮ ਦਸਣਾ

ਬਾਣੀ ਨਾਮ ਜੋ ਕੰਠ ਤੋਂ ਜਾਇ ਉਚਰੀ ਜੀਵ ਜੰਤ ਸਭ ਬਾਣੀ ਉਚਾਰਦੇ ਨੇ
ਆਪੋ ਆਪਣੇ ਭਾਵ ਨੂੰ ਜ਼ਾਹਰ ਕਰਦੇ ਲੋੜਾਂ ਪੂਰੀਆਂ ਕਾਜ ਸਵਾਰਦੇ ਨੇ
ਦੁਨੀਆਂਦਾਰਾਂ ਦੀਆਂ ਗੱਲਾਂ ਦੁਨੀ ਦੀਆਂ ਲੈਣ ਦੇਣ ਹਿਸਾਬ ਵਿਚਾਰਦੇ ਨੇ

ਮਹਾਂ ਪੁਰਖ ਜੋ ਬੋਲਦੇ ਮੁਖ ਵਿਚੋਂ ਨਿਰਾ ਵਾਸਤੇ ਪਰ ਉਪਕਾਰਦੇ ਨੇ
ਚਾਹਿ ਅਰਬੀ, ਫਾਰਸੀ, ਸੰਸਕ੍ਰਿਤ ਹੋਇ ਨਿਰੇ ਅੱਖਰ ਕੁਝ ਨ ਸਾਰਦੇ ਨੇ
ਹੈ ਸੁਾਰਨਾ ਕਾਜ ਪਦਾਰਥਾਂ ਨੇ ਗਿਆਨਵਾਨ ਇਸ ਰਮਜ ਨੂੰ ਤਾੜਦੇ ਨੇ
ਅਰਬੀ ਵਿਚ ਗਿਆਨ ਜੇ ਹੋਇ ਲਿਖਿਆ ਭਲੇਮਾਨਸ ਸਭ ਸਤਿਕਾਰਦੇ ਨੇ
ਸੰਸਕ੍ਰਿਤ ਅੰਦਰ ਗਾਲ੍ਹਾਂ ਹੋਣ ਲਿਖੀਆਂ ਬੁਧਵਾਨ ਸਭੇ ਫਿਟਕਾਰਦੇ ਨੇ
ਬਸ ਇਹੋ ਹੀ ਗਲ ਵਿਚਾਰ ਵਾਲੀ ਦੁਧ ਪਾਣੀਓਂ ਹੰਸ ਨਿਤਾਰਦੇ ਨੇ
ਬੋਲੀ ਚੰਗੀ ਨ ਮੰਦੀ ਕਰਤਾਰ ਸਿੰਘਾ ਤੇ ਪਦਾਰਥ ਡੋਬਦੇ ਤਾਰਦੇ ਨੇ

ਤਥਾ

ਕੇਵਲ ਗਜਾਨ ਹੈ ਵਿਚ ਪਦਾਰਥਾਂ ਦੇ ਮੰਦੀ ਚੰਗੀ ਨਹੀਂ ਮੂਲੋਂ ਜ਼ਬਾਨ ਕੋਈ
ਝਗੜੇ ਪਾਪ ਅਪਰਾਧ ਦੀ ਸਿਖਿਆ ਜੋ ਕਿਸੇ ਬੋਲੀ ਵਿਚ ਲਿਖੇ ਪਛਾਨ ਕੋਈ
ਬਿਨਾਂ ਗਿਆਨ ਵੈਰਾਗ ਤੇ ਭਗਤੀ ਦੇ ਆਦਰ ਕਰੇ ਨਾਹੀਂ ਵਿਦਵਾਨ ਕੋਈ
ਸਤਿ ਪੁਰਖਾਂ ਦੇ, ਸਤਿ ਪਦਾਰਥਾਂ ਦੇ, ਨਹੀਂ ਪਦਾਰਥ ਹੋਰ ਸਮਾਨ ਕੋਈ
ਆਦਰ ਯੋਗ ਹੈ ਓਹਨਾਂ ਦਾ ਬੋਲਿਆ ਜੋ ਚਾਹਿ ਬੋਲ ਜ਼ਬਾਨ ਸੁਣਾਨ ਕੋਈ
ਭਗਤ ਬੋਲਦੇ ਮੂੰਹੋਂ ਕਰਤਾਰ ਸਿੰਘਾ ਰਖ ਸਾਮਣੇ ਭਲਾ ਨਿਸ਼ਾਨ ਭਾਈ

ਤਥਾ

ਭਾਂਡੇ ਲੋਹੇ ਦੇ ਵਿਚ ਹੋਇ ਖੀਰ ਰਿਧੀ ਹਰ ਇਕ ਖੁਸ਼ੀ ਹੋ ਕੇ ਖਾਇਗਾ ਜੀ
ਜੋ ਪਾਇਗਾ ਭੁਖ ਮਿਟਾਇਗਾ ਓਹ ਨ ਭਟਕਦਾ ਹੋਰ ਥਾਂ ਜਾਇਗਾ ਜੀ
ਮੌਹਰਾ ਪਾ ਸੂਰਨੇ ਦੇ ਵਿਚ ਭਾਂਡੇ, ਦਿਹੋ, ਕੋਈ ਭੀ ਲੈਣਾ ਨ ਚਾਹਿਗਾ ਜੀ
ਜੋ ਚਾਹਿਗਾ, ਖਾਇਗਾ ਮਰੇਗਾ ਓਹ ਭੁਲ ਆਪਣਾ ਆਪ ਗਵਾਇਗਾ ਜੀ
ਖੀਰ ਲੋਹੇ ਦੇ ਭਾਂਡੇ ਨ ਬਣੇ ਮੌਹਰਾ, ਮੌਹਰਾ ਸੂਰਨ ਨ ਸੁਧ ਬਣਾਇਗਾ ਜੀ
ਏਸੇ ਤਰਾਂ ਬੋਲੀ ਭਾਵੇਂ ਕੋਈ ਹੋਵੇ ਜੋ ਪਦਾਰਥ ਹੋਊ ਹਥ ਆਇਗਾ ਜੀ
ਬਿਨਾਂ ਗਿਆਨ, ਵੈਰਾਗ ਤੇ ਭਗਤੀ ਦੇ ਜਨਮ ਮਰਨ ਨ ਕੋਈ ਮਿਟਾਇਗਾ ਜੀ
ਭੋਜਨ ਵਿਚ ਸਵਾਦ ਕਰਤਾਰ ਸਿੰਘਾ ਭਾਂਡੇ ਤਈਂ ਨ ਕੋਈ ਸਲਾਹਿਗਾ ਜੀ

ਤਥਾ

ਬਾਣੀ ਰਚੀ ਸਤਿਗੁਰਾਂ ਸੁਖੈਨ ਸੂਧੀ ਹਰ ਇਕ ਦੀ ਸਮਝ ਵਿਚ ਆਉਨ ਵਾਲੀ
ਭਗਤੀ, ਗਿਆਨ, ਵੈਰਾਗ, ਤਿਆਗ ਭਰੀ ਮੋਹ ਮਾਯਾ ਦੇ ਜਾਲ ਕਟਾਉਨ ਵਾਲੀ
ਖੋਲ੍ਹ ਸੱਤ ਅਸੱਤ ਦਾ ਭੇਦ ਸਾਰਾ ਹੈ ਅਵਿਦਿਆ ਤਈਂ ਨਸਾਉਨ ਵਾਲੀ
ਨਾਮ ਨਾਮੀ ਦੇ ਵਿਚਲਾ ਭਰਮ ਪਿਆ, ਮੇਟ ਇਕ ਸਰੂਪ ਜਤਾਉਨ ਵਾਲੀ

ਨਾਸ਼ਵੰਤ ਸੰਸਾਰ ਨੂੰ ਛੱਡ ਕਰਕੇ ਵਿਚ ਸਤ ਪਥਾਰਥਾਂ ਲਾਉਨ ਵਾਲੀ
ਸ਼ੁਭ ਗੁਣਾਂ ਦੇ ਨਾਲ ਭਰਪੂਰ ਸਾਰੀ ਦੂਈ, ਭਰਮ ਦੇ ਭੇਦ ਮਿਟਾਉਨ ਵਾਲੀ
ਜੀਵ ਆਤਮਾਂ ਦਾ ਪੂਰਨ ਗਿਆਨ ਦੇ ਕੇ ਵਿਚ ਨਿੱਜ ਸਰੂਪ ਪੁਚਾਉਨ ਵਾਲੀ
ਵਿਹੋ ਵਿਚ ਈਸਾਰ ਵਿਹਾਰ ਦੇ ਜੀ ਪਰਮਾਰਥ ਸੂਝ ਕਰਾਉਨ ਵਾਲੀ
ਹਸਦੇ, ਖੇਲਦੇ, ਖਾਂਦਿਆਂ ਪੀਂਦਿਆਂ ਹੀ ਜਗਯਾਸੂ ਦੀ ਆਸ ਪੁਗਾਉਨ ਵਾਲੀ
ਨਿਤਪ੍ਰਤਿ ਅਭਿਆਸ ਦੇ ਕੀਤਿਆਂ ਜੋ ਰਾਜ ਯੋਗ ਅਨੰਦ ਵਿਖਾਉਨ ਵਾਲੀ
ਉੱਚੀ ਵੇਦਾਂ ਕਤੇਬਾਂ ਹੈ ਸਾਰਿਆਂ ਤੋਂ ਜਨਮ ਮਰਨ ਦੇ ਗੇੜ ਮਕਾਉਨ ਵਾਲੀ
ਬਾਨੀ ਈਸ਼੍ਵਰੀ ਓਹੋ ਕਰਤਾਰ ਸਿੰਘਾ ਅਸਲੀ ਈਸ਼੍ਵਰ ਰੂਪ ਲਖਾਉਨ ਵਾਲੀ

ਵਾਕ ਕਵੀ

ਸਤਿਗੁਰੂ ਪਰਮੇਸ਼ਰ ਜੋਤ ਇੱਕਾ ਨੂਰ ਹਿਰਦਓਂ ਹੋਈ ਉਚਾਰ ਬਾਨੀ
ਬ੍ਰਹਮ ਲੋਕ ਤੋਂ ਜਗਤ ਦੇ ਤਾਰਨੇ ਨੂੰ ਮਾਤ ਲੋਕ ਆਈ ਗੰਗ ਧਾਰ ਬਾਨੀ
ਦ੍ਵੇਖ ਰਾਗ ਦੀ ਮੈਲ ਤੋਂ ਬਿਨਾਂ ਨਿਰਮਲ ਸੁਧ ਸਾਫ ਚਲੀ ਇਕਸਾਰ ਬਾਨੀ
ਗੁਰਮੁਖ, ਗੰਗੋਤ੍ਰੀ ਚਸ਼ਮਿਆ ਤੋਂ ਚੱਲੀ ਕਰਕੇ ਜਗਤ ਪਸਾਰ ਬਾਨੀ
ਜੁਗਾਂ ਤਕ ਹੀ *ਸਾਗਰ ਦੇ ਪੁਤ੍ਰਾਂ ਜਿਹਾਂ ਕਰਦੀ ਰਹੇਗੀ ਭਵਜਲੋਂ ਪਾਰ ਬਾਨੀ
ਨਦੀਆਂ, ਨਾਲਿਆਂ, ਟੋਭਿਆਂ, ਨੀਚ,ਪਤਤਾਂ ਵਿਚ ਆਪਣੇ ਰੂਪ ਦਏ ਢਾਰ ਬਾਨੀ
ਕਰਦੀ ਰਹੂ ਪਵਿਤ੍ਰ ਸਾਰਿਆਂ ਨੂੰ ਮੈਲ ਪਾਪ ਸਰਾਪ ਉਤਾਰ ਬਾਨੀ
ਸਤਿ ਸੰਗਤ ਹਰੀ ਦਵਾਰ ਥਾਂ ਥਾਂ ਕੁੰਭ ਭਰਦੇ ਰਹਿਣ ਅਪਾਰ ਬਾਣੀ
ਕੋਈ ਨੀਚ ਚੰਡਾਲ ਸਪਰਸ਼ ਕਰੇ ਹਿਰਦਾ ਸੁਧ ਦੇਇ ਮੈਲ ਨਿਤਾਰ ਬਾਨੀ
ਜਾਇ ਬ੍ਰਹਮ ਸਰੂਪ ਦੇ ਵਿਚ ਮੇਲੇ ਸਾਗਰ ਸ੍ਵੈ ਸਰੂਪ ਵਿਚਾਰ ਬਾਨੀ
ਬਾਨੀ ਗੁਰੂ ਤੇ ਗੁਰੂ ਸਰੂਪ ਬਾਨੀ ਸਚਾ ਦੇਇ ਅਖੰਡ ਚਮਕਾਰ ਬਾਨੀ
ਬਾਨੀ ਅੰਮ੍ਰਿਤ ਪੀਵੇ ਸੋ ਅਮਰ ਹੋਵੇ ਜਨਮ ਮਰਨ ਦੇ ਕਪਟ ਨਿਵਾਰ ਬਾਨੀ
ਸਭ ਬਾਨੀਆਂ ਤੋਂ ਉਚੀ ਗੁਰ ਬਾਨੀ ਸਿਰ ਵੇਦ ਕਤੇਬ ਸਰਦਾਰ ਬਾਨੀ
ਕਲਜੁਗ ਪਰਵਾਨ ਹੈ ਗੁਰ ਬਾਨੀ ਇਸਦੇ ਤੁਲ ਨੂੰ ਹੋਰ ਸੰਸਾਰ ਬਾਨੀ
ਬੋਲ ਕੱਚਿਆਂ ਦੇ ਹੁੰਦੇ ਸਦਾ ਕੱਚੇ ਸੱਚੇ ਗੁਰੂ ਦੀ ਸੱਚੀ ਸੰਭਾਰ ਬਾਣੀ
ਜਗਤ ਤਾਰਣੇ ਜੀਆਂ ਉਧਾਰਣੇ ਲਈ ਰਚੀ ਆਪ ਸਤਿਗੁਰੂ ਕਰਤਾਰ ਬਾਣੀ

*ਸਗਰ ਸ੍ਰੀ ਰਾਮ ਚੰਦ ਜੀ ਤੋਂ ਪਹਿਲਾ ਰਾਜਾ ਹੋਇਆ ਹੈ। ਉਸਦੇ ਸੱਠ ਹਜ਼ਾਰ ਪੁਤ੍ਰ ਅਬਗਤੇ ਮਰ ਗਏ ਸਨ, ਓਹਨਾਂ ਵਾਸਤੇ ਗੰਗਾ ਬ੍ਰਹਮ ਲੋਕ ਵਿਚੋਂ ਬੜੇ ਯਤਨ ਨਾਲ ਭਾਗੀਰਥ ਨੇ ਆਂਦੀ ਸੀ। (ਤੁਲਸੀ ਰਾਮਾਇਣ)

(੨) ਵਾਹਿਗੁਰੂ ਮੰਤ੍ਰ ਸਭਨਾਂ ਮੰਤ੍ਰਾਂ ਦਾ ਸਾਰ ਹੈ

ਗੋਬਿੰਦ, ਗੋਪਾਲ ਤੇ ਰਾਮ ਓਮ, ਉੱਚਾ ਸਭ ਤੋਂ ਵਾਹਿਗੁਰੂ, ਸਾਰ ਭਾਈ
ਵਾਹਿ ਪਦ ਹੈ ਠੀਕ ਅਸਚਰਜ ਵਾਚਕ ਸੋ ਅਸਚਰਜ ਸ੍ਵਰੂਪ ਕਰਤਾਰ ਭਾਈ
ਜਿਦੇ ਭੁਲਿਆ ਜੀਵ ਆ ਪੈਣ ਜੋਨੀ ਅਤੇ ਜਾਣਿਆ ਮੁਕਤ ਦਵਾਰ ਭਾਈ
ਵਾਹਿ, ਸ਼ਬਦ ਅਗਾਧ ਅਕਹਿ ਪੂਰਨ ਜਿਦਾ ਜਾਪ ਕਰੇ ਮੁਖ ਚਾਰ ਭਾਈ
ਹੈ ਦੂਜਾ ਪਦਾਰਥ ਗੁਰੂ ਜਿਹੜਾ ਗੁਰੂ ਗਿਆਨ ਦਾਤਾ ਸਿਰਜਨਹਾਰ ਭਾਈ
ਕਰੇ ਵਿਚ ਅੰਧੇਰੇ ਦੇ ਰੋਸ਼ਨੀ ਜੋ ਦੇਇ ਅਵਿੱਦਜਾ ਭਰਮ ਨੂੰ ਟਾਰ ਭਾਈ
ਦੋਹਾਂ ਪਦਾਂ ਦਾ ਜੋੜ ਇਹ 'ਵਾਹਿਗੁਰੂ' ਜੋ ਹੈ ਲਖਾਇਕ ਰੂਪ ਅਪਾਰ ਭਾਈ
ਚੌਹਾਂ ਜੁਗਾਂ ਦਾ ਸਾਰ ਕਰਤਾਰ ਸਿੰਘਾ ਕਢ ਧਰਿਆ ਗੁਰਾਂ ਵਿਚਾਰ ਭਾਈ

(੩) ਸ੍ਰੀ ਅੰਮ੍ਰਿਤ ਸਰੋਵਰ ਸਭਨਾਂ ਤੀਰਥਾਂ ਦੇ ਸਿਰ ਤੀਰਥ ਰਾਜ ਹੈ

ਰਿਖੀ, ਮੁਨੀਆਂ ਨੇ ਜਲ ਸੇਵਿਆ ਜੋ ਤੀਰਥ ਓਸ ਦੇ ਤਈਂ ਸੁਨਾਨ ਦਾਨੇ
ਜਨਮ ਕਰਮ ਦੇ ਥਾਂ ਮਹਾਂ ਪੁਰਸ਼ਾਂ ਦੇ ਨਾਮ ਤੀਰਥ ਕਰ ਬੁਲਾਨ ਦਾਨੇ
"ਤ੍ਰੀ" ਧਾਤੂ ਤੋਂ ਬਣਿਆਂ ਨਾਮ ਤੀਰਥ ਜੋ ਪਾਪਾਂ ਤੋਂ ਤਾਰੇ, ਜਤਾਨ ਦਾਨੇ
ਸਤਿਨਾਮੁ ਕਰਤਾਰ ਦਾ ਨਾਮ ਤੀਰਥ ਅਠੇ ਪਹਿਰ ਜਿਦੇ ਵਿਚ ਨਾਨ ਦਾਨੇ
ਇਹ ਚਾਰੇ ਗੱਲਾਂ ਸੁਧਾਸਰ ਅੰਦਰ ਠੀਕ ਘਟਦੀਆਂ ਧਰੋ ਧਿਆਨ ਦਾਨੇ
ਅੰਮ੍ਰਿਤਸਰ ਨੂੰ ਤਾਹੀਏਂ ਕਰਤਾਰ ਸਿੰਘਾ ਹੈ ਤੀਰਥ ਰਾਜ ਲਖਾਨ ਦਾਨੇ

ਪੁਰਾਣਕ ਕਥਾ

ਦਾਨੋ ਦੇਵਾਂ ਨੇ ਜਦੋਂ ਸਮੁੰਦ ਮਥਿਆ ਚੌਦਾਂ ਰਤਨ ਕਢੇ ਜ਼ੋਰ ਲਾ ਕੇ ਜੀ
ਅੰਮ੍ਰਿਤ ਕਢਿਆ ਚੌਧਵਾਂ ਰਤਨ ਸੋਹਣਾ ਮੋਹਣੀ ਰੂਪ ਧਾਰਿਆ ਵਿਸ਼ਨ ਆਕੇ ਜੀ
ਦਿਤਾ ਵੰਡ ਉਹ ਸਾਰਿਆਂ ਦਿਓਤਿਆਂ ਨੂੰ ਤਦੋਂ ਮਾਧਵੀ ਰਿਖੀ ਸੁਨਾ ਕੇ ਜੀ
ਭਾਂਡਾ ਲੈ ਲਿਆ ਓਸ ਨੇ ਵਿਸ਼ਨ ਪਾਸੋਂ ਬੜਾ ਪ੍ਰੇਮ ਪਿਆਰ ਜਤਾ ਕੇ ਜੀ
ਭਾਂਡਾ ਲੈ ਕੇ ਤਪ ਨੂੰ ਚਲਾ ਗਿਆ ਐਰਾਵਤੀ ਕੰਢੇ ਬੈਠਾ ਜਾ ਕ ਜੀ
ਭਾਂਡਾ ਧਰਤ ਦੇ ਵਿਚ ਓਹ ਦਬ ਦਿਤਾ ਬੈਠਾ ਆਪ ਸਮਾਧ ਲਗਾ ਕੇ ਜੀ
ਓਸ ਥਾ ਉਤੇ ਬਣਿਆ ਹਰੀ ਮੰਦਰ ਉਹ ਪਵਿਤ੍ਰ ਅਸਥਾਨ ਲਖਾ ਜੀ
ਪਿਛੇ ਸਾਧਵੀ ਦੇ ਕਰਤਾਰ ਸਿੰਘਾ ਤਪੇ ਥਾਨ ਬਣਿਆਂ ਸਮਾਂ ਪਾ ਕੇ ਜੀ

ਤਥਾ

ਤਰੇਤੇ ਜੁਗ ਅੰਦਰ ਸ੍ਰੀ ਰਾਮ ਚੰਦਰ ਫਤੇ ਰਾਵਨੇ ਤੇ ਪਾ ਕੇ ਆਇਆ ਜੀ
ਕੁਝ ਕਰਕੇ ਸ਼ੱਕ ਯਾਂ ਰਖ ਨੁਕਤਾ ਸੀਤਾ ਤਈਂ ਬਨਵਾਸ ਦੁਵਾਇਆ ਸੀ
ਲਛਮਨ ਓਸ ਤਾਈਂ ਏਧਰ ਛਡ ਗਿਆ ਵਡੇ ਭਾਈ ਦਾ ਹੁਕਮ ਕਮਾਇਆ ਸੀ

ਏਸੇ ਬਨ ਅੰਦਰ ਬਾਲਮੀਕ ਰਹਿੰਦਾ ਓਸ ਸੀਤਾ ਨੂੰ ਪਾਸ ਰਖਾਇਆ ਸੀ
ਸੀਤਾ ਗਰਭਵਤੀ ਹੈਸੀ ਓਸ ਵੇਲੇ ਲਊ ਪੁਤ ਇਕ ਓਸਨੇ ਜਾਇਆ ਸੀ
ਕਸ਼ੂ ਦੂਸਰਾ, ਰਿਖੀ ਨੇ ਤਪ ਦੇ ਬਲ ਸੀਤਾ ਜੀ ਦਾ ਪੁਤ *ਬਣਾਇਆ ਸੀ
ਉਹ ਦੋਵੇਂ ਹੋਏ ਮਹਾਂ ਬਲੀ ਭਾਰੇ ਰਿਖੀ ਓਹਨਾਂ ਤਈਂ ਪੜਾਇਆ ਸੀ
ਏਧਰ ਵਿਚ ਅਜੁੱਧਯਾ ਰਾਮ ਜੀ ਨੇ ਤਦੋਂ ਅਸੂਮੇਧ ਰਚਾਇਆ ਸੀ
ਘੋੜਾ ਛੱਡਿਆ ਯਗ ਦਾ ਦੇਸ ਅੰਦਰ ਸ਼ਤ੍ਰੂਘਨ ਓਹਦੇ ਪਿਛੇ ਲਾਇਆ ਸੀ
ਫਿਰਦਾ ਫਿਰਦਾ ਘੋੜਾ ਏਧਰ ਆਇ ਗਿਆ ਲਊ,ਕੁਸ਼ੂ ਅਗੇ ਅਟਕਾਇਆ ਸੀ
ਸ਼ੱਤ੍ਰੂਘਨ ਦੇ ਕਹੇ ਨ ਛਡਯੋ ਨੇ ਆਖਰ ਫੌਜ ਨੇ ਹੱਲਾ ਬੁਲਾਇਆ ਸੀ
ਕੀਤਾ ਬਾਲਕਾਂ ਨੇ ਯੁਧ ਬੜਾ ਭਾਰਾ ਸਾਰੇ ਲਸ਼ਕਰ ਤਾਈਂ ਖਪਾਇਆ ਸੀ
ਪਹੁੰਚੀ ਖਬਰ ਅਜੁਧਯਾ ਵਿਚ ਜਾ ਕੇ ਭਰਥ ਫੌਜ ਭਾਰੀ ਲੈ ਕੇ ਧਾਇਆ ਸੀ
ਓਹਦੀ ਗਤੀ ਭੀ ਓਸੇ ਹੀ ਤਰਾਂ ਹੋਈ ਫੇਰ ਰਾਮ ਲਛਮਣ ਸਣੇ ਆਇਆ ਸੀ
ਮੁਦਾ ਗਲ ਕੀਹ, ਬਾਲਕਾਂ ਤਪ ਦੇ ਬਲ ਦਲ ਰਾਮ ਦਾ ਮਾਰ ਮੁਕਾਇਆ ਸੀ
ਹਨੂੰਮਾਨ ਬਿਨਾ ਗਏ ਸਭ ਮਾਰੇ ਹਥ ਕਰ ਕਮਾਲ ਵਖਾਇਆ ਸੀ
ਸਿਰ ਸਭ ਦੇ ਮਾਤਾ ਦੇ ਪਾਸ ਲੈ ਗਏ ਵੇਖ ਸੀਤਾ ਦਿਲ ਘਬਰਾਇਆ ਸੀ
ਤੁਸਾਂ ਸਾਰਾ ਸਰਬੰਸ ਹੀ ਮਾਰ ਦਿਤਾ ਕੁਲਘਾਤੀ ਹੈ ਆਪ ਡਰਾਇਆ ਸੀ
ਰਾਮ ਮਾਰ ਮੈਨੂੰ ਅਜ ਰੰਡ ਕੀਤਾ ਤੇ ਸਰਾਪ ਦੇਣਾ ਸੀਤਾ ਚਾਹਿਆ ਸੀ
ਬਾਲ ਮਾਤਾ ਸਰਾਪ ਤੋਂ ਡਰ ਬਹੁਤੇ ਇੰਦ੍ਰ ਰਾਜ ਨੂੰ ਓਹਨਾਂ ਫੁਰਮਾਇਆ ਸੀ
ਬਰਖਾ ਅੰਮ੍ਰਿਤ ਕਰ ਜਿਵਾ ਸਾਰੇ ਇੰਦ੍ਰ ਹੁਕਮ ਬਜਾਇ ਲਿਆਇਆ ਸੀ

---

*ਲਿਖਯਾ ਹੈ ਕਿ ਸੀਤਾ ਜੀ ਲਊ ਨੂੰ ਆਸਨ ਤੇ ਲਿਟਾਕੇ ਆਪ ਰਾਵੀ ਕਿਨਾਰੇ ਕਪੜੇ ਧੋਣ ਚੱਲੀ ਗਈ, ਪਰ ਥੋੜੇ ਚਿਰ ਪਿਛੋਂ ਉਸਨੂੰ ਖਿਆਲ ਆਇਆ ਕਿ ਰਿਖੀ ਜੀ ਤੇ ਸਮਾਧੀ ਲਗਾਈ ਬੈਠੇ ਹਨ, ਬਚੇ ਨੂੰ ਕੋਈ ਜੰਗਲੀ ਜੀਵ ਹੀ ਨ ਖਾ ਜਾਵੇ, ਝਟ ਵਾਪਸ ਆਈ ਤੇ ਲਊ ਨੂੰ ਚੁਪ ਕੀਤੀ ਉਠਾਕੇ ਲੈ ਗਈ, ਜਦ ਸਮਾਧੀ ਖੁਲਣ ਤੇ ਰਿਖੀ ਨੇਂ ਆਸਣ ਵਲ ਦੇਖਯਾ ਤਾਂ ਖਿਆਲ ਆਇਆ ਕਿ ਸੀਤਾ ਬੱਚੇ ਨੂੰ ਮੇਰੇ ਸਾਹਮਣੇ ਲਿਟਾ ਗਈ ਸੀ, ਮੇਰੀ ਸਮਾਧੀ ਲਗ ਜਾਣ ਕਰਕੇ ਓਸਨੂੰ ਕੋਈ ਜੰਗਲੀ ਜਾਨਵਰ ਉਠਾ ਕੇ ਲੈ ਗਿਆ ਹੈ, ਜਦ ਬੇਟੀ ਆਵੇਗੀ ਤਦ ਵੇਖਕੇ ਅਤੀ ਦੁਖੀ ਹੋਵੇਗੀ। ਇਹ ਵਿਚਾਰ, ਰਿਖੀ ਨੇ ਕੁਸ਼ਾ ਇਕੱਠੀ ਕਰ ਆਸਨ ਤੇ ਰਖ ਉਤੇ ਕਪੜਾ ਦਿਤਾ ਤੇ ਰਿਖੀ ਦੇ ਤਪ ਕਰਕੇ ਉਹ ਲੜਕਾ ਬਣ ਗਿਆ। ਜਦ ਸੀਤਾ ਵਾਪਸ ਕੁਟੀਆ ਨੂੰ ਆਈ ਤਦ ਪੁਛਯਾ- 'ਹੇ ਪਿਤਾ ਜੀ। ਇਹ ਬਾਲਕ ਕਿਸਦਾ ਹੈ ?' ਰਿਖੀ ਜੀ ਨੇ ਕਿਹਾ ਕਿ ਬੇਟੀ ਇਹ ਤੇਰਾ ਹੀ ਹੈ, ਸੀਤਾ ਜੀ ਨੇ ਫੇਰ ਕਿਹਾ ਕਿ ਮੇਰਾ ਤੇ ਮੇਰੇ ਪਾਸ ਹੈ। ਰਿਖੀ ਵੇਖਕੇ ਅਤੀ ਹੈਰਾਨ ਹੋਇਆ ਤੇ ਬੋਲਿਆ ਕਿ ਹੇ ਪੁਤ੍ਰੀ । ਇਹ ਭੀ ਤੇਰਾ ਹੀ ਹੈ। ਸੀਤਾ ਜੀ ਨੇ ਉਸਨੂੰ ਭੀ ਪੁਤਾਂ ਵਤ ਪਾਲਨਾ ਅਰੰਭ ਦਿਤਾ ਤੇ ਉਸਦਾ ਨਾਮ ਕੁਸ਼ੂ ਰਖਿਆ।

ਸਾਰੇ ਦਲ ਉਤੇ ਅੰਮ੍ਰਿਤ ਬਰਸਿਆ ਜੀ ਮੋਯਾਂ ਹੋਯਾਂ ਦੇ ਤਾਈਂ ਜਿਵਾਇਆ ਸੀ
ਓਸੇ ਥਾਂ ਉਤੇ ਅੰਮ੍ਰਿਤਸਰ ਬਣਿਆਂ ਜਿਸ ਥਾਂ ਅੰਮ੍ਰਿਤ ਬਰਖਾਇਆ ਸੀ
"ਰਾਮਾ ਅਸਵਮੇਧ" ਕਰਤਾਰ ਸਿੰਘਾ ਪੜ੍ਹੋ, ਸਾਰਾ ਪ੍ਰਸੰਗ ਲਿਖਾਇਆ ਸੀ

ਤਥਾ

ਜਨਮ, ਕਰਮ ਦਾ ਥਾਂ ਮਹਾਂ ਪੁਰਖਾਂ ਦਾ ਹੈ ਤੀਰਥ ਨਾਮ ਸ਼ੁਮਾਰ ਕੀਤਾ
ਗੁਰੂ ਨਾਨਕ, ਅੰਗਦ, ਅਮਰ ਗੁਰ ਜੀ ਚਰਨ ਪਾਇ ਪਵਿੱਤਰ ਸਾਰ ਕੀਤਾ
ਰਾਮਦਾਸ,ਅਰਜਨ,ਹਰਿਗੋਬਿੰਦ ਸਤਿਗੁਰ ਕਈ ਬਰਸ ਹੀ ਧਰਮ ਪ੍ਰਚਾਰ ਕੀਤਾ
ਕੀਤੇ ਤਪ ਭਾਰੇ ਸਤਿਗੁਰਾਂ ਨੇ ਜੀ ਪਾਪੀ ਜੀਆਂ ਦਾ ਬੈਠ ਉਧਾਰ ਕੀਤਾ
ਕਾਰ ਕਰਨ ਨੂੰ 'ਹਰਿਜੀ' ਆਪ ਆਏ ਗੁਰਬਾਣੀ ਅੰਦਰ ਗੁਰਾਂ ਜ਼ਾਹਰ ਕੀਤਾ
ਅਠੇ ਪਹਿਰ ਹੀ ਭਜਨ ਕਰਤਾਰ ਹੋਵੇ ਭਗਤੀ ਪਰੇਮ ਸੰਦਾ ਪੂਰਨ ਆਹਰ ਕੀਤਾ
ਸਭਨਾਂ ਯੁਕਤੀਆਂ ਥੀਂ ਤੀਰਥ ਰਾਜ ਸੱਚਾ ਸ੍ਰੀ ਅੰਮ੍ਰਿਤਸਰ ਵਿਚਾਰ ਕੀਤਾ
ਕਾਗ, ਹੰਸ ਹੋ ਗਏ ਕਰਤਾਰ ਸਿੰਘਾ ਸੁਧ ਹੋ ਅਸ਼ਨਾਨ ਇਕ ਵਾਰ ਕੀਤਾ

ਵਾਕ ਕਵੀ

ਭਰਮ ਦੂਰ ਹੋ ਗਏ ਸਾਰੇ ਪੰਡਤਾਂ ਦੇ ਅਗੇ ਭਾਈ ਜੀ ਸੀਸ ਝੁਕਾਂਵਦੇ ਨੇ
ਹੈ ਵਾਰਾਂ ਦੀ ਰਚਨਾ ਬਹੁਤ ਮੋਟੀ ਉਕੀ ਗਵਾਰਾਂ ਦੀ ਬੋਲੀ ਜਤਾਂਵਦੇ ਨੇ
ਏਸੇ ਵਾਸਤੇ ਭਾਈ ਜੀ ਵਿਚ ਕਾਂਸ਼ੀ ਨਵੀਂ ਰਚਨਾ ਹੋਰ ਰਚਾਂਵਦੇ ਨੇ
ਭਾਸ਼ਾ ਵਿਚ ਫਿਰ ਛੰਤ ਕਬਿਤ ਆਖੇ ਬਹੁਤ ਯੁਕਤੀਆਂ ਉਕਤੀਆਂ ਪਾਂਵਦੇ ਨੇ
ਅਲੰਕਾਰ ਸੋਹਣੇ ਭਰੇ ਵਿਚ ਛੰਦਾਂ ਸੋਹਣੇ ਕਾਵਿਜ ਦੇ ਗੁਣ ਦਿਖਾਂਵਦੇ ਨੇ
ਜ਼ੋਰ ਵਿਦਿਆ ਦੇ ਕਰਤਾਰ ਸਿੰਘਾ ਗੁਰ ਸਿਖੀ ਦਾ ਡੰਕਾ ਵਜਾਂਵਦੇ ਨੇ

ਪੰਡਤਾਂ ਨੇ ਹੋਰ ਢੁਚਰ ਡਾਹੁਣੀ

ਇਕ ਦਿਨ ਰਲ ਪੰਡਤਾਂ ਫੇਰ ਕਿਹਾ ਇਹ ਕਾਂਸ਼ੀ ਹੈ ਮੁਕਤ ਦਵਾਰ ਸਮਝੋ
ਏਥੇ ਮਰੇ ਸੋ ਮੁਕਤ ਅਵੱਸ਼ ਪਾਵੇ ਸ਼ਿਵਜੀ ਕਰੇ ਸੰਸਾਰ ਤੋਂ ਪਾਰ ਸਮਝੋ
ਤੁਸੀਂ ਸ਼ਿਵ ਮਹਾਰਾਜ ਦੇ ਦਾਸ ਹੋ ਜਾਓ ਤਤਕਾਲ ਪਾਵੋ ਫਲ ਚਾਰ ਸਮਝੋ
ਲੈਣਾ ਗੁਰਾਂ ਤੋਂ ਕੀਹ ਕਰਤਾਰ ਸਿੰਘਾ ਛੱਡ ਵਿਸਵ ਨਾਥ ਦਾਤਾਰ ਸਮਝੋ

ਭਾਈ ਗੁਰਦਾਸ ਜੀ ਨੇ ਉਤਰ ਦੇਣਾ

ਕਬਿੱਤ–ਜੈਸੇ ਬਛੁਰਾ ਬਿਛਰ ਪਰੈ ਆਨ ਗਾਇ ਥਨ, ਦੁਗਧ ਨ ਪਾਨ ਕਰੈ ਮਾਰਤ ਹੈ ਲਾਤ ਕੀ। ਜੈਸੇ ਮਾਨਸਰ ਤਯਾਗ ਹੰਸ ਆਨ ਸਰ ਜਾਤ ਖਾਤ ਨ ਮੁਕਤ ਫਲ ਭੁਗਤ ਜੋ ਗਾਤ ਕੀ। ਜੈਸੇ ਰਾਜਦਵਾਰ ਤਜ ਆਨ ਦ੍ਵਾਰੇ ਤਜ ਜਨ ਹੋਤ ਮਾਨ ਭੰਗ ਮਹਿਮਾ ਨ ਕਾਹੂ ਬਾਤ ਕੀ। ਤੈਸੇ ਗੁਰ ਸਿਖ ਆਨ

**ਦੇਵ ਕੀ ਸ਼ਰਨ ਜਾਤ ਰਹਯੋ ਨ ਪਰੱਤ, ਰਾਖ ਸਕਤ ਨ ਪਾਤ ਕੀ ॥੪੪੧॥**

ਅਰਥ

ਵੱਛਾ ਭੁਲਕੇ ਆਪਣੀ ਮਾਂ ਤਾਈਂ ਦੂਜੀ ਗਊ ਥਲੇ ਪਵੇ ਜਾਇ ਸੁਣ ਲੌ
ਮਿਲੇ ਦੁਧ ਨ ਓਸਨੂੰ ਓਸ ਥਾਂ ਤੋਂ ਮੂੰਹ ਛੜਾਂ ਦੇ ਨਾਲ ਭਨਵਾਇ ਸੁਣ ਲੌ
ਹੰਸ ਮਾਨ ਸਰੋਵਰ ਨੂੰ ਛੱਡ ਕਰਕੇ ਕੱਲਰ ਛਪੜੀ ਤੇ ਬੈਠੇ ਧਾਇ ਸੁਣ ਲੌ
ਥਾਂ ਮੋਤੀਆਂ ਦੇ ਕੀੜੇ ਮਿਲਣ ਓਥੋਂ ਚੁੰਝ ਚਿਕੜ ਦੇ ਨਾਲ ਭਰਾਇ ਸੁਣ ਲੌ
ਨੌਕਰ ਰਾਜ ਦਵਾਜ ਨੂੰ ਛਡ ਕਰਕੇ ਡਿਗੇ ਬੂਹੇ ਕੰਗਾਲ ਦੇ ਆਇ ਸੁਣ ਲੌ
ਮਿਲੇ ਓਥੋਂ ਰੋਜ਼ੀਨਾ ਨ, ਪੈਣ ਧਕੇ ਪਤਿ, ਇਜ਼ਤ ਮਾਨ ਗਵਾਇ ਸੁਣ ਲੌ
ਤਿਵੇਂ ਸਿਖ ਬੇਮੁਖ ਹੋ ਗੁਰੂ ਤੋਂ ਜੋ ਦੇਵੀ ਦਿਉਤਿਆਂ ਸ਼ਰਨ ਤਕਾਇ ਸੁਣ ਲੌ
ਨਰਕੋਂ ਰਖੇ ਨ ਕੋਈ ਕਰਤਾਰ ਸਿੰਘਾ ਪਾਪੀ ਵੇਲਿਓਂ ਖੁੰਝ ਪਛਤਾਇ ਸੁਣ ਲੌ

ਹੋਰ ਛੰਦ

**ਕਬਿੱਤ—ਜੈਸੇ ਮ੍ਰਿਗਰਾਜ ਸੁਤ ਜੰਬਕ ਅਧੀਨ ਹੋਤ ਖਗਪਤ ਸੁਤਿ ਜਾਇ ਜੁਹਾਰਤ ਕਾਗ ਹੈ। *ਜੈਸੇ ਰਾਹੂ ਕੇਤੂ ਗ੍ਰਸ ਗ੍ਰਿਹਿਨ ਮੈਂ ਸੁਰ ਤਰ, ਸੋਭਿ ਨ ਅਰਕ ਬਨ ਰਵਿ ਸਸ ਲਾਗ ਹੈ। ਜੈਸੇ ਕਾਮਧੇਨ ਸੁਤ ਸੂਕਰੀ ਸਥਨ ਪਾਨ ਐਰਾਪਤ ਸੁਤ ਗਰਧਪ ਅਗ੍ਰ ਭਾਗ ਹੈ। ਤੈਸੇ ਗੁਰ ਸਿਖ ਸੁਤ ਆਨ ਦੇਵ ਸੇਵਕ ਹ੍ਵੈ ਨਿਹਫਲ ਜਨਮ ਜਿਉਂ ਬੰਸ ਮੈਂ ਬਜਾਗ ਹੈ ॥੪੭੭॥**

ਭਾਵ

ਹੋਇ ਸ਼ੇਰ ਦਾ ਪੁਤ ਅਧੀਨ ਗਿਦੜ ਕਰੇ ਜੱਦ ਦਾ ਨਾਮ ਖੁਵਾਰ ਸਮਝੋ
ਬੱਚਾ ਗਰੁੜ ਦਾ ਕਾਗ ਦੀ ਪਏ ਪੈਰੀ ਧ੍ਰਿਗ ਓਸ ਨੂੰ ਕਹੇ ਸੰਸਾਰ ਸਮਝੋ
ਜੈਸੇ ਰਾਹੂ, ਕੇਤੂ ਵੱਸ ਗ੍ਰਹਿਣ ਅੰਦਰ ਸ਼ੋਭਾ ਚੰਦ ਸੂਰਜ ਖੋਹਨ ਹਾਰ ਸਮਝੋ
ਕਲਪ ਬ੍ਰਿਛ ਜਿਉਂ ਅੱਕਾਂ ਦੇ ਬਣ ਅੰਦਰ ਸ਼ੋਭਾ ਪਾਇ ਨ ਕਰਕੇ ਸਾਰ ਸਮਝੋ
ਕਾਮਧੇਨ ਦਾ ਪੁਤ ਵਸਾਰ ਮਾਂ ਨੂੰ ਥਣੀਂ ਸੂਰੀ ਦੀ ਪਏ ਗਵਾਰ ਸਮਝੋ
ਐਰਾਪਤ ਦਾ ਪੁਤ ਜਿਉਂ ਫਿਰੇ ਭੌਂਦਾ ਖੋਤੇ ਪਾਸੋਂ ਬੇ ਵਿਚਾਰ ਸਮਝੋ
ਗੁਰ ਸਿਖ ਦਾ ਪੁਤ ਬੇਮੁਖ ਹੋ ਕੇ ਹੋਰ ਦੇਵ ਦੀ ਸ਼ਰਨ ਲਏ ਧਾਰ ਸਮਝੋ
ਜੰਮਣਾ ਓਹਦਾ ਸਮਾਨ ਕਰਤਾਰ ਸਿੰਘਾ ਨਿਹਫਲ ਜਨਮ ਹਜ਼ਾਰ ਫਿਟਕਾਰ ਸਮਝੋ

---

*ਛੰਦ ਦੇ ਇਸ ਪਦ ਵਿਚ ਕੁਝ ਉਲਟ ਪੁਲਟ ਹੋਈ ਜਾਪਦੀ ਹੈ। ਮੇਰੇ ਖਿਆਲ ਵਿਚ ਇਹ ਛੰਦ ਏਉਂ ਹੋਣਾ ਚਾਹੀਦਾ ਹੈ "ਜੈਸੇ ਰਾਹੂ ਕੇਤੂ ਬਸਿ ਗ੍ਰਹਿਨ ਮੈਂ ਰਵ ਸਸ ਸੋਭਿ ਨ ਅਰਕਬਨ ਸੁਰਤਰ ਲਾਗ ਹੈ।

ਹੋਰ ਛੰਦ

ਕਬਿੱਤ—ਮਾਨਸਰ ਤਜਾਗ ਆਨ ਸਰ ਜਾਇ ਬੈਠੇ ਹੰਸ, ਖਾਇ ਜਲ ਜੰਤ ਹੰਸ ਬੰਸਹਿ ਲਜਾਵਈ। ਸਲਲ ਬਿਛੋਹ ਭਏ ਜੀਅਤ ਨ ਰਹੇ ਮੀਨ ਕਪਟ ਸਨੇਹ ਕੈ ਸਨੇਹੀ ਨ ਕਹਾਵਈ॥ ਬਿਨ ਘਨ ਬੂੰਦ ਜੌ ਅਨਤ ਜਲ ਪਾਨ ਕਰੈ, ਚਾਤ੍ਰਕ ਸੰਤਾਨ ਵਿਖੈ ਲਾਂਛਨ ਲਗਾਵਈ॥ ਚਰਨ ਕਮਲ ਅਲ ਗੁਰ ਸਿਖ ਮੁਖ ਹੋਇ, ਆਨ ਦੇਵ ਸੇਵਕ ਹ੍ਵੈ ਮੁਕਤ ਨ ਪਾਵਈ॥ ੪੬੩॥

ਭਾਵ

ਮਾਨਸਰ ਨੂੰ ਛਡਕੇ ਹੰਸ ਬੱਚਾ ਕੀੜੇ ਛੱਪੜਾਂ ਤੋਂ ਚੁਣ ਖਾਇ ਜੇਕਰ
ਪਾਪੀ, ਹੰਸਾਂ ਦੇ ਬੰਸ ਨੂੰ ਲਾਜ ਲਾਵੇ ਮੋਤੀ ਕੱਲਰੋਂ ਭਾਲਣੇ ਜਾਇ ਜੇਕਰ
ਮੱਛੀ ਪਾਣੀ ਤੋਂ ਵਿਛੜੀ ਮਰ ਜਾਵੇ ਕੋਈ ਓਵੇਂ ਹੀ ਪ੍ਰੀਤ ਜਤਾਇ ਜੇਕਰ
ਲਾਹਨਤ ਓਸਦੇ ਕਪਟ ਪਿਆਰ ਉਤੇ ਪਜਾਰੇ ਬਿਨਾਂ ਉਹ ਖ਼ੁਸ਼ੀ ਮਨਾਇ ਜੇਕਰ
ਚਾਤ੍ਰਿਕ ਛਡ ਸ੍ਵਾਂਤੀ ਦੀ ਬੂੰਦ ਤਾਈਂ ਤ੍ਰਿਖਾ ਸਰਾਂ ਤੋਂ ਜਾਇ ਬੁਝਾਇ ਜੇਕਰ
ਲਾਵੇ ਦਾਗ ਪਪੀਹੇ ਦੀ ਕੁਲ ਤਾਈਂ ਪਾਣੀ ਛੱਪੜੋਂ ਪੀਂਦਾ ਦਿਸਾਇ ਜੇਕਰ
ਗੁਰ ਚਰਨਾਂ ਦਾ ਸਿਖ ਜੇ ਹੋਇ ਭੌਰਾ ਪਾਵੇ ਚਾਰ ਪਦਾਰਥ ਚਾਹਿ ਜੇਕਰ
ਪਾਪੀ ਪਾਇ ਨ ਮੁਕਤ ਕਰਤਾਰ ਸਿੰਘਾ ਹੋਰ ਦੇਵ ਨੂੰ ਸਿਖ ਮਨਾਇ ਜੇਕਰ

ਵਾਕ ਕਵੀ

ਭਰੇ ਸਿਦਕ ਭਰੋਸੇ ਦੇ ਛੰਦ ਕਈ ਭਾਈ ਹੋਰਾਂ ਨੇ ਤਦੋਂ ਬਨਾਇ ਹੈਸਨ
ਸਾਰਾ ਲਿਖਿਆਂ, ਗਰੰਥ ਹੋ ਜਾਇ ਵਡਾ ਸੁਣ ਪੰਡਤ ਬਹੁਤ ਸ਼ਰਮਾਇ ਹੈਸਨ
ਦੇਵੀ, ਦਿਉਤਿਆਂ, ਸ਼ਿਵਾਂ ਤੇ ਹੋਰਨਾਂ ਤੋਂ ਸ਼ਾਨ ਗੁਰਾਂ ਦੇ ਉਚੇ ਸੁਨਾਇ ਹੈਸਨ
ਬੜੇ ਬੜੇ ਭਾਰੇ ਵਿਦਵਾਨ ਪੰਡਤ ਚਰਚਾ ਕਰਕੇ ਖੂਬ ਹਰਾਇ ਹੈਸਨ
ਕਈ ਸੈਂਕੜੇ ਜੀਵ ਕਰਤਾਰ ਸਿੰਘਾ ਸਤਿਗੁਰਾਂ ਦੀ ਸ਼ਰਨੀ ਆਇ ਹੈਸਨ

ਸ੍ਰੀ ਗੁਰੂ ਜੀ ਨੇ ਭਾਈ ਗੁਰਦਾਸ ਨੂੰ ਯਾਦ ਕਰਨਾ

ਜਿਉਂ ਜਿਉਂ ਚਿਰ ਹੁੰਦਾ ਤਿਉਂ ਤਿਉਂ ਭਾਈ ਜੀ ਦਾ ਮਨ ਗੁਰਾਂ ਦਾ ਖਾਸ ਦੀਦਾਰ ਚਾਹੇ
ਤ੍ਰਿਖਾਵੰਤ ਜਿਉਂ ਪਾਣੀ ਦੀ ਆਸ ਰਖੇ ਭੁਖਾ ਪੇਟ ਤੋਂ ਜਿਵੇਂ ਅਹਾਰ ਚਾਹੇ
ਜਿਉਂ ਬ੍ਰਿਹਨੀ ਪਤੀ ਪ੍ਰਦੇਸ ਗਿਆ ਦੁਖੀ ਹੋਇ ਮਿਲਾਪ ਵਿਚਾਰ ਚਾਹੇ
ਬੁਲਬੁਲ ਖਿਜ਼ਾਂ ਦੀ ਜਿਸਤਰਾਂ ਦੁਖੀ ਕੀਤੀ ਰਹਿੰਦੀ ਸਦਾ ਉਦਾਸ ਬਹਾਰ ਚਾਹੇ
ਜਿਵੇਂ ਪਤੀ ਤੋਂ ਵਿਛੜੀ ਔਂਸੀਆਂ ਪਾ ਰਾਤ ਦਿਨੇ ਮਿਲਨਾ ਨੇਕ ਨਾਰ ਚਾਹੇ

ਤਿਵੇਂ ਭਾਈ ਗੁਰਦਾਸ ਕਰਤਾਰ ਸਿੰਘਾ ਹੁਣ ਪਹੁੰਚਣਾ ਖਾਸ ਦਰਬਾਰ ਚਾਹੇ

ਤਥਾ

ਅਕਸਰ ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ ਆਖਰ ਆਣ ਮਨਜ਼ੂਰ ਪੁਕਾਰ ਪੈ ਗਈ
ਦਿੜ੍ਹੀ ਬਿਨਾ ਹੰਕਾਰ ਨਿਰਮਾਨ ਹੋ ਕੇ ਖਾਸ ਨਜ਼ਰ ਹਜ਼ੂਰ ਆ ਤਾਰ ਪੈ ਗਈ
ਪੜੀ ਬੈਠ ਇਕਾਂਤ ਸਤਿਗੁਰੂ ਜੀ ਨੇ ਦਯਾ ਭਾਈ ਜੀ ਤੇ ਇਕੋ ਵਾਰ ਪੈ ਗਈ
ਪਈ ਚਿੱਤ ਨੂੰ ਖਿੱਚ ਕਰਤਾਰ ਸਿੰਘਾ ਕੁੰਡੀ ਪ੍ਰੇਮ ਦੀ ਆ ਪੁਰ ਕਾਰ ਪੈ ਗਈ

ਤਥਾ

ਭਾਵੇਂ ਸਮਾਂ ਕੁਛ ਟਾਲਨਾ ਚਾਹੁੰਦੇ ਸਨ ਸਚੇ ਪ੍ਰੇਮ ਹੋਰੀਂ ਖਿਚਾਂ ਪਾਵੰਦੇ ਨੇ
ਇਕ ਦਿਨ ਦੀਵਾਨ ਦੇ ਵਿਚ ਬੈਠੇ ਸਤਿਗੁਰੂ ਪ੍ਰਸੰਗ ਚਲਾਵੰਦੇ ਨੇ
ਭਾਈ ਗੁਰਦਾਸ ਹੋਰੀਂ ਕਿਥੇ ਚਲੇ ਗਏ ਆਈ ਕਿਤੋਂ ਨ ਖਬਰ ਸੁਨਾਵੰਦੇ ਨੇ
ਭਾਈ ਜੇਠੇ ਅਤੇ ਬਿਧੀ ਚੰਦ ਪਾਸੋਂ ਸਤਿਗੁਰੂ ਜੀ ਪੁਛ ਪੁਛਾਵੰਦੇ ਨੇ
ਜਾਣੀ ਜਾਣ ਸਭੋ ਕੁਝ ਜਾਣਦੇ ਹੋ ਆਖ ਦੋਵੇਂ ਹੀ ਸੀਸ ਝੁਕਾਵੰਦੇ ਨੇ
ਤੁਸਾਂ ਪੁਛਯਾ, ਦਸਣਾ ਪਿਆ ਸਾਨੂੰ ਗੁਰਦਾਸ ਜੀ ਕਾਂਸ਼ੀ ਰਹਾਵੰਦੇ ਨੇ
ਓਥੇ ਸਿਖੀ ਦਾ ਬਹੁਤ ਪ੍ਰਚਾਰ ਕੀਤਾ ਸਤਿਗੁਰੂ ਜੀ ਸੁਣ ਮੁਸਕਰਾਵੰਦੇ ਨੇ
ਭਾਈ ਜੇਠੇ ਦੇ ਤਾਈਂ ਕਰਤਾਰ ਸਿੰਘਾ ਕਾਂਸ਼ੀ ਜਾਨ ਲਈ ਹੁਕਮ ਫੁਰਮਾਵੰਦੇ ਨੇ

ਭਾਈ ਜੇਠੇ ਨੇ ਸਤਿਗੁਰਾਂ ਦਾ ਹੁਕਮ ਨਾਮਾ ਲੈਕੇ ਕਾਂਸ਼ੀ ਪਹੁੰਚਣਾ

ਕਾਂਸ਼ੀ ਰਾਉ ਵਲੇ ਗੁਰਾਂ ਲਿਖ ਚਿੱਠੀ ਭਾਈ ਜੇਠੇ ਦੇ ਤਾਈਂ ਫੜਾਇ ਦਿਤੀ
ਦਿਤਾ ਹੁਕਮ ਹੁਣੇ ਕਾਂਸ਼ੀ ਵਲ ਜਾਵੋ ਲਗੇ ਦੇਰ ਨਾ ਪਕੀ ਕਰਾਇ ਦਿਤੀ
ਸਿਖ ਆਗਿਆ ਪਾਇਕੇ ਰਵਾਂ ਹੋਇਆ ਚਿੱਠੀ ਰਾਜੇ ਦੇ ਪਾਸ ਪੁਚਾਇ ਦਿਤੀ
ਐਨ ਭਰੇ ਦੀਵਾਨ ਦੇ ਵਿਚ ਜਾ ਕੇ ਜੇਠੇ ਨਵੀਂ ਹੀ ਖੇਡ ਖਿਡਾਇ ਦਿਤੀ
ਕਰ ਰਹੇ ਗੁਰਦਾਸ ਜੀ ਕਥਾ ਹੈਸਨ ਭਾਵੀ ਹੋਰ ਹੀ ਕਲਾ ਵਰਤਾਇ ਦਿਤੀ
ਚਿਠੀ ਖੋਲ੍ਹ ਕੇ ਪੜ੍ਹੀ ਕਰਤਾਰ ਸਿੰਘਾ ਰਾਜੇ ਧੌਣ ਨੀਵੀਂ ਝਟ ਪਾਇ ਦਿਤੀ

ਚਿਠੀ ਦਾ ਮਜ਼ਮੂਨ

ਚਿਠੀ ਵਿਚ ਲਿਖਿਆ ਸਤਿਗੁਰਾਂ ਵਲੋਂ ਤੇਰੇ ਸ਼ਹਿਰ ਦੇ ਵਿਚ ਹੈ ਚੋਰ ਸਾਡਾ
ਕਰ ਬਹੁਤ ਨੁਕਸਾਨ ਹੈ ਨੱਠ ਆਇਆ ਬਹੁਤ ਜਾਨ ਕੀਤਾ ਓਸ [illegible] ਸਾਡਾ
ਬੰਨ ਮੁਸ਼ਕਾਂ ਓਸ ਨੂੰ ਭੇਜ [illegible] ਉਹ ਆਦਮੀ ਬੜਾ [illegible] ਸਾਡਾ
ਕੀਤੀ ਬਹੁਤ ਪੱਕੀ ਕਰਤਾਰ [illegible] ਐਵੇਂ ਦੇਵਣਾ ਹੁ[illegible] ਨ [illegible] ਮੋੜਾ

ਰਾਜੇ ਨੇ ਭ[illegible] ਨੇ ਵਿਚ ਚਿਠੀ ਸੁਣਾਉਣੀ

ਚਿਠੀ ਸਭਾ ਦੇ ਵਿਚ ਸੁਣਾ[illegible] ਰਾਜੇ ਸਤਿਗੁਰਾਂ [illegible] ਕੋ[illegible] ਹੋਵੇ

ਭਾਈ ਗੁਰਦਾਸ ਜੀ ਨੇ ਆਪਣੇ ਆਪ ਨੂੰ ਪੇਸ਼ ਕਰਨਾ

ਝਟ ਪਟ ਆਪ ਨੂੰ ਜ਼ਾਹਿਰ ਕਰ ਦੇਇ ਜਿਧੇ ਮਨ ਅੰਦਰ ਕੋਈ ਖੋਰ ਹੋਵੇ
ਨਾਲੇ ਹੁਕਮ ਦੀਵਾਨ ਨੂੰ ਦੇਇ ਦਿਤਾ ਖਬਰ ਸ਼ਹਿਰ ਵਿਚ ਅੱਖ ਦੇ ਫੇਰ ਹੋਵੇ
ਚੋਰ ਆਪਣਾ ਆਪ ਛੁਪਾਇਆ ਜੇ ਪਤਾ ਲਗਿਆਂ ਗਤੀ ਮੁੜ ਹੋਰ ਹੋਵੇ
ਹਾਜ਼ਰ ਆਪ ਜੇਕਰ ਚੋਰ ਆਣ ਹੋਵੇ ਓਹਦੇ ਨਾਲ ਰਿਆਇਤ ਬਹੋਰ ਹੋਵੇ
ਪਿਛੋਂ ਜਾਊ ਨ ਸੁਣੀ ਕਰਤਾਰ ਸਿੰਘਾ ਵਖ ਜਿਸਮ ਨਾਲੋਂ ਰੂਹ ਦੀ ਡੋਰ ਹੋਵੇ
ਜੇਠੇ ਤਾਈਂ ਗੁਰਦਾਸ ਪਛਾਨ ਲਿਆ ਇਹ ਤਾਂ ਮੇਰਾ ਢੂੰਡਾਊ ਹੀ ਆਇਆ ਜੀ
ਮਿਹਰ ਕਰਕੇ ਸਤਿਗੁਰਾਂ ਯਾਦ ਕੀਤਾ ਕੂਕਰ ਘਰ ਦਾ ਜਾਨ ਬੁਲਾਇਆ ਜੀ
ਉਠ ਸਭਾ ਵਿਚੋਂ ਗਲ਼ ਪਾ ਪੱਲਾ ਮੁਖੋਂ ਭਾਈ ਗੁਰਦਾਸ ਸੁਣਾਇਆ ਜੀ
ਸਤਿਗੁਰਾਂ ਦਾ ਮੈਂ ਹੀ ਚੋਰ ਰਾਜਾ ਇਹ ਮੇਰੇ ਲਈ ਹੁਕਮ ਚੜ੍ਹਾਇਆ ਜੀ
ਬੰਨ ਮੁਸ਼ਕਾਂ ਹੁਣੇ ਹੀ ਟੋਰ ਦੇਵੇ ਰਾਜਾ ਸੁਣ ਯਕੀਨ ਨ ਲਿਆਇਆ ਜੀ
ਨਾਲੇ ਸਭਾ ਹੈਰਾਨ ਹੋ ਗਈ ਸਾਰੀ ਇਹ ਕੀਹ ਖੇਲ ਸਤਿਗੁਰਾਂ ਰਚਾਇਆ ਜੀ
ਮੈਂ ਇਨ੍ਹਾਂ ਨੂੰ ਹੀ ਲੈਣ ਆਇਆ ਹਾਂ ਜੇਠੇ ਰਾਜੇ ਦੇ ਤਾਈਂ ਸਮਝਾਇਆ ਜੀ
ਹੋਈ ਗਲ ਅਸਚਰਜ ਕਰਤਾਰ ਸਿੰਘਾ ਗੁਰੂ ਘਰ ਦਾ ਅੰਤ ਨ ਪਾਇਆ ਜੀ

ਭਾਈ ਗੁਰਦਾਸ ਜੀ ਨੇ ਕਾਂਸ਼ੀ ਤੋਂ ਰਵਾਨਾ ਹੋਣਾ

ਭਾਈ ਸਾਹਿਬ ਜੀ ਝਟ ਤਯਾਰ ਹੋ ਪਏ ਕੈਦੀ ਆਪਣੇ ਤਾਈਂ ਠਹਿਰਾ ਕਰਕੇ
ਖਬਰ ਸ਼ਹਿਰ ਸਾਰੇ ਵਿਚ ਧੁੰਮ ਗਈ ਸਾਰੇ ਸਿਖ ਆਇ ਹੁੰਮ ਹੁਮਾ ਕਰਕੇ
ਜ਼ੇਵਰ, ਨਕਦੀ, ਕਪੜਾ ਹੋਰ ਵਸਤਾਂ ਲਿਆਇ ਪ੍ਰੇਮ ਅਨੁਸਾਰ ਬਨ੍ਹਾ ਕਰਕੇ
ਆਪ ਬਹੁਤ ਕੁਝ ਰਾਜੇ ਨੇ ਭੇਟ ਕੀਤਾ ਬੜਾ ਪ੍ਰੇਮ ਪਿਆਰ ਵਧਾ ਕਰਕੇ
ਰਾਜੇ ਸਣੇ ਸਿਖ ਸਤ ਸੌ ਤਿਆਰ ਹੋਯਾ ਦਰਸ ਗੁਰਾਂ ਦਾ ਚਾਉ ਰਖਾ ਕਰਕੇ
ਟੁਰ ਪਿਆ ਗੁਰਦਾਸ ਕਰਤਾਰ ਸਿੰਘਾ ਮੁਸ਼ਕਾਂ ਆਪਣੀਆਂ ਬਨਵਾ ਕਰਕੇ

ਵਾਕ ਕਵੀ

ਭਾਈ ਗੁਰਦਾਸ ਜੀ ਤਾਂ ਚਾਹੁੰਦੇ ਓਸੇ ਤਰ੍ਹਾਂ ਜਿਵੇਂ ਸਤਿਗੁਰਾਂ ਨੇ ਫੁਰਮਾਇਆ ਸੀ
ਪਰ ਜੇਠਾ ਜੀ ਨੇ ਕਰ ਬੇਨਤੀ ਇਉਂ ਭਾਈ ਸਾਹਿਬ ਦੇ ਨਾਲ ਠਹਿਰਾਇਆ ਸੀ
ਨੇੜੇ ਪਹੁੰਚਕੇ ਮੁਸ਼ਕਾਂ ਬੰਨ ਲਾਂਗਾ ਭਾਈ ਸਾਹਿਬ ਦਾ ਅਦਬ ਜਤਾਇਆ ਸੀ
ਟੁਰੇ ਵਲ ਪੰਜਾਬ ਕਰਤਾਰ ਸਿੰਘਾ ਹੌਲੀ ਹੌਲੀ ਸਭ ਪੰਧ ਮੁਕਾਇਆ ਸੀ

ਭਾਈ ਗੁਰਦਾਸ ਜੀ ਨੇ ਸਤਿਗੁਰਾਂ ਦੀ ਹਜ਼ੂਰੀ ਵਿਚ ਪਹੁੰਚਣਾ

ਅਧ ਫਗਣੇ ਸੁਧਾਸਰ ਪਹੁੰਚਕੇ ਗਏ ਲਗਾ ਤਖਤ ਅਕਾਲ ਦੀਵਾਨ ਅਗੇ
ਜੇਠਾ ਸਣੇ ਗੁਰਦਾਸ ਦੇ ਹੋਇਆ ਹਾਜ਼ਰ ਬੈਠੇ ਤਖਤ ਤੇ ਗੁਰੂ ਭਗਵਾਨ ਅਗੇ

ਮੁਸ਼ਕਾਂ ਬੱਧੀਆਂ, ਅੱਖੀਆਂ ਨੀਵੀਆਂ ਕਰ ਖੜੇ ਭਾਈ ਜੀ ਮਾਨ ਨਿਰਮਾਨ ਅਗੇ
ਵਿਚੋਂ ਖੁਸ਼, ਉਂਵ ਗੁਸੇ ਕਰਤਾਰ ਸਿੰਘਾ ਕਹਿੰਦੇ ਲੰਘਕੇ ਦਿਓ ਬਿਆਨ ਅਗੇ

ਸ੍ਰੀ ਸਤਿਗੁਰੂ ਜੀ

ਏਥੋਂ ਟੋਰੇ ਸਉ ਮੁਹਤਬਿਰ ਕਰ ਵਡੇ ਵਾਹਵਾਹ ਘੋੜੇ ਖਰੀਦ ਲਿਆਇ ਚੰਗੇ
ਧਨ ਛੱਡ ਮੁੰਞਾ ਉਥੋਂ ਨਠ ਗਏ ਸਿਖੀ ਸਿਦਕ ਤੇ ਫਰਜ਼ ਨਿਬਾਹਿ ਚੰਗੇ
ਵਰਤ ਸਾਂਗ ਗੁਰ, ਸਿਖ ਨ ਸਿਦਕ ਹਾਰੇ ਪੂਰੇ ਕਰਕੇ ਬਚਨ ਦਿਖਾਇ ਚੰਗੇ
ਬਿਨਾਂ ਆਗਿਆ ਲਈ ਤੋਂ ਨਠ ਗਏ ਕਾਂਸ਼ੀ ਵਿਚ ਜਾਇ ਮਕਰ ਫੈਲਾਇ ਚੰਗੇ
ਭੁਜੇ ਹੋਇ ਦਾਣੇ ਕਦੇ ਤਿੜਕਦੇ ਨਹੀਂ ਤਿੜਕ ਤਿੜਕ ਕੇ ਦਿਨ ਲੰਘਾਇ ਚੰਗੇ
ਦਿਹੋ ਸਾਫ ਜੁਵਾਬ ਕਰਤਾਰ ਸਿੰਘਾ ਹੰਕਾਰ ਖੁਵਾਰ ਕਰਾਇ ਚੰਗੇ

ਭਾਈ ਗੁਰਦਾਸ ਜੀ ਦੀ ਬੇਨਤੀ

ਜੇ ਮਾਂ ਪੁਤੈ ਵਿੱਸ ਦੇਇ ਤਿਸ ਤੇ ਕੌਣ ਪਿਆਰਾ ॥
ਜੇ ਘਰ ਭੰਨੈ ਪਾਹਰੂ ਕਉਣ ਰਖਣਹਾਰਾ ॥
ਬੇੜੀ ਡੋਬੇ ਪਾਤਣੀ ਕੌਣ ਪਾਰ ਉਤਾਰਾ ॥
ਆਗੂ ਲੈ ਉੱਝੜ ਪਵੈ ਕਿਸ ਕਰੇ ਪੁਕਾਰਾ ॥
ਜੇ ਕਰ ਖੇਤੈ ਖਾਇ ਵਾੜ ਕੋ ਲਹੈ ਨ ਸਾਰਾ ॥
ਜੇ ਗੁਰ ਭਰਮਾਵੈ ਸਾਂਗ ਕਰ ਕਿਆ ਸਿਖ ਵਿਚਾਰਾ ॥

(ਵਾਰ ੩੫ ਪੌੜੀ ੨੨)

ਇਸਦਾ ਭਾਵ

ਬੋਲੇ ਭਾਈ ਜੀ ਅਤੀ ਨਿਰਮਾਨ ਹੋ ਕੇ ਅਗੇ ਆਪਦੇ ਮਾਨ ਜਤਾਇ ਕਿਹੜਾ
ਜੇਕਰ ਮਾਂ ਹੀ ਪੁਤ ਨੂੰ ਦੇਇ ਮੌਹਰਾ ਫੇਰ ਆਣ ਪਿਆਰ ਵੰਡਾਇ ਕਿਹੜਾ
ਘਰ ਭੰਨ, ਚੌਂਕੀਦਾਰ ਸੰਨ੍ਹ ਲਾਵੇ ਪਾਸੋਂ ਉਠਕੇ ਘਰ ਬਚਾਇ ਕਿਹੜਾ
ਬੇੜਾ ਡੋਬਣਾ ਚਾਹਿ ਮਲਾਹ ਜੇਕਰ ਘੁੰਮਣ ਘੇਰੀਓਂ ਪਾਰ ਲੰਘਾਇ ਕਿਹੜਾ
ਜੇਕਰ ਆਗੂ ਲੈ ਔਝੜ ਪੈ ਜਾਵੇ ਸਿਧਾ ਸਾਥ ਨੂੰ ਰਾਹ ਦਿਸਾਇ ਕਿਹੜਾ
ਉਠ ਖੇਤ ਨੂੰ ਵਾੜ ਜੇ ਖਾਣ ਲਗੇ ਓਸ ਤਈਂ ਬਚਾਇ ਰਖਾਇ ਕਿਹੜਾ
ਸਾਂਗ ਪਲਟਕੇ ਗੁਰੂ ਭਰਮਾਇ ਜੇਕਰ ਸਿਖ ਰਖਕੇ ਸਿਦਕ ਦਿਖਾਇ ਕਿਹੜਾ
ਬਿਨਾਂ ਗੁਰੂ ਕ੍ਰਿਪਾਲ ਕਰਤਾਰ ਸਿੰਘਾ ਮਾਇਆ ਜਾਲ ਤੋਂ ਹੋਰ ਛੁਡਾਇ ਕਿਹੜਾ

ਸ੍ਰੀ ਗੁਰੂ ਜੀ

ਭੁਜੇ ਹੋਇ ਦਾਣੇ ਤਿੜਕ ਪਏ ਕਿ ਨਹੀਂ ? ਕਿਉਂ ਆਪਣਾ ਹਠ ਨਿਬਾਹਿਆ ਨ
'ਵਰਤੇ ਸਾਂਗ ਗੁਰ ਸਿਖ ਨ ਸਿਦਕ ਹਾਰੇ' ਏਸ ਲਿਖੇ ਨੂੰ ਪਾਲ ਦਿਖਾਇਆ ਨ

ਕਿਉਂ ਕਾਬਲੋਂ ਦੌੜ ਕੇ ਗਏ ਕਾਂਸ਼ੀ ਸਿਖੀ ਸਿਦਕ ਭਰੋਸਾ ਰੱਖਾਇਆ ਨਾ
ਪਾਪੀ ਏਸ ਹੰਕਾਰ ਕਰਤਾਰ ਸਿੰਘਾ ਕਿਹੜਾ ਕਿਹੜਾ ਖੁਵਾਰ ਕਰਾਇਆ ਨਾ

ਭਾਈ ਗੁਰਦਾਸ ਜੀ

ਸਵੈਯਾ—ਜੌ ਗਰਬੈ ਬਹੁ ਬੂੰਦ ਰਿਦੰਤਰਿ, ਸਨਮੁਖ ਸਿੰਧ ਸੋਭਾ ਨਹੀਂ ਪਾਵੈ।
ਜੌ ਬਹੁ ਉਡੈ ਖੰਗ ਧਾਰਿ ਮਹਾਂ ਬਲ ਪੇਖ ਆਕਾਸ਼ ਰਿਦੈ ਸੁਕਚਾਵੈ॥
ਜਿਉਂ ਬ੍ਰਹਿਮੰਡ ਪ੍ਰਚੰਡ ਬਿਲੋਕਤ ਗੂਲਰ ਜੰਤ ਉਡੰਤ ਲਜਾਵੈ॥
ਤੂੰ ਕਰਤਾ, ਹਮ ਕੀਏ ਤਿਹਾਰੇ ਜੀ ਤੋਪਹਿ ਬੋਲਨਿ ਕਿਉਂ ਬਨ ਆਵੈ॥੫੨੭॥

ਅਰਥ

ਬੂੰਦ ਕਰੇ ਹੰਕਾਰ ਜੇ ਰਿਦੇ ਅੰਦਰ ਸ਼ੋਭਾ ਅਗੇ ਸਮੁੰਦ ਦੇ ਪਾਇ ਕਿਉਂ ਕਰ
ਪੰਖੀ ਜ਼ੋਰ ਕਰ ਉਡ ਆਕਾਸ਼ ਚੜੇ ਪਹੁੰਚੇ ਓਸਦੀ ਹਦ ਤੇ ਧਾਇ ਕਿਉਂ ਕਰ
ਕੀੜਾ ਗੂਲਰੋਂ ਨਿਕਲ ਬ੍ਰਹਿਮੰਡ ਤਾਂਈਂ ਜੋਰ ਲਾ ਕੇ ਕੱਛ ਕਛਾਇ ਕਿਉਂ ਕਰ
ਤੂੰ ਕਰਤਾਰ, ਹਉਂ ਜੀਵ ਕਰਤਾਰਸਿੰਘਾ ਤੇਰੇ ਸਾਮਣੇ ਬੋਲਿਆ ਜਾਇ ਕਿਉਂ ਕਰ

ਵਾਕ ਕਵੀ

ਇਹੋ ਜਿਹੇ ਕਈ ਛੰਦ ਤੇ ਪੌੜੀਆਂ ਕਹਿ ਚਰਨਾਂ ਸਤਿਗੁਰਾਂ ਦੇ ਉਤੇ ਜਾਇ ਡਿਗਾ
ਤ੍ਰਾਹਿ ਤ੍ਰਾਹਿ ਬਖਸ਼ੋ, ਬਖਸ਼ਨਹਾਰ ਤੁਸੀਂ ਮਾਨ, ਤਾਨ ਗੁਵਾਇ ਘਿਘਆਇ ਡਿਗਾ
ਹੱਥ ਪਏ ਸਤਿਗੁਰੂ ਜੀ ਦੀਨ ਬੰਧੂ ਗੁਰਦਾਸ ਗੁਮਾਨ ਗੁਵਾਇ ਡਿੱਗਾ
ਛਾਤੀ ਨਾਲ ਲਾ ਲਿਆ ਕਰਤਾਰਸਿੰਘਾ ਪੂਰਨ ਸਿਖ ਸ਼ਰਨੀ ਜਦੋਂ ਆਇ ਡਿੱਗਾ

ਸ੍ਰੀ ਗੁਰੂ ਜੀ ਨੇ ਭਾਈ ਜੀ ਦਾ ਆਦਰ ਮਾਨ ਕਰਨਾ

ਮੁਸ਼ਕਾਂ ਖੋਲ੍ਹ ਕੇ ਪਾਸ ਬੈਠਾਇ ਲਿਆ ਧੰਨ ਸਿਖੀ ਹੈ ਧੰਨ, ਅਲਾਇਆ ਜੀ
ਵਿਰਲਾ ਸਿਖ ਕੋਈ ਭਾਈ ਗੁਰਦਾਸ ਜੈਸਾ ਬ੍ਰਹਮ ਗਿਆਨ ਨੂੰ ਜਿਸਨੇ ਪਾਇਆ ਜੀ
ਪੰਚਮ ਗੁਰਾਂ ਦੀ ਸੇਵਾ ਮਹਾਨ ਕੀਤੀ ਗੁਰਮਤਿ ਪ੍ਰਚਾਰ ਫੈਲਾਇਆ ਜੀ
ਚੋਰੀ ਨੱਠ ਕੇ ਗਏ ਪ੍ਰਦੇਸ ਅੰਦਰ ਜਾਇ ਸਿਖੀ ਦਾ ਸ਼ਾਨ ਵਧਾਇਆ ਜੀ
ਕਾਂਸ਼ੀ ਜਹੀ ਪੁਰੀ ਵਿਚ ਗੱਡ ਝੰਡਾ ਉੱਚ ਸਿਖੀ ਆਦਰਸ਼ ਵਿਖਾਇਆ ਜੀ
ਕੱਲਾ ਗਿਆ ਸੀ ਭਾਈ ਕਰਤਾਰ ਸਿੰਘਾ ਨਾਲ *ਸਤ ਸੌ ਹੋਰ ਲਿਆਇਆ ਜੀ

ਸੂਰਜ ਮਲ ਦੀ ਸ਼ਾਦੀ ਤੇ ਸ੍ਰੀ ਤੇਗ ਬਹਾਦਰ ਜੀ ਦੀ ਕੁੜਮਾਈ

ਸੋਲਾਂ ਸੌ ਛਿਆਸੀਏ ਸਾਲ ਅੰਦਰ ਗੁਰਦਾਸ ਪ੍ਰਸੰਗ ਵਿਚਾਰ ਹੋਇਆ
()ਚੜਦੇ ਸਾਲ ਹੀ ਸੂਰਜਮਲ ਜੀ ਦਾ ਵਿਆਹ ਜਾਇ ਕੇ ਪੁਰ ਕਰਤਾਰ ਹੋਇਆ

---

*ਭਾਈ ਗੁਰਦਾਸ ਜੀ ਕਾਂਸ਼ੀ ਦੇ ਰਾਜੇ ਸਣੇ ਸਤ ਸੌ ਸਿਖ ਬਣਾ ਲਿਆਏ ਸਨ।
() ੧੬੮੭ ਵੈਸਾਖ ੭ ਪਰਮ ਚੰਦ ਖਤਰੀ ਦੀ ਬੇਟੀ ਨਾਲ।

ਹੋਈ *ਮੰਗਣੀ ਤੇਗ ਬਹਾਦਰ ਜੀ ਦੀ ਓਸੇ ਥਾਂ ਹੀ ਖੁਸ਼ੀ ਪਰਵਾਰ ਹੋਇਆ
ਹੋਈਆਂ ਰੌਣਕਾਂ ਬਹੁਤ ਕਰਤਾਰਸਿੰਘਾ ਮਾਨੋ ਖੁਸ਼ੀ ਦਾ ਆਇ ਅਵਤਾਰਹੋਇਆ

ਸ੍ਰੀ ਗੁਰੂ ਜੀ ਨੇ ਕਰਤਾਰ ਪੁਰੋਂ ਵਾਪਸ ਆ ਕੇ ਸੈਰ ਸ਼ਿਕਾਰ ਚੜ੍ਹਨਾ

ਵਿਦਾ ਕਰਕੇ ਸਾਕ ਸੰਬੰਧੀਆਂ ਨੂੰ ਸਤਿਗੁਰੂ ਜੀ ਸੈਰ ਸ਼ਿਕਾਰ ਚਲੇ
ਚਾਰੇ ਸਾਹਿਬਜ਼ਾਦੇ ਹਮ ਰਕਾਬ ਹੋਏ ਕੁਝ ਚੋਣਵੇਂ ਹੋਰ ਅਸਵਾਰ ਚਲੇ
ਅੰਮ੍ਰਿਤਸਰ ਤੋਂ ਵਲ ਪਹਾੜ ਦੇ ਜੀ ਰੁਖ ਆਪਣਾ ਸਤਿਗੁਰੂ ਧਾਰ ਚਲੇ
ਵਿਚ ਜੰਗਲਾਂ ਸੈਰ ਸ਼ਿਕਾਰ ਕਰਦੇ ਸੈਆਂ ਜੀਆਂ ਦਾਂ ਕਰਨ ਉਧਾਰ ਚਲੇ
ਹੱਥੀਂ ਗੁਰਾਂ ਦੀ ਜਿਹੜੇ ਸ਼ਿਕਾਰ ਹੋਏ ਪਾਕੇ ਮੁਕਤ ਹੋ ਭਵਜਲੋਂ ਪਾਰ ਚਲੇ
ਪਾਹੜੇ ਹਰਨ ਤੇ ਸ਼ੇਰ ਕਰਤਾਰ ਸਿੰਘਾ ਮਾਰ ਚੜ੍ਹ ਪਹਾੜ ਦੀ ਧਾਰ ਚਲੇ

ਸ੍ਰੀ ਚੰਦ ਜੀ ਦਾ ਮਿਲਾਪ

ਏਸੇ ਤਰਾਂ ਹੀ ਬਾਰਠੀਂ ਜਾਇ ਪਹੁੰਚੇ ਓਥੇ ਡੇਰੇ ਦੇ ਤਈਂ ਅਟਕਾਨ ਗੁਰ ਜੀ
ਏਸੇ ਥਾਂ ਬਾਬਾ ਸ੍ਰੀ ਚੰਦ ਰਹਿੰਦਾ ਦਰਸ ਉਹਨਾਂ ਦਾ ਕਰਨਾ ਚਾਹੁਣ ਗੁਰ ਜੀ
ਕਰ ਸੌਚ ਅਸ਼ਨਾਨ ਤਿਆਰ ਹੋ ਕੇ ਸਾਹਿਬਜ਼ਾਦਿਆਂ ਦੇ ਸਣੇ ਜਾਣ ਗੁਰ ਜੀ
ਸ੍ਰੀ ਚੰਦ ਜੀ ਦਾ ਜਾ ਦੀਦਾਰ ਕੀਤਾ ਭੇਟਾ ਅਦਬ ਦੇ ਨਾਲ ਰਖਾਨ ਗੁਰ ਜੀ
ਪਰਵ ਬ੍ਰਿਧ ਬੇਟੇ ਆਦਿ ਗੁਰ ਜੀ ਦੇ ਜਾਣ, ਆਦਰ ਮਾਨ ਵਧਾਨ ਗੁਰ ਜੀ
ਸਾਹਿਬਜ਼ਾਦਿਆਂ ਤਾਈਂ ਕਰਤਾਰ ਸਿੰਘਾ ਚਰਨ ਕੰਵਲਾਂ ਉਤੇ ਝੁਕਾਨ ਗੁਰ ਜੀ

ਸ੍ਰੀ ਚੰਦ ਜੀ

ਬੇਟੇ ਕਿਤਨੇ ਪੁਰਖਾ ਹੈਨ ਤੇਰੇ ਗੁਰਾਂ ਆਖਿਆ ਬੈਠੇ ਇਹ ਚਾਰ ਨੇ ਜੀ
ਬਾਬੇ ਕਿਆਂ ਦਾ ਭੀ ਕੋਈ ਇਹਨਾਂ ਵਿਚੋਂ ਸਾਰੇ ਬਾਬੇ ਜੀ ਦੇ ਤਾਬੇਦਾਰ ਨੇ ਜੀ
ਅੱਛਾ ਇਕ ਇਹਨਾਂ ਵਿਚੋਂ ਦਿਹੋ ਸਾਨੂੰ ਲਵੋ ਸਾਰੇ ਹੀ ਇਹ ਤਯਾਰ ਨੇ ਜੀ
ਵਿਚੋਂ ਟਿੱਕੇ ਤਈਂ ਬਾਹੋਂ ਫੜ ਲਿਆ ਹੋਏ ਬਾਬਾ ਜੀ ਖੁਸ਼ ਅਪਾਰ ਨੇ ਜੀ
ਟੋਪੀ ਲਾਹ ਗੁਰਦਿਤੇ ਜੀ ਹੱਥ ਦਿਤੀ ਪੂਰਨ ਪੁਰਖ ਤੇ ਤਪ ਭੰਡਾਰ ਨੇ ਜੀ
ਹੋ ਖੁਸ਼ੀ ਦੇ ਨਾਲ ਕਰਤਾਰ ਸਿੰਘਾ ਕਹੇ ਸੁੰਦਰ ਬਚਨ ਉਚਾਰ ਨੇ ਜੀ

ਤਥਾ

ਗੁਰ ਗੱਦੀ ਦੀਆਂਸਭੇ ਬਰਕਤਾਂ ਜੋ ਉਹ ਤਾਂ ਅਗੇ ਹੀ ਤੁਸਾਂ ਨੇ ਪਾਈਆਂਹੋਈਆਂ
ਮੀਰੀ ਪੀਰੀ ਸੰਦੇਮਾਲਕ ਬਣੇ ਤੁਸੀਂ ਤੁਸਾਂ ਪਾਸ ਵਡਿਆਈਆਂਆਈਆਂਹੋਈਆਂ
ਗੁਰੂ ਨਾਨਕ ਦੀ ਸਾਂਭੀ ਦਾਤ ਸਾਰੀ ਹੈਨ ਸਾਰੀਆਂ ਸਫ਼ਲ ਕਮਾਈਆਂਹੋਈਆਂ
ਮੇਰੇ ਪਾਸ ਫਕੀਰੀ ਦੀ ਅੰਸ ਹੈਸੀ, ਇਹ ਅਮਾਨਤਾਂ ਆਂਝ ਰਖਾਈਆਂ ਹੋਈਆਂ

ਲਾਲ ਚੰਦ ਦੀ ਬੇਟੀ ਗੁਜਰੀ ਜੀ ਨਾਲ।

ਉਹ ਭੀ ਸਾਂਭ ਲੌ ਤੁਸਾਂ ਦੀ ਚੀਜ਼ ਹੈ ਜੀ ਅਜ ਖੁਸ਼ੀਆਂ ਦੂਣ ਸਵਾਈਆਂ ਹੋ ਈਆਂ
ਹੌਲਾ ਭਾਰ ਹੋ ਗਿਆ ਕਰਤਾਰ ਸਿੰਘਾ ਸਨ ਪੰਡਾਂ ਪਰਾਈਆਂ ਚਾਈਆਂ ਹੋ ਈਆਂ

ਵਾਕ ਕਵੀ

ਰਟਨ ਕਰਕੇ ਦੇਸ ਦਿਸਾਂਤ੍ਰਾਂ ਵਿਚ ਗੁਰ ਨਾਨਕ ਸਿਖੀ ਫੈਲਾਈ ਸੀ ਜੀ
ਸ੍ਰੀ ਚੰਦ ਵਡੇ ਬੇਟੇ ਗੁਰੂ ਜੀ ਦੇ ਦੁਨੀਆਂਦਾਰੀ ਨ ਲੱਤ ਫਸਾਈ ਸੀ ਜੀ
ਉਹ ਉਦਾਸੀ ਦੀ ਰੀਤ ਸਤਿਗੁਰੂ ਜੀ ਨੇ ਸ੍ਰੀ ਚੰਦ ਸਪੁਰਦ ਕਰਾਈ ਸੀ ਜੀ
ਬਹਿ ਕੇ ਤਖਤ ਤੇ ਸੰਗਤਾਂ ਤਾਰਨੇ ਨੂੰ ਦਿਤੀ ਲਹਿਣੇ ਜੀ ਨੂੰ ਗੁਰਿਆਈ ਸੀ ਜੀ
ਸ੍ਰੀ ਚੰਦ ਜੀ ਮੁਢੋਂ ਹੀ ਬਾਲ ਜਤੀ ਮਾਇਆ ਮੋਹ ਦੀ ਆਸ ਚੁਕਾਈ ਸੀ ਜੀ
ਗੁਰਸਿਖੀ ਦਾ ਰਹੇ ਪਰਚਾਰ ਕਰਦੇ ਉਮਰ ਵਿਚ ਉਦਾਸੀ ਲੰਘਾਈ ਸੀ ਜੀ
ਹੁਣ ਬਿਰਧ ਅਵਸਥਾ ਹੋਈ ਬਹੁਤੀ ਸਦ ਧੁਰ ਦਰਗਾਹ ਤੋਂ ਆਈ ਸੀ ਜੀ
ਏਸੇ ਵਾਸਤੇ ਕਾਰ ਗੁਰਦਿਤੇ ਜੀ ਦੇ ਹੱਥੀਂ ਆਪ ਸਪੁਰਦ ਕਰਾਈ ਸੀ ਜੀ
ਸ੍ਰੀ ਬਾਬੇ ਗੁਰਦਿਤੇ ਪ੍ਰਚਾਰ ਸੰਦੀ ਓਹੋ ਰੀਤ ਅਗਾਂਹ ਚਲਾਈ ਸੀ ਜੀ
ਚਲੀ ਆਉਂਦੀ ਉਹ ਚਾਲ ਕਰਤਾਰ ਸਿੰਘਾ ਦਿਨਦੂਨ ਤੇ ਰਾਤ ਸਵਾਈ ਸੀ ਜੀ

ਤਥਾ

ਵਿਚ ਦੇਸ ਦਿਸਾਂਤ੍ਰਾਂ ਸਿਖ ਜਿਹੜੇ ਕਰਦੇ ਫਿਰ ਕੇ ਰਹੇ ਪਰਚਾਰ ਸਮਝੋ
ਉਹ ਰਹੇ ਵਿਰਕਤ ਸੰਸਾਰ ਵੱਲੋਂ ਨ ਸੀ ਬਣੇ ਕਦ ਦੁਨੀਆਂਦਾਰ ਸਮਝੋ
ਮਾਇਆ ਮੋਹ ਤੋਂ ਰਹੇ ਉਦਾਸ ਵਡੇ ਰਹੇ ਕਰਦੇ ਭਜਨ ਕਰਤਾਰ ਸਮਝੋ
ਜੋ ਮਿਲੇ ਸੋ ਲਾਵੰਦੇ ਧਰਮ ਅਰਥੇ ਨਾਮ ਅੱਨ ਦੇ ਖੋਲ ਭੰਡਾਰ ਸਮਝੋ
ਓਹਨਾਂ ਤਈਂ ਉਦਾਸੀ ਹੀ ਕਹਿਨ ਲਗੇ ਸਾਰੇ ਦੇਸ ਅੰਦਰ ਨਰ ਨਾਰ ਸਮਝੋ
ਬਾਕੀ ਸਿਖ ਗ੍ਰਿਸਤੀ ਗੁਰੂ ਜੀ ਦੇ ਕਰਨ ਘਰਾਂ ਦੇ ਕਾਰ ਵਿਹਾਰ ਸਮਝੋ
ਉਹ ਉਨ੍ਹਾਂ ਦੀ ਕਰਦੇ ਟਹਿਲ ਰਹਿੰਦੇ ਅੰਨ, ਧਨ ਦੇਂਦੇ ਹਿਤ ਧਾਰ ਸਮਝੋ
ਜਦੋਂ ਮਿਸਲਾਂ ਦਾ ਆ ਕੇ ਰਾਜ ਹੋਇਆ ਥਾਂ ਥਾਂ ਹੋਇ ਸਿਖ ਸਰਦਾਰ ਸਮਝੋ
ਗੁਰਸਿਖੀ ਪ੍ਰਚਾਰ ਵਧਾਉਣ ਲਈ ਲਾਈਆਂ ਓਹਨਾਂ ਜਗੀਰਾਂ ਅਪਾਰ ਸਮਝੋ
ਇਹੋ ਲੋਕ ਅਜ਼ਾਦ ਰਹਿ, ਬਾਣੀ ਦਾ ਜੀ ਥਾਂ ਥਾਂ ਤੇ ਕਰਨ ਵਿਸਥਾਰ ਸਮਝੋ
ਬੜੇ ਬੜੇ ਅਖਾੜੇ ਬਣਵਾਇ ਦਿਤੇ ਸਤਸੰਗ ਦਾ ਰਹਿ ਬਣਿਆਂ ਆਹਰ ਸਮਝੋ
ਟਿਕੇ ਰਹਿਣ ਆ ਕੇ ਵਿਦਵਾਨ ਜਿਥੇ ਜਾਰੀ ਰਹਿਣ ਸੋੱਮੇ ਬੇਸ਼ੁਮਾਰ ਸਮਝੋ
ਇਹ ਪੁੰਨ ਸਰਦਾਰਾਂ ਦਾ ਬਹੁਤ ਫਲਿਆ ਫੈੱਲੀ ਗੁਰਸਿਖੀ ਸੰਸਾਰ ਸਮਝੋ
ਬੜੇ ਬੜੇ ਉਦਾਸੀਆਂ ਵਿਚ ਹੋਏ ਵਿਦਵਾਨ, ਤਪੀ ਸ਼ਾਨਦਾਰ ਸਮਝੋ

ਹਿੰਦ ਵਿਚ ਅਖਾੜੇ ਜਾ ਬੰਨ੍ਹਯੋਂ ਨੇ ਚੱਕਰ ਫੇਰ ਦਿਤਾ ਕੂੰਟ ਚਾਰ ਸਮਝੋ
ਗੁਰ ਸਿੱਖ ਉਦਾਸੀ ਕਰਤਾਰ ਸਿੰਘਾ ਹੋਇ ਬੜੇ ਭਜਨੀਕ ਉਦਾਰ ਸਮਝੋ

ਸ੍ਰੀ ਗੁਰੂ ਜੀ ਨੇ ਪਰਤ ਕੇ ਸ੍ਰੀ ਅੰਮ੍ਰਿਤਸਰ ਜੀ ਆਉਣਾ

ਸ੍ਰੀ ਚੰਦ ਦੇ ਨਾਲ ਮਿਲਾਪ ਕਰਕੇ ਅਤੇ ਕਰਕੇ ਸੈਰ ਸ਼ਿਕਾਰ ਗੁਰ ਜੀ
ਉਤ੍ਹਾਂ ਚੜ ਪਹਾੜ ਦੀ ਦੂਣ ਚੋੜੀ ਪਾਪੀ ਸੈਂਕੜੇ ਜੀਆਂ ਨੂੰ ਤਾਰ ਗੁਰ ਜੀ
ਪਿਛਾਂ ਪਰਤ ਆ ਗਏ ਸੁਧਾਸਰ ਅੰਦਰ ਬੈਠੇ ਰਲ ਕੇ ਵਿਚ ਪ੍ਰਵਾਰ ਗੁਰ ਜੀ
ਬੈਠ ਤਖਤ ਅਕਾਲ ਕਰਤਾਰ ਸਿੰਘਾ ਕਰਨ ਸਤਿ ਉਪਦੇਸ਼ ਉਧਾਰ ਗੁਰ ਜੀ

ਸ਼ਹਾਬੁਦੀਨ 'ਸ਼ਾਹਜਹਾਨ' ਬਾਦਸ਼ਾਹ ਨੇ ਜਲੰਧਰ ਆਉਣਾ

ਇਹਨੀਂ ਦਿਨੀਂ ਹੀ ਦਿਲੀਓਂ ਚੜ ਕਰਕੇ ਸਣੇ ਫੌਜ ਦੇ ਸ਼ਾਹਜਹਾਨ ਆਇਆ
ਦੌਰਾ ਦੇਸਪੰਜਾਬ ਦਾ ਕਰਨਖਾਤਰ ਮੁਗਲਬਾਦਸ਼ਾਹ ਸੀ ਨਾਲ ਸ਼ਾਨ ਆਇਆ
ਕੱਟ ਮੰਜ਼ਲਾਂ ਪਾਰ ਸਤਲੁਜ ਤੋਂ ਹੋ ਵਿਚ ਦੇਸ਼ ਦੁਵਾਬੇ ਦੇ ਜਾਨ ਆਇਆ
ਜਾਲੰਧਰ ਪਾਸ ਕਰਤਾਰ ਸਿੰਘਾ ਸਾਰੀ ਹਿੰਦ ਦਾ ਜੋ ਹੁਕਮਰਾਨ ਹੋਇਆ

ਸੂਬੇ ਅਬਦੁਲੇ ਖਾਂ ਦੇ ਪੁਤਰ ਨੇ ਹਾਜ਼ਰ ਹੋਕੇ ਬਾਦਸ਼ਾਹ ਨੂੰ ਆਪਣਾ ਹਾਲ ਦਸਣਾ

ਜੰਗ ਕਰ ਕੇ ਹਰਿਗੋਬਿੰਦ ਪੁਰੇ ਸੂਬਾ ਪੁਤਰਾਂ ਸਣੇ ਸ਼ਹੀਦ ਹੋਇਆ
ਵਲੀ ਖਾਂ ਇਕ ਓਸਦਾ ਰਿਹਾ ਬੇਟਾ ਹਾਜ਼ਰ ਹੋਇਕੇ ਬਾਦਸ਼ਾਹ ਪਾਸ ਰੋਇਆ
ਓਸ ਦਸਿਆ ਫੋਲ ਕੇ ਹਾਲ ਸਾਰਾ ਸੂਬਾ ਜਿਸ ਤਰਾਂ ਜੰਗ ਦੇ ਵਿਚ ਮੋਇਆ
ਕੀਤਾ ਗੁਰੂ ਨੇ ਮਾਰ ਤਬਾਹ ਸਾਨੂੰ ਝੂਠ ਮੂਠ ਉਸ ਗੰਢ ਤੂਫਾਨ ਢੋਇਆ
ਸਾਰਾ ਗਾਉਂ ਰੁਹੀਲਾ ਉਜਾੜ ਕਰਕੇ ਮਾਰ ਘੇਰੜਾਂ ਨਾਲ ਨਿਸ਼ਾਨ ਖੋਹਿਆ
ਵਿਚੇ ਮਾਰਿਆ ਚੰਦੂ ਦਾ ਪੁਤ ਗਿਆ ਬੇਸ਼ੁਮਾਰ ਹੀ ਫੌਜ ਦਾ ਖੂਨ ਹੋਇਆ
ਹਰਿਗੋਬਿੰਦ ਮਚਾਇ ਤੂਫਾਨ ਰਿਹਾ ਓਹਨੂੰ ਡਰ ਹਜੂਰ ਦਾ ਨਹੀਂ ਪੋਹਿਆ
ਬੈਠਾ ਬਾਦਸ਼ਾਹ ਬਣ ਕਰਤਾਰਸਿੰਘਾ ਉਹ ਹਜ਼ੂਰ ਦਾ ਬਣਿਆ ਸ਼ਰੀਕ ਹੋਇਆ

ਬਾਦਸ਼ਾਹ ਨੇ ਗੁਸਾ ਖਾਇਕੇ ਫੌਜ ਚੜ੍ਹਾਨ ਦਾ ਹੁਕਮ ਦੇਣਾ

ਪਾਸੋਂ ਵੇਖੀਆਂ ਦਾ ਚੰਗਾ ਦਾਉਲਗਾ ਓਹਨਾਂਬਲਦੀਉਤੇਤੇਲ ਪਾਇਆ ਜਲਦੀ
ਗੁਰੂ ਠੀਕ ਹੀ ਬਾਦਸ਼ਾਹ ਬਣ ਬੈਠਾ ਹੈ ਚਾਹੀਦਾ ਹੱਲਾ ਕਰਾਇਆ ਜਲਦੀ
ਕਿਸ ਖਾਨ ਨੂੰ ਮਾਰ ਲਾਹੌਰ ਲੈਗਾ ਹੁਣੇ ਚਾਹੀਦਾ ਜ਼ੋਰ ਤੁੜਾਇਆ ਜਲਦੀ
ਬਾਦਸ਼ਾਹ ਦੇ ਤਈਂ ਭਖਾਇ ਦਿਤਾ ਓਸ ਸਖਤਾ ਹੁਕਮ ਚੜਾਇਆ ਜਲਦੀ
ਫੌਜ ਵੀਹ ਹਜ਼ਾਰ ਚੜ ਜਾਇ ਛੇਤੀ ਤੋਪਖਾਨੇ ਭੀ ਜਾਣ, ਸੁਨਾਇਆ ਜਲਦੀ
ਬੰਨ੍ਹ ਗੁਰੂ ਲੈ ਆਉਣ ਕਰਤਾਰਸਿੰਘਾ ਗਲ ਸੁਣ ਵਜ਼ੀਰ ਖਾਂ ਆਇਆ ਜਲਦੀ

ਵਜ਼ੀਰ ਖਾਂ ਨੇ ਬਾਦਸ਼ਾਹ ਨੂੰ ਸਮਝਾਣਾ

ਗੁਰ ਘਰ ਦਾ ਸਿਖ ਵਜ਼ੀਰ ਖਾਂ ਸੀ ਕਹਿੰਦਾ, ਸੁਣ ਮੈਥੋਂ ਦਿਲ ਲਾਇ ਸ਼ਾਹਾ
ਮੈਂ ਸਾਰੀ ਕਹਾਣੀ ਇਹ ਸੁਣੀ ਹੈਸੀ ਮੌਕਾ ਬਣਿਆ ਨ ਗਿਆ ਖੁੰਝਾਇ ਸ਼ਾਹਾ
ਕਲਦਾਰਿਹਾ ਸੁਨਾਉਣ, ਸੁਨਾਉਣਹੀ ਮੈਂ ਫੁਰਸਤ ਮਿਲੀਨਾਹੀਕਦੇਆਇ ਸ਼ਾਹਾ
ਵਿਚੋਂ ਗਲ ਤਾਂ ਅਸਲੀ ਹੋਰ ਹੈ ਜੀ ਵਲੀ ਖਾਂ ਰਿਹਾ ਉਲਟਾਇ ਸ਼ਾਹਾ
ਗੁਰੂ ਹਰਿ ਗੋਬਿੰਦ ਹੈ ਜਿਸ ਤਰਾਂ ਦਾ ਤੂੰ ਜਾਣਦਾ ਆਪ ਸੁਭਾਇ ਸ਼ਾਹਾ
ਮੁਸਲਮਾਨ ਹਿੰਦੂ ਓਹਨੂੰ ਇਕੋ ਜਿਹੇ, ਕਿਸੇ ਨਾਲ ਨ ਵੈਰ ਰਖਾਇ ਸ਼ਾਹਾ
ਸਾਲ ਪਿਛਲੇ ਸੈਲ ਸ਼ਿਕਾਰ ਕਰਦਾ ਏਧਰ ਆ ਗਿਆ ਫਿਰ ਫਿਰਾਇ ਸ਼ਾਹਾ
ਉਤੋਂ ਮੌਸਮ ਆਇ ਬਰਸਾਤ ਗਿਆ ਪਾਣੀ ਚੜ੍ਹ ਗਏ ਬੇ ਬਹਾਇ ਸ਼ਾਹਾ
ਉਚੀ ਜਗਾ ਰੁਹੀਲੇ ਦੇ ਪਾਸ ਹੈਸੀ ਆ ਗਿਆ ਪਸੰਦ ਉਹ ਥਾਇ ਸ਼ਾਹਾ
ਕੁਝ ਦਿਨ ਓਥੇ ਡੇਰਾ ਰੱਖਯਾ ਜਾਂ ਮੋਮਨ ਆਇ ਕੁਝ ਮਿਲ ਮਿਲਾਇ ਸ਼ਾਹਾ
ਓਹਨਾਂ ਅਰਜ਼ ਕੀਤੀ ਅਸੀਂ ਤੰਗ ਬਹੁਤੇ ਕਰੋ ਮਦਦ ਨਾਮ ਖੁਦਾਇ ਸ਼ਾਹਾ
ਏਸ ਤਲਕੇ ਦੇ ਹਿੰਦੂ ਹੈਨ ਮਾਲਕ ਸਾਨੂੰ ਰੱਖਦੇ ਹੇਠ ਦਬਾਇ ਸ਼ਾਹਾ
ਕਿਤੇ ਨਹੀਂ ਮਸੀਤ ਬਨਵਾਨ ਦੇਂਦੇ ਰਹੇ ਰੋਜ਼ ਗੁਮਾਨ ਜਤਾਇ ਸ਼ਾਹਾ
ਥਾਂ ਨਿਮਾਜ਼ ਜੋਗਾ ਬਣਵਾਇ ਦੇਵੋ ਬਹੁਤੇ ਦੁਖੜੇ ਹੋਰ ਸੁਨਾਇ ਸ਼ਾਹਾ
ਗੁਰੂ ਹਰਿ ਗੋਬਿੰਦ ਨੇ ਧਨ ਲਾ ਕੇ ਦਿਤੀ ਇਕ ਮਸੀਤ ਬਣਵਾਇ ਸ਼ਾਹਾ
ਗੁਸਾ ਖਾਧਾ ਭਗਵਾਨ ਚੰਦ ਚੌਧਰੀ ਨੇ ਆਇਆ ਮਜ਼ਬੀ ਵੈਰ ਰਖਾਇ ਸ਼ਾਹਾ
ਗਾਲਾਂ ਕੱਢੀਆਂ ਓਸ ਨੇ ਗੁਰੂ ਜੀ ਨੂੰ ਨਾਲੇ ਪੁਤ ਦੇ ਤਈਂ ਸਿਖਾਇ ਸ਼ਾਹਾ
ਓਹਨੂੰ ਪਾਸ ਅਬਦੁਲੇ ਖਾਂ ਭੇਜ ਦਿਤਾ ਝੂਠ ਸੱਚ ਗਪੌੜੇ ਰਲਾਇ ਸ਼ਾਹਾ
ਸੂਬੇ ਸੋਚ ਵਿਹਾਰ ਨ ਮੂਲ ਕੀਤੀ ਐਵੇਂ ਚੜਿਆ ਢੋਲ ਵਜਾਇ ਸ਼ਾਹਾ
ਗੁਰੂ ਹਰਿਗੋਬਿੰਦ ਭੀ ਸੂਰਮਾ ਸੀ ਹੋਇਆ ਸਾਹਮਣੇ ਤੇਗ ਉਠਾਇ ਸ਼ਾਹਾ
ਸੂਬਾ, ਘੇਰੜ ਤੇ ਸਾਥੀ ਹੋਰ ਬਹੁਤੇ ਦਿਤੇ ਫੌਜ ਦੇ ਸਣੇ ਖਪਾਇ ਸ਼ਾਹਾ
ਪੁਛੋ, ਕਿਹੜੀ ਮੁਹਿੰਮ ਤੇ ਗਿਆ ਸੂਬਾ ਦਿਤੀ ਏਤਨੀ ਫੌਜ ਮਰਵਾਇ ਸ਼ਾਹਾ
ਫੇਰ ਹੁਣ ਤੋੜੀ ਇਹਨਾਂ ਝੂਠਿਆਂ ਨੇ ਰੱਖੀ ਸਾਰੀ ਇਹ ਗੱਲ ਛੁਪਾਇ ਸ਼ਾਹਾ
ਸਚੇ ਹੋਂਵਦੇ ਤੇ ਓਵੇਂ ਵਿਚ ਦਿੱਲੀ ਦੇਂਦੇ ਆਪ ਨੂੰ ਖਬਰ ਪੁਚਾਇ ਸ਼ਾਹਾ
ਉਨੀ ਸਾਰੀ ਇਹ ਗੱਲ ਮਸੀਤ ਤੋਂ ਸੀ ਹੋਰ ਵਿਚ ਨ ਰੋਂਦ ਰਲਾਇ ਸ਼ਾਹਾ
ਮੁਲਕਗੀਰੀ ਦਾ ਗੁਰੂ ਜੇ ਹੋਇ ਭੁਖਾ ਲੈਂਦਾ ਦੇਸ ਇਹ ਸਾਰਾ ਦਬਾਇ ਸ਼ਾਹਾ
ਬਾਕੀ ਫੌਜ ਚੜ੍ਹਾਵਨੀ ਕਾਸ ਨੂੰ ਹੈ ਮੈਨੂੰ ਮੁਖ ਤੋਂ ਹੁਕਮ ਫੁਰਮਾਇ ਸ਼ਾਹਾ

ਜਿਸ ਥਾਂ ਤੋਂ ਇਹ ਉਪਾਧ ਉੱਠੀ ਦੇਵਾਂ ਜਾਇ ਮਸੀਤ ਗਿਰਾਇ ਸ਼ਾਹਾ
ਮੈਨੂੰ ਪੁਛੇ ਹਜ਼ੂਰ, ਤਾਂ ਗੱਲ ਸੱਚੀ ਇਹ ਲੋਕ ਰਹਿ ਵੈਰ ਵਧਾਇ ਸ਼ਾਹਾ
ਕੱਠ ਸਭ ਨੂੰ ਹੋਣ ਕਰਤਾਰ ਸਿੰਘਾ ਦੇਣੀ ਚਾਹੀਦੀ ਇਹਨੂੰ ਸਜ਼ਾਇ ਸ਼ਾਹਾ

ਵਾਕ ਕਵੀ

ਭਲੇ ਮਰਦ ਦੀ ਸਿੱਖਯਾ ਭਲੀ ਹੁੰਦੀ ਖਾਂ ਵਜ਼ੀਰ ਫਤੂਰ ਹਟਾਇ ਦਿਤਾ
ਫੌਜ ਚਾੜਣੀ ਬਾਦਸ਼ਾਹ ਬੰਦ ਕੀਤੀ ਜਾਂ ਵਜ਼ੀਰ ਖਾ ਨੇ ਸਮਝਾਇ ਦਿਤਾ
ਵਲੀ ਖਾਂ ਨੂੰ ਝਿੜਕਿਆ ਬਾਦਸ਼ਾਹ ਨੇ ਧੱਕੇ ਮਾਰ ਕੇ ਬਾਹਰ ਕਢਾਇ ਦਿਤਾ
ਗਿਆ ਵਲ ਲਾਹੌਰ ਕਰਤਾਰ ਸਿੰਘਾ ਦਿਲੋਂ ਗੁਰਾਂ ਦਾ ਖਯਾਲ ਭੁਲਾਇ ਦਿਤਾ

ਸ੍ਰੀ ਅੰਮ੍ਰਿਤਸਰ ਦੀਆਂ ਰੌਣਕਾਂ

ਦੋ ਤਿੰਨ ਵਾਰੀ ਸ਼ਾਹੀ ਫੌਜ ਹਾਰੀ ਯੱਸ ਸਤਿਗੁਰਾਂ ਦਾ ਵਡਾ ਜਾਨ ਹੋਇਆ
ਫੈਲੀ ਕੀਰਤੀ ਦੇਸ ਪ੍ਰਦੇਸ ਅੰਦਰ ਗੁਰੂ ਸੂਰਮਾ ਬੀਰ ਬਲਵਾਨ ਹੋਇਆ
ਸਿਖੀ ਵਧਣ ਲਗੀ ਦਿਨੋਦਿਨ ਦੂਣੀ ਜ਼ਾਹਿਰ ਧਰਮ ਦਾ ਸਾਰੇਨਿਸ਼ਾਨ ਹੋਇਆ
ਸਤਿਗੁਰੂ ਜੀ ਪੂਰੇ ਜਵਾਨ ਹੋਏ ਤੇਜ਼ ਚਮਕਿਆ ਤੇ ਭਾਰਾ ਸ਼ਾਨ ਹੋਇਆ
ਕੱਠੇ ਸੂਰਮੇਂ ਦੇਸਾਂ ਦੇ ਆਣ ਹੋਏ ਜਮਾਂ ਦਲ ਬਲਵਾਨ ਪਛਾਨ ਹੋਇਆ
ਦਿਨੇ ਕੀਰਤਨ ਭਜਨ ਭਗਵੰਤ ਹੁੰਦਾ ਫੇਰ ਜੰਗ ਅਭਿਆਸ ਕਮਾਨ ਹੋਇਆ
ਢਾਡੀ ਵਿਚ ਦੀਵਾਨ ਦੇ ਗਾਉਣ ਵਾਰਾਂ ਬੀਰਰਸ ਕੱਠਾ ਸਾਰਾ ਆਨ ਹੋਇਆ
ਜੰਗੀ ਕਰਤਬ ਹੋਂਵਦੇ ਥਾਂ ਥਾਂ ਤੇ ਰੂਪ ਛੱਤਰੀ ਪੰਥ ਮਹਾਨ ਹੋਇਆ
ਹਿਰਦੇ ਨਾਮ ਤੇ ਮਾਰਾ ਬਕਾਰਾ ਮੁਖੋਂ ਜ਼ੁਲਮ ਜ਼ਾਲਿਮਾਂ ਸਣੇ ਹੈਰਾਨ ਹੋਇਆ
ਅੰਮ੍ਰਿਤਸਰ ਓਹਨੀਂ ਦਿਨੀਂ ਦੇਸ ਅੰਦਰਇਕ ਮਾਹਰਕੇ ਦਾ ਅਸਥਾਨ ਹੋਇਆ
ਹਰੀ ਕੀਰਤਨ, ਨਾਮ ਦਾ ਜਾਪ ਇਕ ਧਿਰ ਬੀਰਰਸ ਇਕਧਿਰ ਪ੍ਰਧਾਨ ਹੋਇਆ
ਓਹ ਭਗਤ, ਜਪੀ, ਤਪੀ ਸੰਤ ਧਰਮੀ ਮਾਲਾ ਫੇਰਦੇ ਅਫੁਰ ਧਿਆਨ ਹੋਇਆ
ਓਹੋ ਸ਼ਸ਼ਤਰ ਧਾਰੀ ਹਠੀ ਬੀਰ ਯੋਧੇ ਵੇਖ ਜ਼ੁਲਮ ਜਿਨ੍ਹਾਂ ਪਰੇਸ਼ਾਨ ਹੋਇਆ
ਦੇਗ ਤੇਗ ਸੰਦਾ ਕੇਂਦਰ ਬਣ ਗਿਆ ਇੰਦਰ ਪੁਰੀ ਦਾ ਦੂਰ ਗੁਮਾਨ ਹੋਇਆ
ਘੋੜੇ ਸ਼ਸਤ੍ਰ,ਬਸਤਰ ਸਿਖ ਲਿਆਉਂਦੇ ਬਹੁਤ ਜੰਗ ਦਾ ਜਮਾਂ ਸਾਮਾਨ ਹੋਇਆ
ਕਿਸੇ ਗਲ ਦੀ ਕਮੀ ਨ ਘਰ ਅੰਦਰ ਚੰਗਾ ਸ਼ਹਿਰ ਵੀ ਆ ਅਵਾਦਾਨ ਹੋਇਆ
ਜਿਥੇ ਆਪ ਗੁਰ ਵਿਸ਼ਨ ਅਵਿਤਾਰ ਭਾਈ ਕੌਣ ਓਸਦੇ ਤੁੱਲ ਜਹਾਨ ਹੋਇਆ
ਵਧਿਆ ਗੁਰ ਪ੍ਰਤਾਪ ਕਰਤਾਰ ਸਿੰਘਾ ਫਿੱਕਾ ਬਾਦਸ਼ਾਹੀ ਤੇਜ਼ਮਾਨ ਹੋਇਆ

### ਸ਼ੇਰ ਸ਼ਿਕਾਰ

ਅੱਧਾ ਹਾੜ੍ਹ ਬਤੀਤ ਹੋ ਗਿਆ ਹੈ ਜੀ ਚੜ੍ਹੇ ਇਕ ਦਿਨ ਸੈਰ ਸ਼ਿਕਾਰ ਭਾਈ
ਗਏ ਤਰਫ ਵਡਾਲੀ ਦੀ ਰੁਖ ਰਖੀ ਹਮ-ਰਕਾਬ ਯੋਧੇ ਅਸਵਾਰ ਭਾਈ
ਸਿਖਾਂ ਜਨਮ ਅਸਥਾਨ ਦੀਦਾਰ ਕੀਤਾ ਗਏ ਛਿਹਰਟੇ ਪ੍ਰੇਮ ਨੂੰ ਧਾਰ ਭਾਈ
ਇਰਦ ਗਿਰਦ ਦਿਆਂ ਜੱਟਾਂ ਆਣ ਓਥੇ ਕੀਤੀ ਸਤਿਗੁਰਾਂ ਪਾਸ ਪੁਕਾਰ ਭਾਈ
ਏਸ ਤੱਲਕੇ ਦੇ ਵਿਚ ਸੂਰ ਰਹਿੰਦਾ ਕਰੇ ਫਸਲ ਵੈਰਾਨ ਬੁਰਿਆਨ ਭਾਈ
ਕਰੋ ਓਸਦਾ ਅਜ ਸ਼ਿਕਾਰ ਗੁਰ ਜੀ ਸੁਣ ਹੋਇ ਅਸਵਾਰ ਦਾਤਾਰ ਭਾਈ
ਲੋਕਾਂ ਫਸਲਾਂ ਦੇ ਵਿਚੋਂ ਕਢ ਦਿਤਾ ਕਾਲਾ ਰੂਪ ਜੋਰਾਵਰ ਭਾਰ ਭਾਈ
ਸਿੱਧਾ ਨਿਕਲਿਆ ਉਹ ਪੈਂਦੇ ਖਾਨ ਵਲੇ ਕਿਹਾ ਗੁਰੂ ਜੀ ਨੇ ਲਲਕਾਰ ਭਾਈ
ਪੈਂਦੇ ਖਾਂ ਨ ਜਾਵਣਾ ਸੂਰ ਪਾਵੇ ਪਿਛੇ ਖਾਨ ਚੜਿਆ ਅੱਡੀ ਮਾਰ ਭਾਈ
ਸੂਰ ਵਲ ਵਡਾਲੀ ਦੇ ਉੱਠ ਭੱਜਾ ਪੈਂਦੇ ਖਾਂ ਕਰਦਾ ਮਿਲਕੇ ਵਾਰ ਭਾਈ
ਗਿਆ ਵਾਰ ਖਾਲੀ, ਭੌਂ ਕੇ ਸੂਰ ਨੇ ਜੀ ਮਾਰੀ ਕਤਲੀ ਖੰਡੇ ਦੀ ਧਾਰ ਭਾਈ
ਲਤ ਓਸਨੇ ਘੋੜੇ ਦੀ ਪਾੜ ਘਤੀ ਖਾਨ ਡਿਗ ਪਿਆ ਮੂੰਹ ਦੇ ਭਾਰ ਭਾਈ
ਏਨੇ ਚਿਰ ਨੂੰ ਗੁਰੂ ਜੀ ਆਣ ਪਹੁੰਚੇ ਖੰਡਾ ਮਾਰ ਕੇ ਕੀਤਾ ਦੋ *ਫਾੜ ਭਾਈ
ਪੈਂਦੇ ਖਾਂ ਡਾਢਾ ਸ਼ਰਮਿੰਦਾ ਹੋਇਆ, ਹੋਇਆ ਦਿਲ ਦਾ ਦੂਰ ਹੰਕਾਰ ਭਾਈ
ਸਤਿਗੁਰੂ ਜੀ ਓਥੇ ਹੀ ਬੈਠ ਗਏ ਕਠੇ ਆਣ ਹੋਇ ਨਰ ਨਾਰ ਭਾਈ
ਦਮਦਮਾ ਉਸ ਥਾਂ ਕਰਤਾਰ ਸਿੰਘਾ ਗੁਰਦਵਾਰਾ ਬਣਿਆ ਯਾਦਗਾਰ ਭਾਈ

### ਮਾਝੇ ਦੇਸ ਦੀ ਰਮਤ

ਸਾਰਾ ਸਾਉਣ ਗੁਜ਼ਾਰਕੇ ਸੁਧਾਸਰ ਜੀ ਚੜ੍ਹੇ ਗੁਰੂ ਜੀ ਸੈਰ ਸ਼ਿਕਾਰ ਕਰਦੇ
ਡੇਰਾ ਲਾਇਆ ਜਾਇਕੇ ਤਰਨਤਾਰਨ ਆਈਆਂ ਸੰਗਤਾਂ ਧਰਮ ਪਰਚਾਰ ਕਰਦੇ
ਓਥੇ ਆ ਗਈ ਮੱਸਿਆ ਭਾਦਰੋਂ ਦੀ ਸਿਖ ਦੂਰਾਂ ਤੋਂ ਆਇ ਦੀਦਾਰ ਕਰਦੇ
ਜ਼ਰ ਨਕਦੀ ਕਪੜਾ ਬਹੁਤ ਚੜਿਆ ਭੇਟਾ ਅੰਨ ਦਾਣਾ ਬੇਸ਼ੁਮਾਰ ਕਰਦੇ

---

*ਕਵੀਰਾਜ ਸੁਰਗਵਾਸੀ ਭਾਈ ਸੰਤੋਖ ਸਿੰਘ ਜੀ ਕਰਤਾ ਸੂਰਜ ਪ੍ਰਕਾਸ਼ ਤੇ ਭਾਈ ਭਗਤ ਸਿੰਘ ਜੀ ਕਰਤਾ ਗੁਰ ਬਿਲਾਸ ਪਾਤਿਸ਼ਾਹੀ ੬ ਨੇ ਲਿਖਿਆ ਹੈ ਇਹ ਸੂਰ ਦੇਹ ਤਿਆਗ ਕੇ ਦਿਉਤਾ ਬਣ ਗਿਆ ਤੇ ਉਸਨੇ ਦਸਿਆ ਮੈਨੂੰ ਬਾਬ ਬੁਢੇ ਜੀ ਨੇ ਸਰਾਪ ਦਿਤਾ ਸੀ। ਜਦੋਂ ਬਾਬਾ ਜੀ ਨ ਮਾਤਾ ਗੰਗਾ ਜੀ ਨੂੰ ਭਾਜੜ ਦਾ ਸਰਾਪ ਦਿਤਾ ਤਾਂ ਮੈਂ ਗੁਸੇ ਨਾਲ ਆਖਿਆ ਕਿ ਤੁਸਾਂ ਚੰਗਾ ਕੰਮ ਨਹੀਂ ਕੀਤਾ, ਗੁਰੂ ਘਰ ਦੇ ਘਾਹੀ ਹੋ ਕੇ ਉਹਨਾ ਨੂੰ ਹੀ ਸਰਾਪ ਦੇਣ ਲਗ ਪਏ ਹੋ, ਤਦ ਬਾਬਾ ਜੀ ਨੇ ਬਚਨ ਕੀਤਾ ਕਿ ਸੂਰ ਵਾਂਗੂ ਘੁਰ ਘੁਰ ਕਿਉਂ ਕਰਦਾ ਹੈਂ, ਜਾਹ ਸੂਰ ਬਣ, ਤਾਂ ਮੈਂ ਮਰਕੇ ਸੂਰ ਦੀ ਦੇਹ ਧਾਰੀ ਤੇ ਸਤਿਗੁਰਾਂ ਨੇ ਆਪਣਾ ਪੁਰਾਣਾ ਸੇਵਕ ਸਮਝਕੇ ਮੇਰਾ ਨਿਸ਼ਤਾਰਾ ਕੀਤਾ ਹੈ। (ਗੁ: ਬਿ: ਪਾ: ੬ ਅਧ: ੧੮ ਅਤੇ ਸੂ: ਪ੍ਰਕਾਸ਼ ਰਾਸ ੭ ਅਧ: ੧੦)

ਵੇਖ ਸਤਿਗੁਰਾਂ ਦਾ ਵਡਾ ਸ਼ਾਨ ਭਾਰਾ ਸਿਖ ਖੁਸ਼ੀਆਂ ਰਲ ਅਪਾਰ ਕਰਦੇ
ਹੋਵੇ ਮਸਿਆ ਦਾ ਮੇਲਾ ਸਦਾ ਏਥੇ ਹੁਕਮ ਮੁਖ ਤੋਂ ਗੁਰੂ ਕਰਤਾਰ ਕਰਦੇ
ਨ੍ਹਾਵੇ ਮਸਿਆ ਪਾਵੇ ਮੁਰਾਦ ਦਿਲ ਦੀ ਸੋਹਣਾ ਸ਼ੁਰੂ ਰਵਾਜ ਵਿਚਾਰ ਕਰਦੇ
ਚਲਿਆ ਆਉਂਦਾ ਓਹੋ ਕਰਤਾਰਸਿੰਘਾ ਬੇਸ਼ੁਮਾਰ ਅਸ਼ਨਾਨ ਨਰ ਨਾਰ ਕਰਦੇ

*ਸਤਵੰਤੀ ਦਾ ਮਿਲਾਪ

ਜਿਦਾ ਪਤੀ ਦੁਖਭੰਜਨੀ ਸਾਹਿਬ ਨ੍ਹਾਕੇ ਫੇਰ ਨਵਾਂ ਨਰੋਆ ਹੋ ਗਿਆ ਸੀ ਜੀ
ਜਿਸਕੋਹੜੇ ਤੋਂ ਪ੍ਰਗਟਿਆ ਸੁਧਾਸਰ ਸੀ ਨ੍ਹਾਕੇ ਸੁਧ ਸਰੀਰ ਫਿਰ ਲਿਆ ਸੀ ਜੀ
() ਪੱਟੀ ਵਾਲੇ ਦੇ ਧੀ ਜਵਾਈ ਸਨ ਓਹ ਜੋੜਾ ਜਾਇ ਪੱਟੀ ਵਿਚ ਰਿਹਾ ਸੀ ਜੀ
ਆਇ ਸੁਣਕੇ ਦੋਵੇਂ ਕਰਤਾਰ ਸਿੰਘਾ ਸਿਰ ਭਾਰ ਬੁਢੇਪੇ ਦਾ ਪਿਆ ਸੀ ਜੀ

ਤਥਾ

ਸਤਿਗੁਰਾਂ ਦੀ ਆਣ ਕੇ ਸ਼ਰਨ ਲਗੇ ਹਾਲ ਆਪਣਾ ਸਾਰਾ ਸੁਣਾਵੰਦੇ ਨੇ
ਸਿਖ ਵੇਖਕੇ ਉਨ੍ਹਾਂ ਨੂੰ ਖੁਸ਼ ਹੋਏ ਬੜਾ ਅਦਬ ਅਦਾਬ ਬਜਾਵੰਦੇ ਨੇ
ਕਰੋ ਮਿਹਰ, ਸਾਡੀ ਹੁਣ ਮੁਕਤ ਹੋਵੇ ਅਗੇ ਗੁਰਾਂ ਦੇ ਸਵਾਲ ਇਹ ਪਾਵੰਦੇ ਨੇ
ਚੌਥੇ, ਪੰਜਵੇਂ ਗੁਰਾਂ ਦੇ ਦਰਸ ਕੀਤੇ ਤੁਸੀਂ ਧੰਨ ਸਤਿਗੁਰੂ ਫਰਮਾਵੰਦੇ ਨੇ
ਮਾਹ ਦੋ ਕੁ ਉਮਰ ਦੇ ਰਹੇ ਬਾਕੀ ਲੇਖੇ ਡੱਬਦੇ ਹੀ ਮੁਕੇ ਚਾਹਵੰਦੇ ਨੇ
ਸਤਿਗੁਰਾਂ ਦੇ ਬਚਨ ਤੇ ਕਰ ਨਿਸਚਾ ਪਾਕੇ ਆਗਿਆ ਪੱਟੀ ਨੂੰ ਜਾਵੰਦੇ ਨੇ
ਧਨ ਦੌਲਤਾਂ ਤੇ ਹੋਰ ਅੰਨ ਦਾਣਾ ਲਦ ਅੰਮ੍ਰਿਤਸਰ ਪੁਚਾਵੰਦੇ ਨੇ
ਨਾਮ ਸਿਮਰਦੇ ਅੰਤ ਕਰਤਾਰ ਸਿੰਘਾ ਗੁਰ ਪੁਰੀ ਦੇ ਵਲ ਸਿਧਾਵੰਦੇ ਨੇ

ਸਿਰਹਾਲੀ

ਤਰਨ ਤਾਰਨੋਂ ਤਾਰਦੇ ਸੰਗਤਾਂ ਨੂੰ ਸਿਰਹਾਲੀ ਫਿਰ ਉਤਰੇ ਜਾਇ ਭਾਈ

---

*ਇਹ ਓਹੋ ਸਤਵੰਤੀ ਹੈ ਜੋ ਪੱਟੀ ਦੇ ਹਾਕਮ ਦੁਨੀ ਚੰਦ ਦੀ ਧੀ ਸੀ, ਤੇ ਜਿਸਨੂੰ ਦੁਨੀ ਚੰਦ ਨੇ ਕੋਹੜੇ ਨਾਲ ਵਿਆਹ ਦਿਤਾ ਸੀ। ਏਸੇ ਦੇ ਪਤੀ ਦਾ (ਜਿਸਦਾ ਹੁਣ ਨਾਮ ਰਾਇ ਗੁਰਬਖਸ਼ ਸੀ) ਦੁਖ ਭੰਜਨੀ ਬੇਰ ਹੇਠ ਕਾਵਾਂ ਨੂੰ ਨ੍ਹਾਕੇ ਚਿਟੇ ਹੁੰਦਿਆਂ ਵੇਖ ਅਸ਼ਨਾਨ ਕਰਕੇ ਕੋਹੜ ਹਟ ਗਿਆ ਸੀ, ਤੇ ਫੇਰ ਚੌਥੇ ਪਾਤਿਸ਼ਾਹ ਜੀ ਨੇ ਅੰਮ੍ਰਿਤ ਸਰੋਵਰ ਨੂੰ ਪਰਗਟ ਕੀਤਾ ਸੀ ਸੂ: ਪ੍ਰ: ਵਿਚ ਇਹ ਪ੍ਰਸੰਗ ਪੰਜਵੇਂ ਪਾਤਿਸ਼ਾਹ ਦੇ ਵੇਲੇ ਹੋਇਆ ਲਿਖਿਆ ਹੈ ਦੇਖੋ ਰਾਸ ਤੀਸਰੀ ਅੰਸੂ ੩੮ ਛੰਦ ੨੨, ੨੩।

( ਪੱਟੀ ਮਾਝੇ ਵਿਚ ਇਕ ਪੁਰਾਣਾ ਟਿਕਾਣਾ ਹੈ ਏਸਦਾ ਨਾਮ ਪਹਿਲਾਂ ਚੀਨਾ ਪਤੀ ਸੀ। ਸਮਾਂ ਪਾ ਕੇ ਨਾਲੋਂ ਚੀਨਾ ਲਹਿ ਗਿਆ ਤੇ ਪਤੀ ਦੇ ਥਾਂ ਪਟੀ ਬਣ ਗਿਆ। ਚੀਨਾ ਪਤੀ ਏਸ ਵਾਸਤੇ ਏਸਦਾ ਨਾਮ ਸੀ ਕਿ ਮੁਸਲਮਾਨਾਂ ਨੇ ਯਰਗਮਾਲ ਵਿਚ ਚੀਨ ਦਾ ਸ਼ਾਹਜ਼ਾਦਾ ਏਥੇ ਲਿਆ ਕੇ ਰਖਿਆ ਸੀ।

*ਡਰਦੇ ਮਾਰਿਆਂ ਓਥੋਂ ਦੇ ਜੱਟਾਂ ਨੇ ਜੀ ਕੀਤੀ ਬਹੁਤ ਸੇਵਾ ਦਿਲ ਲਾਇ ਭਾਈ
ਚੌਥੀ ਪੱਤੀ ਸਾਡੀ ਸਾਰੀ ਪਈ ਕੱਲਰ ਕਰੋ ਮਿਹਰ ਤੇ ਅੰਨ ਉਪਜਾਇ ਭਾਈ
ਗੁਰਾਂ ਆਖਿਆ ਮਿਟੇ ਸਰਾਪ ਨਾਹੀਂ ਪਰ ਤੁਸੀਂ ਗਏ ਸ਼ਰਨ ਆਇ ਭਾਈ
ਸਮਾ ਪਾ ਕੇ ਹੋਇ ਜਮੀਨ ਚੰਗੀ ਸਿਖ ਰਹੋ ਗੁਰ ਘਰ ਸਦਾਇ ਭਾਈ
ਓਥੋਂ ਚੜ੍ਹ ()ਚੋਹਲੇ ਸਾਹਿਬ ਉਤਰੇ ਜਾ ਸਿਖ ਸੰਗਤਾਂ ਤਈਂ ਤਰਾਇ ਭਾਈ
ਫੇਰ ਹੇਮੇ ਦੀ ਛਾਪਰੀ ਜਾਇ ਡਿੱਠੀ ਸੋਭਾ ਸੰਤ ਦੀ ਮੁਖੋਂ ਅਲਾਇ ਭਾਈ
ਗੋਇੰਦਵਾਲ ਜਾ ਠਹਿਰੇ ਕਰਤਾਰ ਸਿੰ ਘਾ ਹੋਈਆਂ ਰੌਣਕਾਂ ਬੇ ਬਹਾਇ ਭਾਈ

## ਭਾਈ ਗੁਰਦਾਸ ਜੀ ਦਾ ਚਲਾਣਾ

ਗੁਰੂ ਉਤਰੇ ਬਾਉਲੀ ਪਾਸ ਜਾ ਕੇ ਘਰ ਸੁੰਦਰ ਦੇ ਪਰਵਾਰ ਗਿਆ
ਪਰਮਾਨੰਦ, ਸੁੰਦਰ ਜੀ ਨੇ ਕਰੀ ਸੇਵਾ ਅਸਥਾਨਾਂ ਦਾ ਫਿਰ ਦੀਦਾਰ ਲਿਆ
ਇਕ ਦਿਨ ਗੁਰਦਾਸ ਜੀ ਕਹਿਣ ਲਗੇ ਚਰਨਾਂ ਵਿਚ ਬਹੁ ਸਮਾ ਗੁਜ਼ਾਰ ਲਿਆ
ਸੱਦਾ ਆ ਗਿਆ ਹੁਣ ਦਰਗਾਹ ਵਿਚੋਂ ਪੂਰਾ ਜਗਤ ਦਾ ਹੋਇ ਵਿਹਾਰ ਗਿਆ
ਦਿਹੋ ਆਗਿਆ ਹੁਣ ਪਰਲੋਕ ਜਾਈਏ ਅੰਨ ਦਾਣਾ ਹੋ ਖਤਮ ਸੰਸਾਰ ਗਿਆ
ਕਰਦਾ ਗੁਰਾਂ ਦਾ ਦਰਸ ਕਰਤਾਰ ਸਿੰਘਾ ਗੁਰਪੁਰੀ ਨੂੰ ਭਾਈ ੦ਸਿਧਾਰ ਗਿਆ

ਤਥਾ

ਭਾਈਸਾਹਿਬ ਅਖੀਰ ਇਹਬਚਨ ਕੀਤੇਦਾਸ ਜਾਣ, ਨ ਮਨੋਂ ਭੁਲਾਨਾ ਗੁਰ ਜੀ
ਮੈਨੂੰ ਆਪਣੀ ਪੁਰੀ ਨਿਵਾਸ ਦੇਣਾ ਜਾਣ ਘਰ ਦਾ ਦਾਸ ਨਿਮਾਨਾ ਗੁਰ ਜੀ

*ਸਿਰਹਾਲੀ ਸ੍ਰੀ ਗੁਰੂ ਅਰਜਨ ਦੇਵ ਜੀ ਜਾ ਉੱਤਰੇ ਸਨ, ਪਰੰਤੂ ਏਥੋਂ ਦੇ ਜੱਟਾਂ ਨੇ ਇਕ ਜਗੀ ਦੇ ਆਖੇ ਗੁਰੂ ਜੀ ਨੂੰ ਆਪਣੇ ਪਿੰਡ ਨ ਰਹਿਣ ਦਿਤਾ, ਗੁਰੂ ਪੰਚਮ ਪਾਤਸ਼ਾਹ ਜੀ ਨੇ ਤਦਾਂ ਇਕ ਇਟ ਦੇ ਚਾਰ ਟੋਟੇ ਕਰਕੇ ਪਿੰਡ ਦੇ ਚੌਹਾਂ ਪਾਸੀਂ ਸੁਟਾ ਦਿਤੇ, ਤਿਨਾ ਪੱਤੀਆਂ ਦੇ ਜਟ ਤਾ ਗੁਰੂ ਜੀ ਦੀ ਸ਼ਰਨ ਆਣ ਪਏ, ਪਰ ਚੌਥੀ ਵਾਲੇ ਨ ਆਏ, ਜਦ ਉਹ ਚਾਰੇ ਇੱਟਾਂ ਬਾਬਾ ਬੁਢਾ ਜੀ ਚੁਨਣ ਵਾਸਤੇ ਗਏ ਤਦ ਤਿੰਨ ਇਟੇ ਮਿਲੇ ਤੇ ਚੌਥਾ ਇੱਟਾ ਨ ਲੱਭਾ। ਤਦ ਬਚਨ ਹੋਇਆ ਕਿ ਚੋਥੀ ਪੱਤੀ ਕੱਲਰ ਪਈ ਰਹੇਗੀ ਸੋ ਉਸ ਦਿਨ ਤੋਂ ਏਸ ਦਿਨ ਤਕ ਚੌਥੀ ਪੱਤੀ ਕੱਲਰ ਪਈ ਰਹੀ।

() ਇਸ ਪਿੰਡ ਦਾ ਨਾਮ ਭੈਣੀ ਸੀ, ਸਿਰਹਾਲੀ ਤੋਂ ਪੰਚਮ ਪਾਤਸ਼ਾਹ ਇਸ ਪਿੰਡ ਵਿਚ ਜਾ ਉਤਰੇ ਸਨ, ਓਥ ਇਕ ਮਾਈ ਚੂਰੀ ਕੁਟਕੇ ਲਿਆਈ ਤਾਂ ਸਤਿਗੁਰਾਂ ਕਿਹਾ ਕਿ ਮਾਈ ਚੋਂਲਾ ਲਿਆਈ ਹੈ, ਇਸ ਪਿੰਡ ਦਾ ਨਾਮ ਭੀ ਚੋਂਲਾ ਹੀ ਰਖ ਦਵੋ, ਤਦ ਜੱਟਾਂ ਨੇ ਕਿਹਾ ਕਿ ਸਚੇ ਪਾਤਸ਼ਾਹ। ਬਾਦਸ਼ਾਹੀ ਕਾਗਜ਼ਾਂ ਵਿਚ ਭੈਣੀ ਲਿਖਿਆ ਹੈ, ਗੁਰੂ ਦਾਤਾਰ ਬੋਲੇ, ਓਥਾਂ ਭੀ ਟੋਲਾ ਹੀ ਹੋ ਜਾਵੇਗਾ। ਸੋ ਓਸੇ ਤਰਾਂ ਹੋ ਗਿਆ।

੦ ੧੬੮੭ ਭਾਦਰੋਂ ਸੁਦੀ ਪੰਚਮੀ ਐਤਵਾਰ।

ਅੰਗੀਠਾ ਵਿਚ ਬਿਆਸਾ ਦੇ ਰੋੜ੍ਹ ਦੇਣਾ ਮਠ ਮੁਠ ਨ ਕੋਈ ਬਨਾਨਾ ਗੁਰ ਜੀ
ਕਰਨਾ ਕੀਰਤਨ ਪਿਛੋਂ ਕਰਤਾਰ ਸਿੰਘਾ *ਸਨਬੰਧੀਆਂ ਤਾਈਂ ਸਮਝਾਨਾ ਗੁਰ ਜੀ

ਵਾਕ ਕਵੀ

ਜਿਵੇਂ ਆਖਯਾ ਭਾਈ ਜੀ, ਹੋਯਾ ਤਿਵੇਂ ਵਡੇ ਨਾਲ ਸਤਿਕਾਰ ਸਸਕਾਰ ਕੀਤਾ
ਰਾਖ ਹੱਡ ਬਿਆਸਾ ਸੁਟਾਇ ਦਿਤੀ ਮਠ ਮਠ ਨ ਕੋਈ ਤਯਾਰ ਕੀਤਾ
ਪੂਰਨ ਸਿਖ ਭਾਈ ਗੁਰਦਾਸ ਜੀ ਸਨ ਗੁਰ ਸਿਖੀ ਦਾ ਬੜਾ ਪਰਚਾਰ ਕੀਤਾ
ਸਤਿਗੁਰਾਂ ਦੇ ਕਹੇ ਕਰਤਾਰ ਸਿੰਘਾ ਪਿਛੋਂ ਸੋਗ ਨ ਰਤੀ ਪਹਵਾਰ ਕੀਤਾ

ਅਰਥ

ਗੁਰੂ ਘਰ ਦਾ ਹੋਇਆ ਇਹ ਰਤਨ ਵਡਾ ਪੂਰਨ ਸਿਖ ਮੁਸਾਹਿਬ ਖਾਸ ਹੋਇਆ
ਸੂਰਜਬੰਸੀਆਂ ਪਾਸ ਵਸਿਸ਼ਟ ਜਿਵੇਂ ਚੰਦਰਬੰਸੀਆਂ ਪਾਸ ਵਿਆਸ ਹੋਇਆ
ਸਿਖੀ ਸਿਦਕ ਪ੍ਰੇਮ ਵੈਰਾਗ ਪੁਤਲਾ ਮਰਦ ਚੋਣਵਾਂ ਗੁਰਾਂ ਦੇ ਪਾਸ ਹੋਇਆ
ਰਾਜ ਨੀਤ ਵਿਹਾਰ ਦਾ ਬਹੁਤ ਜਾਣੂ ਕਵੀ ਕਾਵਯ ਤੇ ਵਿਦਯਾ ਰਾਸ ਹੋਇਆ
ਕਵੀ ਚਾਤੁਰ ਉੱਚੀ ਦਲੀਲ ਵਾਲਾ ਸ਼ੀਸ਼ਾ ਸਾਫ ਅਨੁਭਵ ਪ੍ਰਕਾਸ਼ ਹੋਇਆ
ਗੁਰੂ ਘਰ ਦੇ ਵਿਚ ਕਰਤਾਰ ਸਿੰਘਾ ਬੇ ਨਜ਼ੀਰ ਹੀਰਾ ਗੁਰਦਾਸ ਹੋਇਆ

ਸ੍ਰੀ ਗੁਰੂ ਜੀ ਨੇ ਵਾਪਸ ਸ੍ਰੀ ਅੰਮ੍ਰਿਤਸਰ ਜੀ ਆਉਣਾ

ਗੋਇੰਦਵਾਲ ਤੋਂ ਸਣੇ ਪਰਵਾਰ ਗੁਰ ਜੀ ਹੋਇ ਅੰਮ੍ਰਿਤਸਰ ਨੂੰ ਤਯਾਰ ਆਏ
ਆਨ ਉਤਰੇ ਫੇਰ ਖਡੂਰ ਸਾਹਿਬ ਗੁਰੂ ਅੰਗਦ ਸਾਹਿਬ ਦਰਬਾਰ ਆਏ
ਭੇਟਾ ਧਰਕੇ ਦਰਸ ਦੀਦਾਰ ਕੀਤਾ ਮਿਲਿਆ ਦਾਤੂ ਜੀ ਦਾ ਪਰਵਾਰ ਆਏ
ਕੀਤੀ ਬੇਨਤੀ ਕੁਝਕੁ ਦਿਨ ਠਹਿਰੋ ਪਰ ਗੁਰੂ ਜੀ ਹੋ ਅਸਵਾਰ ਆਏ
ਸਿਧੇ ਅੰਮ੍ਰਿਤਸਰ ਹੀ ਆਣ ਪਹੁੰਚੇ ਸਿਖ ਲੈਣ ਅਗੋਂ ਸ਼ਰਧਾ ਧਾਰ ਆਏ
ਉਤਰ ਗੁਰੂ ਜੀ ਗਏ ਦਰਬਾਰ ਸਾਹਿਬ ਮੱਥਾ ਟੇਕ ਘਰ ਵਲ ਦਾਤਾਰ ਆਏ
ਪਾਠ ਭਾਈ ਨਮਿੱਤ ਰਖਵਾਇ ਦਿਤਾ ਦੇਖੇ ਹੋਰ ਸਾਰੇ ਕਾਰੋ ਬਾਰ ਆਏ
ਜਿਥੇ ਗੁਰੂ ਦਾਤਾਰ ਕਰਤਾਰ ਸਿੰਘਾ ਓਥੇ ਲਿਆ ਆਨੰਦ ਅਵਤਾਰ ਆਏ

ਬੀਬੀ ਵੀਰ

ਸੂਰਜਮਲ ਦੇ ਵਿਆਹ ਤੇ ਆਈ ਹੋਈ ਬੀਬੀ ਵਲ ਮੱਲੇ ਵਿਦਾ ਪਾਇ ਚਲੀ
ਮਾਧੂ ਗੁਰੂ ਜੀ ਤੋਂ ਵਿਦਾ ਹੋਇ ਟੁਰਿਆ ਵੀਰੋ ਵੀਰਾਂ ਨੂੰ ਮਿਲ ਮਿਲਾਇ ਚੱਲੀ

*ਭਾਈ ਸਾਹਿਬ ਭਾਈ ਗੁਰਦਾਸ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਪਿਡ ਬਸਰਕੇ ਜ਼ਿਲਾ ਅੰਮ੍ਰਿਤਸਰ ਦੇ ਵਸਨੀਕ ਸਨ, ਪਰੰਤੂ ਭਾਈ ਜੀ ਦੇ ਅਖੀਰ ਸਮੇਂ ਇਨ੍ਹਾਂ ਦਾ ਸਾਰਾ ਪ੍ਰਵਾਰ ਸ੍ਰੀ ਗੋਇੰਦਵਾਲ ਵਿਚ ਹੀ ਵਸਦਾ ਸੀ।

ਧੀਆਂ ਸਦਾ ਪਰਾਇਆ ਧਨ ਕਹਿੰਦੇ ਇਹ ਕਾਰ ਸੰਸਾਰ ਦੀ ਆਇ ਚਲੀ
ਹੈ ਕੇ ਰਬ ਅਸਵਾਰ ਕਰਤਾਰ ਸਿੰਘਾ ਰੁਖ ਵਲ ਦਵਾਬੇ ਰਖਾਇ ਚਲੀ

ਵਾਕ ਕਵੀ

ਅੰਦਰ ਗੁਰਤਾ, ਪੀਰਤਾ ਭਰੀ ਜਿਵੇਂ ਤਿਵੇਂ ਬੀਰਤਾ ਦੇ ਰੂਪ ਜਾਨ ਗੁਰ ਜੀ
ਜਿਵੇਂ ਆਤਮ ਗਯਾਨ ਭੰਡਾਰ ਵਡੇ ਤਿਵੇਂ ਛੱਤਰੀ ਬੀਰ ਬਲਵਾਨ ਗੁਰ ਜੀ
ਬੈਠ ਤਖਤ ਤੇ ਧਰਮ ਉਪਦੇਸ਼ ਕਰਦੇ ਤਿਵੇਂ ਕਰਤਬ ਕਰਨ ਮੈਦਾਨ ਗੁਰ ਜੀ
ਪੰਜੇ ਇੰਦ੍ਰੇ ਜਿਵੇਂ ਅਧੀਨ ਰਖੇ ਜ਼ਾਲਿਮ ਵੈਰੀਆਂ ਤਿਵੇਂ ਦਬਾਨ ਗੁਰ ਜੀ
ਵਿਸ਼ਵਾਮਿਤ੍ਰ, ਵਸਿਸ਼ਟ ਤੋਂ ਤਪੀਵਧਕੇ ਅਰਜਨ,ਕਰਨ ਤੋਂ ਵਧਜੁਵਾਨ ਗੁਰ ਜੀ
ਰਾਮ ਚੰਦ, ਕ੍ਰਿਸ਼ਨ ਤੋਂ ਵਧ ਕਰਕੇ ਜੌਹਰ ਵਿਚ ਮੈਦਾਨ ਦਿਖਾਨ ਗੁਰ ਜੀ
ਧਰਮ ਸ਼ਾਂਤੀ ਵਿਚ ਫਕੀਰ ਪੂਰੇ ਸ਼ਾਨ ਵਿਚ ਸ਼ਾਹਾਂ ਮਾਤ ਪਾਨ ਗੁਰ ਜੀ
ਪਲਕ ਝਲਕ ਦੇ ਵਿਚ ਨਿਹਾਲ ਕਰਕੇ ਦੌਲਤ ਲਾ ਜ਼ੁਵਾਲ ਦਿਵਾਨ ਗੁਰ ਜੀ
ਧਰਮ ਰੱਖਯਾ ਲਈ ਤਯਾਰ ਹਰਦਮ ਦੁਖੀ ਦੇਸ ਸੰਦਾ ਭਲਾ ਚਾਹਨ ਗੁਰ ਜੀ
ਅਪਨੀ ਆਪ ਮਿਸਾਲ ਕਰਤਾਰਸਿੰਘਾ ਰੂਪ ਧਾਰਿਆ ਆਨ ਭਗਵਾਨ ਗੁਰ ਜੀ

ਪੈਂਦੇ ਖਾਂ

ਗੁਰੂ ਘਰ ਤੋਂ ਵਡੀਆਂ ਨਿਹਮਤਾਂ ਖਾ ਪੈਂਦੇ ਖਾਂ ਆ ਪੂਰਾ ਜਵਾਨ ਹੋਇਆ
ਰੁਸਤਮ ਓਸ ਜ਼ਮਾਨੇ ਦਾ ਕਹਿਣ ਓਹਨੂੰ ਬੇਮਿਸਾਲ ਬੇਹਦ ਬਲਵਾਨ ਹੋਇਆ
ਘੋੜਾ ਤੰਗ ਤੋਂ ਪਕੜ ਖਲਾਰ ਛਡੇ, ਜੰਗੀ ਕਰਤਬਾਂ ਵਿਚ ਮਹਾਨ ਹੋਇਆ
ਹੋ ਗਿਆ ਉਹ ਦੇਉ 'ਸੁਫੈਦ', ਮਾਨੋ ਬੇਨਜ਼ੀਰ ਵਡਾ ਪਹਿਲਵਾਨ ਹੋਇਆ
ਇਕ ਗੁਰੂ ਜੀ ਤੋਂ ਕੁਝ ਜ਼ੋਰ ਰਿਹਾ ਬਾਕੀ ਸਭ ਤੋਂ ਜ਼ਬਰ ਪਹਿਚਾਨ ਹੋਇਆ
ਮੋਇਆ ਗੁਰਾਂ ਦੇ ਹਥੋਂ ਕਰਤਾਰ ਸਿੰਘਾ ਜਦੋਂ ਓਸਨੂੰ ਆਨ ਗੁਮਾਨ ਹੋਇਆ

ਵਾਕ ਕਵੀ

ਬੀਤ ਗਿਆ ਸਤਾਸੀਆਂ ਸਾਲ ਸਾਰਾ ਚਮਤਕਾਰ ਸਤਿਗੁਰਾਂ ਦਿਖਾਇ ਬਹੁਤੇ
ਉੱਚੇ ਗਯਾਨ ਵੈਰਾਗ ਉਪਦੇਸ਼ ਕਰਕੇ ਸਿਖ ਭਵਜਲੋਂ ਪਾਰ ਲੰਘਾਇ ਬਹੁਤੇ
ਸਾਲ ਦੋ ਕੁ ਅਮਨ ਦੇ ਵਿਚ ਲੰਘੇ ਜੰਗੀ ਸਾਜ ਸਾਮਾਨ ਵਧਾਇ ਬਹੁਤੇ
ਰਾਠ, ਬੀਰ, ਬਹਾਦਰ ਦੇਸ ਵਿਚੋਂ ਚੁਣ ਆਪਣੇ ਪਾਸ ਰਖਾਇ ਬਹੁਤੇ
ਤਲਵਾਰ, ਬੰਦੂਕ, ਕਟਾਰ, ਬਿਛੂਏ, ਤੋਮਰ, ਤੀਰ, ਕਮਾਨ ਬਨਵਾਇ ਬਹੁਤੇ
ਜਮਧਰਾਂ, ਖੰਡੇ, ਪੇਸ਼ਕਬਜ਼, ਤੁਕੇ, ਨੇਜ਼ੇ, ਬਰਛੀਆਂ ਜਮਾਂ ਕਰਵਾਇ ਬਹੁਤੇ
ਨਵੇਂ ਫੇਰ ਬੰਦੂਕਾਂ ਤਯਾਰ ਕੀਤੇ ਆਤਸ਼ਬਾਰ ਹਥਯਾਰ ਢਲਵਾਇ ਬਹੁਤੇ

ਅਗਲੇ ਸਮੇਂ ਦੇ ਲਈ ਕਰਤਾਰ ਸਿੰਘਾ ਜੰਗਾਂ ਵਾਸਤੇ ਸਾਜ਼ ਸਜਾਇ ਬਹੁਤੇ

ਹੋਰ ਸਾਖੀਆਂ

ਅਗਲੇ ਸਾਲ ਸਤਾਸੀਏਂ ਚੜਦਿਆਂ ਹੀ ਗੜੀਆ ਵਲ ਕਸ਼ਮੀਰਦੇ ਟੋਰਿਆ ਜੀ
ਚਮਤਕਾਰ ਗੁਜਰਾਤ ਦਿਖਲਾਇ ਉਸਨੇ ਸ਼ਾਹ ਦੌਲੇ ਦੇ *ਮਾਨ ਨੂੰ ਤੋੜਿਆ ਜੀ
ਵਿਚ ਜਾਇ ਕਸ਼ਮੀਰ ਫੈਲਾਇ ਸਿੱਖੀ ਚਰਨੀਂ ਗੁਰਾਂ ਦੀ ਲੋਕਾਂ ਨੂੰ ਜੋੜਿਆ ਜੀ
ਓਥੇ ਰਿਹਾ ਬਹੁ ਚਿਰ ਕਰਤਾਰ ਸਿੰਘਾ ਭਜਨ ਕਰਦਿਆਂ ਠੀਕਰਾ ਫੋੜਿਆ ਜੀ

ਰਾਜਾ ਬਾਜ ਬਹਾਦਰ

ਰਾਜਾ ਬਾਜ਼ ਬਹਾਦਰ ਰਾਮ ਪੁਰੀਆ ਬੇਟਾ ਘਰ ਓਹਦੇ ਪੈਦਾਵਾਰ ਹੋਇਆ
ਨਾਨਕ ਮਤੇ ਗਏ ਜਦੋਂ ਸਤਿਗੁਰੂ ਜੀ ਕੀਤਾ ਬਚਨ ਕਰਤਾਰ ਦਾਤਾਰ ਹੋਇਆ
ਓਸਬਹੁਤ ਤੋਹਫੇਗੁਰਾਂ ਲਈਭੇਜੇ ਆਇਆ ਲੈ ०ਅਲਮਸਤ ਹੁਜ਼ਰ ਹੋਇਆ
ਭੇਜੇ ਸਿਰੋਪਾਉ ਗੁਰਾਂ ਕਰਤਾਰ ਸਿੰਘਾ ਜਿਵੇਂ ਵਿਚ ਸੰਸਾਰ ਵਿਹਾਰ ਹੋਇਆ

ਜੱਲੋ ਬੈਰਾਗੀ ਤੇ ਚੌਧਰੀ ਪੱਲੇ ਨੇ ਸਿਖ ਹੋਣਾ

()ਦੀਪਮਾਲਾ ਉਤੇ ਮੇਲਾ ਬਹੁਤ ਹੋਇਆ ਜ਼ਰ ਨਕਦੀ ਸਿਖਾਂ ਚੜ੍ਹਾਈ ਬਹੁਤੀ
ਘੋੜੇ ਸ਼ਸਤਰ ਬਸਤਰ ਬਹੁਤ ਆਏ ਗੁਰ ਸੰਗਤਾਂ ਖੁਸ਼ੀ ਜਤਾਈ ਬਹੁਤੀ
ਕੁਝ ਦਿਨਾਂ ਪਿਛੋਂ ਗੁਰਦਾਸ ਪੁਰ ਦੇ ਚੱਲ ਪਰਗਣੇ ਦੀ ਸੰਗਤ ਆਈ ਬਹੁਤੀ
ਸਤਿਗੁਰੂ ਜੀ ਚਲੇ ਗਏ ਨਾਲ ਓਧਰ ਬਰਖਾ ਨਾਮ ਦੀ ਫਿਰ ਬਰਖਾਈ ਬਹੁਤੀ
ਸਤਿਸੰਗ ਤੇ ਭਗਤੀ ਪ੍ਰੇਮ ਦੀ ਜੀ ਥਾਂ ਥਾਂ ਤੇ ਲਹਿਰ ਚਲਾਈ ਬਹੁਤੀ
ਡੇਰਾ ਜਾਇ ਘੁਮਾਣੀ ਉਤਰਿਆ ਸੀ ਸੁਣ ਸੰਗਤ ਹੁਮ ਹੁਮਾਈ ਬਹੁਤੀ

---

*ਭਾਈ ਗੜੀਆ ਜੀ ਗੁਜਰਾਤ ਜਾਂ ਉਤਰੇ ਤੇ ਸ਼ਾਹਦੌਲੇ ਆਦਿ ਫਕੀਰਾਂ ਨਾਲ ਮੇਲ ਹੋਇਆ। ਭਾਈ ਗੜੀਏ ਦੀ ਸਾਦੀ ਪੁਸ਼ਾਕ ਤੇ ਟੁਟੀ ਹੋਈ ਜੁਤੀ ਤੇ ਉਦਾਰਤਾ ਨੂੰ ਵਖਕੇ ਫਕੀਰ ਘਿਰਣਾ ਜਿਹੀ ਕਰਨ ਲਗੇ। ਲਿਖਯਾ ਹੈ ਕਿ ਜਦ ਗੜੀਆ ਗੁਜਰਾਤ ਤੋਂ ਚੱਲਯਾ ਤਾਂ ਸ਼ਾਹਦੌਲੇ ਆਖਯਾ ਕਿ ਖਰਚ ਵਾਸਤੇ ਕੁਝ ਲੈ ਜਾਵੋ, ਗੁਰੂ ਜੀ ਨੇ ਤਾਂ ਆਪਨੂੰ ਖਾਲੀ ਹਥ ਹੀ ਟੋਰ ਦਿਤਾ ਹੈ, ਤਾਂ ਭਾਈ ਜੀ ਨੇ ਆਪਣੇ ਟੁਟੇ ਹੋਏ ਛਿੱਤਰ ਝਾੜ ਤੇ ਜੁਤੀ ਨਾਲ ਝੜੀ ਰੇਤ ਦੀਆਂ ਕਣੀਆਂ ਸਭ ਮੋਤੀ ਤੇ ਰਤਨ ਭਾਸਣ ਲਗੇ। ਫਕੀਰ ਹੈਰਾਨ ਹੋ ਗਏ ਤੇ ਸ਼ਾਹ ਦੌਲੇ ਦਾ ਉਹ ਮਾਨ ਟੁਟ ਗਿਆ ਜ ਉਹ ਦਰਯਾਵਾਂ ਤੇ ਪੁਲ ਬਨਾਉਣ ਦੇ ਵੇਲੇ ਮਜ਼ੂਰਾਂ ਨੂੰ ਹਜ਼ਾਰਾਂ ਰੁਪਏ ਆਪਣੀ ਗੋਦੜੀ ਹੇਠੋਂ ਕਢਕੇ ਦੇਈ ਜਾਂਦਾ ਹੁੰਦਾ ਸੀ। ਗੁਰਸਿਖਾਂ ਨੂੰ ਭਾਰੀਆਂ ਬਰਕਤਾਂ ਦੇ ਮਾਲਕ ਸਮਝਕੇ ਸ਼ਾਹ ਦੌਲੇ ਨੇ ਆਪਣੀ ਭੁਲ ਬਖਸ਼ਵਾਈ।

० ਇਹ ਓਹੀ ਅਲਮਸਤ ਫਕੀਰ ਹੈ,ਜਿਸ ਬਦਲੇ ਗੁਰੂ ਜੀਨੇ ਨਾਨਕ ਮਤੇ ਜਾਕੇ ਕੰਨਪਾਟੇ ਜੋਗੀਆਂ ਦਾ ਸੁਧਾਰ ਕੀਤਾ ਸੀ।

()੧੬੮੭

ਨਾਮਦੇਵ ਉਪਾਸ਼ਕਾਂ ਸਿਖ ਬਣਕੇ ਓਥੇ ਰੌਣਕ ਹੋਰ ਵਧਾਈ ਬਹੁਤੀ
ਅਤੇ ਜੱਲੋ ਬੈਰਾਗੀ ਦੇ ਚੇਲਿਆਂ ਨੂੰ ਸ਼ਕਤ ਗੁਰਾਂ ਦੇ ਘਰ ਦਿਸਾਈ ਬਹੁਤੀ
ਕੰਠੀ ਲਾਹ, ਧਾਰਨ ਕਰ ਲਈ ਸਿਖੀ ਸੁਣ ਜੱਲੋ ਨੇ ਈਰਖਾ ਖਾਈ ਬਹੁਤੀ
ਆਇਆ ਚੜ੍ਹਕੇ ਝੱਬ ਦਾਤਾਰ ਪੁਰ ਤੋਂ ਸਿਖੀ ਸੇਵਕੀ ਨਾਲ ਰਲਾਈ ਬਹੁਤੀ
ਜੰਗ ਕਰਕੇ ਗੁਰੂ ਨੂੰ ਕਢ ਦਈਏ ਦਿਲ ਵਿਚ ਦਲੀਲ ਪਕਾਈ ਬਹੁਤੀ
ਪੱਲੇ ਚੌਧਰੀ ਤਈਂ ਬਤਾਲਿਓਂ ਜਾ ਸੱਦ, ਗਲ ਵਧਾ ਸੁਣਾਈ ਬਹੁਤੀ
ਕਿਹਾ ਓਸ ਮਹੰਤ ਜੀ ਹੋਸ਼ ਕਰੋ ਥੋੜੀ ਗਲ ਤੋਂ ਤੁਸਾਂ ਬਣਾਈ ਬਹੁਤੀ
ਬਾਦਸ਼ਾਹ ਤੋਂ ਗੁਰੂ ਨ ਹਾਰ ਖਾਧੀ ਜਿਧੇ ਪਾਸ ਹੈਸੀ ਤਾਕਤ ਸ਼ਾਹੀ ਬਹੁਤੀ
ਤੁਹਾਡੀ ਕੀਹ ਪਾਇਆਂ, ਗੁਰੂ ਨਾਲ ਭਿੜੋ, ਕੰਧ ਹੌਂਸਲੇ ਦੀ ਓਸ ਢਾਹੀ ਬਹੁਤੀ
ਲੜੋ ਕੋਈ ਲੜਾਈ ਫਕੀਰਾਂ ਵਾਲੀ ਪੱਲੇ ਹੈ ਜੇ ਕੀਤੀ ਕਮਾਈ ਬਹੁਤੀ
ਨਹੀਂ ਤਾਂ ਐਵੇਂ ਹੀ ਖੁੰਭ ਠਪਾ ਬੈਸੋ ਭਲਾ ਕਰੋ ਜੇ ਕੋਈ ਚਤੁਰਾਈ ਬਹੁਤੀ
ਸ਼ੇਖੀ ਆਪਣੀ ਦਸਣੇ ਵਾਸਤੇ ਜੀ ਮੂਠਾਂ ਮੱਠਾਂ ਦੀ ਕੀਤੀ ਚਲਾਈ ਬਹੁਤੀ
ਅਗੇ ਸੂਰਜ ਦੇ ਜਾਵੇ ਪੇਸ਼ ਕਿਥੇ ਜੇ ਕਰੇ ਟਟੈਣਾ ਰੁਸ਼ਨਾਈ ਬਹੁਤੀ
ਚਰਨੀ ਡਿਗਿਆ ਹਾਰ ਕਰਤਾਰਸਿੰਘਾ ਬਣਿਆ ਸਿਖ,ਕੀਤੀ ਦੀਨਤਾਈ ਬਹੁਤੀ

## ਜੱਲਣ ਜੱਟ ਦਾ ਮਿਲਾਪ

ਫੇਰ ਚੜ੍ਹ ਘੁਮਾਣ ਪੰਡੋਰੀਓਂ ਜੀ ਗੁਰ ਸਿਖਾਂ ਨੂੰ ਤਾਰਦੇ ਚਲੇ ਆਏ
ਗੁਰ ਸਿਖੀ ਫੈਲਾਉਂਦੇ ਵਿਚ ਪਿੰਡਾਂ ਲੋਕਾਂ ਤਾਈਂ ਲਾਂਦੇ ਰਾਹ ਭਲੇ ਆਏ
ਆਣ ਉੱਤਰੇ ਪਾਸ ਭੜਾਨੇ ਦੇ ਜੀ ਸਿਖ ਬਹੁਤ ਡੇਰੇ ਵਿਚ ਰਲੇ ਆਏ
ਸੇਵਾ ਬਹੁਤ ਕਮਾਈ ਕਰਤਾਰ ਸਿੰਘਾ ਹਥ ਰਖਦੇ ਪੈਰਾਂ ਦੇ ਤਲੇ ਆਏ

---

ਜੱਲਣ ਰਾਮਕੀਏ ਦੇ ਸਣੇ ਮਿਲਣਆਇਆ ਗੁਰਾਂਪਾਸ ਆਕੇ ਬੈਠ ਜਾਂਵਦਾ ਏ
ਮੋਟੀ ਕਵਿਤਾ ਆਪਣੀ ਰਚੀ ਹੋਈ ਸਤਿਗੁਰਾਂ ਦੇ ਤਾਈਂ ਸੁਨਾਂਵਦਾ ਏ
ਗੁਰਮਤ ਅਥਾਹ ਸਮੁੰਦ ਅੰਦਰ ਲਗੇ ਪੈਰ ਨ, ਫੇਰ ਸ਼ਰਮਾਂਵਦਾ ਏ
ਛੱਡ ਮਾਨ ਹੰਕਾਰ ਕਰਤਾਰ ਸਿੰਘਾ ਅਗੇ ਗੁਰਾਂ ਦੇ ਸੀਸ ਝੁਕਾਂਵਦਾ ਏ

ਜੱਲਣ

ਫੇਰ ਆਖਦਾ,ਗੁਰੂ ਜੀ ਕਾਹਦੇ ਲਈਮਾਇਆ ਕੁਤੀ ਨੂੰ ਪਾਵੇ ਬਨ੍ਹਾਇਆ ਤੁਸ

*ਇਹ ਓਹੋ ਜਲਣ ਜਟ ਹੈ, ਜਿਸਦੀ ਬਾਬਤ ਕਈ ਕਹਾਵਤਾਂ ਦੇਸ ਵਿਚ ਮਸ਼ਹੂਰ ਹਨ ਯਥਾ- (ਵੈਦਾਂ ਦੇ ਘਰ ਪਿਟਣਾ ਬ੍ਰਾਹਮਣ ਦੀ ਨੂੰਹ ਰੰਡ। ਚਲ ਓਇ ਭਾਈ ਜਲਣਾ ਫੇਰੇ ਵਿਚ ਨਿਸੰਗ।).

ਵੇਖ ਵੇਖ ਕੁਤੇ ਮੁਗਲ ਭੌਂਕਦੇ ਨੇ ਇਹ ਰੇੜਕਾ ਕਾਸ ਨੂੰ ਲਾਇਆ ਤੁਸਾਂ
ਤੁਸੀਂ ਏਸ ਨੂੰ ਛਡ ਬੇਦਾਹਵੇ ਰਹੋ ਇਹਦੇ ਵਿਚ ਨੁਕਸਾਨ ਉਠਾਇਆ ਤੁਸਾਂ
ਛੱਡ ਬਾਨਾ ਫਕੀਰੀ ਕਰਤਾਰ ਸਿੰਘਾ ਐਵੇਂ ਠਾਠ ਅਮੀਰੀ ਬਨਾਇਆ ਤੁਸਾਂ

ਸ੍ਰੀ ਗੁਰੂ ਜੀ

ਝੱਧੀ ਗਈ ਜਿਹੜੀ ਕੁਤੀ ਬੱਧੀ ਗਈ ਹੁਣ ਛੱਡਿਆਂ ਲਗਦੀ ਲਾਜ ਭਾਈ
ਹੁਣ ਡਰਕੇ ਛੱਡੀਏ ਜਾਇ ਉੱਘੜ, ਸਾਰਾ ਛੱਤਰੀ ਪੁਣੇ ਦਾ ਪਾਜ ਭਾਈ
ਜਿਹੜੇ ਭੌਂਕਦੇ ਵੇਖਕੇ ਪਏ ਭੌਂਕਣ ਨਹੀਂ ਸਾਂਭਣਾ ਕਿਸੇ ਦਾ ਰਾਜ ਭਾਈ
ਚਤਰ ਪੁਣਾ ਗੁਵਾਇ ਕਰਤਾਰ ਸਿੰਘਾ ਭਾਰਥ ਟੁਕਰੋਂ ਹੋਈ ਮੁਹਤਾਜ ਭਾਈ

ਤਥਾ

ਤੇਰੇ ਜਹੇ ਡਰੂ ਜੇਕਰ ਹੋਣ ਸਾਰੇ, ਦੇਸ ਵਿਚ ਹਨੇਰ ਹੀ ਛਾ ਜਾਏ
ਜ਼ੁਲਮ ਸ਼ੇਰ ਭੁਖੇ ਵਾਂਗੂੰ ਦਿਨਾਂ ਅੰਦਰ ਧਰਮ, ਸੁਖ ਸਭ ਦੇਸ ਦੇ ਖਾ ਜਾਏ
ਲੁਚੀ, ਪੂਰੀ ਤੇ ਖੀਰਾਂ, ਕੜਾਹ ਤੁਹਾਡੇ ਇਹ ਸੰਤ ਪੁਣਾ ਮੂੰਹ ਛੁਪਾ ਜਾਏ
ਫੈਲੇ ਸ਼ਰ੍ਹਾ ਹੀ ਸਾਰੇ ਕਰਤਾਰ ਸਿੰਘਾ ਹਿੰਦ ਧਰਮ ਕਿਸੇ ਉੱਠ ਦਾ ਜਾਏ

ਤਥਾ ।

ਅਸਾਂ ਤੇਗ ਪਕੜੀ ਦੇਸ ਰਖਯਾ ਲਈ ਕਿਸੇ ਧਰਮ, ਧੜੇ ਨਾਲ ਵੈਰ ਨਾਹੀਂ
ਦੇਸੋਂ ਧੱਕਕੇ ਜ਼ੁਲਮ ਨੂੰ ਦੂਰ ਕਰਨਾ ਦੇਣੇ ਟਿਕਣ ਹੁਣ ਜ਼ੁਲਮ ਦੇ ਪੈਰ ਨਾਹੀਂ
ਦਿਨੋ ਦਿਨ ਇਹ ਵਧੇਗਾ ਪੰਥ ਭਾਰਾ ਮੁਗਲ ਬਾਦਸ਼ਾਹੀ ਸਕੂ ਠਹਿਰ ਨਾਹੀਂ
ਬਾਦਸ਼ਾਹੀ ਨੂੰ ਘਾਟਾ ਕਰਤਾਰ ਸਿੰਘਾ ਹੁਣ ਜ਼ਾਲਮਾਂ ਦੀ ਦਿਸੂ ਖੈਰ ਨਾਹੀਂ

ਵਾਕ ਕਵੀ

ਵੱਡਾ ਜੱਲ੍ਹਣ ਮਸਤ ਫਕੀਰ ਹੈ ਸੀ ਸੁਣ ਗੁਰਾਂ ਦੇ ਬਚਨ ਪ੍ਰਸੰਨ ਹੋਇਆ
ਜਾਤਾ ਗੁਰਾਂ ਤਾਈਂ ਨਿਰਭੈ ਯੋਧਾ ਬੜਾ ਖੁਸ਼ੀ, ਮਨੋਂ ਯੁਕਤੀ ਮੰਨ ਹੋਇਆ
ਢਹਿਕੇ ਸਤਿਗੁਰਾਂ ਦੀ ਚਰਨੀਂ ਡਿਗ ਪਿਆ ਦੂਰ ਸਾਰਾ ਹੀ ਓਸਦਾ ਜੰਨ ਹੋਇਆ
ਆਖੇ ਮੁਖ ਤੋਂ ਸਭ ਕਰਤਾਰ ਸਿੰਘਾ ਗੁਰੂ ਹਰਿ ਗੋਬਿੰਦ ਜੀ ਧੰਨ ਹੋਇਆ

ਦੂੰਦੂ ਰਾਮ ਦਾ ਮਿਲਾਪ

ਉਠ ਫੇਰ ਭੜਾਣਿਓਂ ਗੁਰੂ ਸਾਹਿਬ ਰਾਮ ਤੀਰਥ ਦੇ ਵੱਲੇ ਆਵੰਦੇ ਨੇ
ਦੂੰਦੂ ਰਾਮ ਅਗੋਂ ਵਲੀ ਜਾਇ ਮਿਲਿਆ *ਡੇਰੇ ਓਸਦੇ ਚਰਨ ਜਾ ਪਾਵੰਦੇ ਨੇ
ਮਨ ਲਾਇ ਕੇ ਸੰਤ ਨੇ ਕਰੀ ਸੇਵਾ ਚਰਚਾ ਕਰਦਿਆਂ ਰਾਤ ਬਿਤਾਵੰਦੇ ਨੇ

*ਇਹ ਡੇਰਾ ਅੰਮ੍ਰਿਤਸਰੋਂ ਲਾਹੌਰ ਵਾਲੀ ਰੇਲ ਦੀ ਸੜਕ ਕੇ ਜਾਂਦਿਆਂ ਖਾਸੇ ਤੋਂ ਉਰੇ ਸਜੇ ਹਥ ਹੈ ।

ਚੜ੍ਹ ਦੂਸਰੇ ਦਿਨ ਕਰਤਾਰ ਸਿੰਘਾ ਅੰਮ੍ਰਿਤਸਰ ਆ ਦਰਸ ਦਿਖਾਵੰਦੇ ਨੇ

ਸ੍ਰੀ ਹਰਿਰਾਇ ਜੀ ਦਾ ਅਵਤਾਰ

ਕੀਰਤਪੁਰ ਗੁਰਦਿਤਾ ਜੀ ਚਲੇ ਗਏ ਜਾ ਕੇ ਨਗਰ ਦਾ ਵਿਸਥਾਰ ਕ ਆ
ਓਸੇ ਦੇਸ ਦੇ ਵਿਚ ਫੈਲਾਈ ਸਿਖੀ ਓਹਨਾਂ ਲੋਕਾਂ ਦਾ ਮੋਹ ਅਗਿਆਨ ਹਰਿ ਆ
ਧੀਰ ਮੱਲ ਬੇਟਾ ਅਗੇ ਇਕ ਹੈਸੀ ਅੰਦਰ ਜਿਸ ਦੇ ਕਪਟ ਹੰਕਾਰ ਭਰਿ ਆ
ਤੇਰਾਂ ਮਾਘ ਥਿੱਤ੍ਰਦੂਜ ਕਰਤਾਰ ਸਿੰਘਾ ਆਣ ਸ੍ਰੀ ਹਰਿਰਾਇ* ਅਵਤਾਰ ਧ ਆ

ਵਾਕ ਕਵੀ

ਏਵੇਂ ਸਾਲ ਅਠਾਸੀਆਂ ਬੀਤ ਗਿਆ ਸਮਾਂ ਸੁਖ ਦੇ ਨਾਲ ਲੰਘਾਇਆ ਜੀ
ਇਹਨਾਂ ਦਿਨਾਂ ਅੰਦਰ ਕੋਈ ਨ ਜੰਗ ਹੋਇਆ ਗੁਰਾਂ ਸਾਜਸਾਮਾਨ ਵਧਾਇਆ ਜੀ
ਆਉਣਵਾਲੇ ਸਮੇਂ ਦਾ ਖਿਆਲ ਕਰਕੇ ਗੁਰਾਂ ਮਾਲਵੇ ਨੂੰ ਜਾਣਾ ਚਾਹਿਆ ਜੀ
ਆਉਣਵਾਲੇ ਸਮੇਂ ਦਾ ਖਿਆਲ ਕਰਕੇ ਗੁਰਾਂ ਮਾਲਵੇ ਨੂੰ ਜਾਣਾ ਚਾਹਿਆ ਜੀ
ਅਜੇ ਤੇਗ ਤਿਹਾਈ ਹੈ ਖੂਨ ਖੂਣੋਂ ਓਸ ਤਾਈਂ ਰਿਝਾਵਨਾ ਭਾਇਆ ਜੀ
ਅੰਮ੍ਰਿਤਸਰ ਮੁੜ ਕੇ ਜੇਕਰ ਜੰਗ ਹੋਵਨ ਬੇ ਅਦਬੀ ਹੋਵੇ ਲਖਾਇਆ ਜੀ
ਨਾਲੇ ਅੰਨ ਪਾਣੀ ਕੀਤੀ ਖਿਚ ਆ ਕੇ ਏਸ ਪਾਸਯੋਂ ਚਿੱਤ ਆ ਚਾਇਆ ਜੀ
ਬਣੇ ਹੋਰ ਸਬੱਬ ਕਰਤਾਰ ਸਿੰਘਾ ਜਾਣਾ ਪਿਆ ਜ਼ਰੂਰ ਜਤਾਇਆ ਜੀ

ਤਥਾ

()ਸਾਈਂ ਦਾਸ ਤੇ ਰਾਮੋ ਦੀ ਆਈ ਚਿਠੀ ਦਰਸ ਦਾਸਾਂ ਨੂੰ ਆਇ ਦਿਖਾਉ ਗੁਰ ਜੀ
ਨਾਲੇ ਮਾਲਵੇ ਦੇ ਸਿਖਾਂ ਜ਼ੋਰ ਪਾਯਾ ਸਾਡੇ ਦਿਲਾਂ ਦੀ ਸਿੱਕ ਪੁਚਾਉ ਗੁਰ ਜੀ
[]ਤਾਰਾ ਚੰਦ ਰਾਜੇ ਦੇ ਵਜ਼ੀਰ ਨੇ ਆ ਕੀਤੀ ਬੇਨਤੀ ਸਹਿਜ ਸੁਭਾਉ ਗੁਰ ਜੀ
ਰਾਜਾ ਲੋਚਦਾ ਆਪ ਦੇ ਦਰਸ਼ਨਾਂ ਨੂੰ ਕੀਰਤਪੁਰੇ ਦੀ ਰੌਣਕ ਵਧਾਉ ਗੁਰ ਜੀ
ਇਹੋ ਜਹੇ ਕਾਰਨ ਕਈ ਆਣ ਬਣੇ ਕਈ ਕਰਕੇ ਸੋਚ ਸੁਚਾਉ ਗੁਰ ਜੀ
ਹੋ ਪਏ ਤਯਾਰ ਕਰਤਾਰ ਸਿੰਘਾ ਦਿਤਾ ਹੁਕਮ ਸਾਮਾਨ ਲਦਾਉ ਗੁਰ ਜੀ ਜਲਦੀ

ਸ੍ਰੀ ਗੁਰੂ ਜੀ ਨੇ ਮਾਲਵੇ ਵਲ ਤਯਾਰ ਹੋਣਾ

ਜਥੇਦਾਰਾਂ ਤੇ ਘਰ ਦਿਆਂ ਮੁਖੀਆਂ ਨੂੰ ਗੁਰਾਂ ਕਿਹਾ ਤਯਾਰੀ ਵਜਾਉ ਜਲਦੀ

---

*੧੩ ਮਾਘ ਸੁਦੀ ਦੂਜ ਸੰਮਤ ੧੬੮੮ ਵੀਰਵਾਰ ੧੧ ਘੜੀ ਰਾਤ ਗਈ ਕੀਰਤਪੁਰ (ਸੰਤ ਗੁਲਾਬ ਸਿੰਘ ਜੀ)

() ਸਾਈਂ ਦਾਸ ਸੰਸਾਰੀ ਸੰਬੰਧ ਅਨੁਸਾਰ ਗੁਰੂ ਜੀ ਦਾ ਸਾਂਢੂ ਤੇ ਰਾਮੋ ਸਾਲੀ ਸੀ, ਇਹ ਦੋਵੇਂ ਜੀਵ ਸ਼੍ਰੀ ਗੁਰਾਂ ਦੇ ਅਨਿੰਨ ਭਗਤ ਸਨ।

[] ਤਾਰਾ ਚੰਦ ਰਾਜਾ ਬਿਲਾਸ ਪੁਰੀਆ, ਜਿਸਦੀ ਔਲਾਦ ਭੀਮ ਚੰਦ ਆਦਿ ਹੋਏ ਹਨ। ਏਸ ਪਾਸੋਂ ਹੀ ਜ਼ਮੀਨ ਲੈ ਕੇ ਕੀਰਤਪੁ ਵਸਾਇਆ ਸੀ, ਇਹ ਭੀ ਗੁਵਾਲਯਾਰ ਵਿਚ ਹੋਏ ਕੈਦੀ ਰਾਜਿਆਂ ਵਿਚੋਂ ਸੀ ਤੇ ਗੁਰੂ ਜੀ ਨੇ ਇਸ ਨੂੰ ਭੀ ਛੁਡਾਇਆ ਸੀ

ਚੀਜ਼ ਵਸਤ ਸੰਭਾਲ ਕੇ ਕਰੋ ਕੱਠੀ ਉਤੇ ਗੱਡਿਆਂ ਦੇ ਲਦਵਾਉ ਜਲਦੀ
ਐਪੇ ਕਰ ਤਿਆਰੀਆਂ ਲੈਣ ਸਾਰੇ ਜੰਗੀ ਸਾਜ਼ ਸਾਮਾਨ ਬਨ੍ਹਾਉ ਜੁਲਦੀ
ਲੈ ਲਵੋ ਹੱਥਯਾਰ ਨ ਰਹਿਣ ਏਥੇ ਬੰਦੋਬਸਤ ਕਰ ਕੇ ਦਿਖਲਾਉ ਜੁਲਦੀ
ਗੁਰੂ ਸਾਹਿਬ ਲਈ ਖਾਸਾ ਤਯਾਰ ਹੋਵੇ ਲੋੜਵੰਦੀਆਂ ਚੀਜ਼ਾਂ ਬਨਾਉ ਜਲਦੀ
ਆਉਣਾ ਮੁੜ ਨਹੀਂ ਏਥੇ ਕਰਤਾਰਸਿੰਘਾ ਸਾਕਾਂਅੰਗਾਂ ਨੂੰ ਮਿਲਮਿਲਾਊ ਜਲਦੀ

ਤਥਾ

ਵਜ ਪਈਆਂ ਤਯਾਰੀਆਂ ਸਭ ਥਾਈਂ ਜ਼ੁਮੇਵਾਰ ਸਾਮਾਨ ਬਨਾਨ ਲੱਗੇ
ਘਰ ਬਾਰ ਅੰਦਰ ਕੋਈ ਨ ਚੀਜ਼ ਛੱਡੀ ਉਤੇ ਗਡਿਆਂ ਦੇ ਲਦਵਾਨ ਲਗੇ
ਲੋਕ ਵੇਖ ਕੇ ਚਾਲ ਨੂੰ ਪਏ ਸੋਚੀਂ ਆਪੋ ਆਪਣੀ ਥਾਈਂ ਘਬਰਾਨ ਲਗੇ
ਚੀਜ਼ ਵਸਤ ਸੰਭਾਲ ਲਈ ਗੁਰਾਂ ਸਾਰੀ ਇਕ ਦੂਸਰੇ ਤਾਈਂ ਸੁਨਾਨ ਲਗੇ
ਗੁਰਾਂ ਜਾਪਦਾ ਮੁੜ ਕੇ ਆਵਣਾ ਨਹੀਂ ਦਾਨੇ ਲੋਕ ਦਲੀਲਾਂ ਦੁੜਾਨ ਲਗੇ
ਏਥੇ ਕਿਸ ਦੇ ਆਸਰੇ ਰਹਾਂਗੇ ਜੀ ਹੰਝੂ ਵਿਚ ਪਰੇਮ ਵਗਾਨ ਲਗੇ
ਘਰੋ ਘਰ ਉਦਾਸੀਆਂ ਛਾਇ ਗਈਆਂ ਮਹਿਲ ਮਾੜੀਆਂ ਦਿਲ ਡਰਾਨ ਲਗੇ
ਚਿੰਤਾ ਛਾ ਗਈ ਸਾਰੇ ਕਰਤਾਰ ਸਿੰਘਾ ਭਾਗ ਜਾਣ ਮਾੜੇ, ਪਛੁਤਾਨ ਲਗੇ

ਤਥਾ

*ਵੀਹਵੀਂ ()ਚੇਤਰੋਂ ਸਣੇ ਪ੍ਰਵਾਰ ਗੁਰ ਜੀ ਸੂਰਜ ਚੜੇ ਹੀ ਹੋ ਤਯਾਰ ਆਏ
ਨੰਗੀ ਪੈਰੀਂ ਕੜਾਹ ਪ੍ਰਸ਼ਾਦ ਲੈ ਕੇ ਸਿਧੇ ਚੱਲ ਸ੍ਰੀ ਦਰਬਾਰ ਆਏ
ਅੰਦਰ ਜਾਇ ਕੜਾਹ ਪ੍ਰਸ਼ਾਦ ਧਰਿਆ ਚਲ ਸਿਖ ਸੇਵਕ ਜਥੇਦਾਰ ਆਏ
ਖੜੇ ਹੋ ਸਤਿਗੁਰੂ ਕਰਤਾਰ ਸਿੰਘਾ ਕਰਦੇ ਬੇਨਤੀ ਪਾਸ ਕਰਤਾਰ ਆਏ

ਸ੍ਰੀ ਗੁਰੂ ਜੀ ਨੇ ਉਚਾਰਨ ਕਰਨਾ

ਕੀਤਾ ਕਮਰ ਕੱਸਾ ਭਾਣੇ ਵਿਚ ਅਸਾਂ ਤੇਰੇ ਹੁਕਮ ਦੇ ਤਈਂ ਨਿਭਾਨ ਚਲੇ
ਜਿਹੜੀ ਕਾਰ ਵਡੀ ਸਾਡੇ ਲਾਈ ਜੁਮੇ ਸਿਰੇ ਓਸ ਦੇ ਤਈਂ ਚੜਾਨ ਚਲੇ
ਅਜੇ ਜ਼ੁਲਮ ਦੀਆਂ ਜੜਾਂ ਹਿੱਲੀਆਂ ਨਹੀਂ ਧਕਾ ਮਾਰਕੇ ਅਸੀਂ ਹਿਲਾਨ ਚਲੇ
ਏਥੇ ਹੋਇ ਬੇਅਦਬੀ ਜੰਗ ਹੋਇਆਂ ਜੰਗਲ ਦੇਸ ਨੂੰ ਕਰ ਧਿਆਨ ਚਲੇ
ਕਰਨੀ ਆਪ ਸਹਾਇਤਾ ਸਭ ਥਾਈਂ ਨਾਲ ਮੁਗਲਾਂ ਕਰਨ ਘਮਸਾਨ ਚਲੇ
ਚਾ ਲੱਥਾ ਨਹੀਂ ਸੂਬਿਆਂ ਹਾਕਮਾਂ ਦਾ ਕਰਨ ਉਨ੍ਹਾਂ ਦੇ ਦੂਰ ਗੁਮਾਨ ਚਲੇ

---

*ਭਾਈ ਸਾਹਿਬ ਗਜਨੀ ਗਜਾਨ ਸਿੰਘ ਜੀ ਨੇ ੧੩ ਚੇਤਰ ਲਿਖਯਾ ਹੈ। ਭਾਈ ਭਗਤ ਸਿੰਘ ਜੀ ਨੇ ਗੁ: ਬਿ: ਧਾ: ੬ ਵਿਚ ੨੦ ਚੇਤਰ ਲਿਖਯਾ ਹੈ।

() ਚੇਤਰ ੧੬੯੯

ਸਾਡੀ ਪਿਠ ਉੱਤੇ ਪਿਤਾ ਹਥ ਰਖੀਂ ਪੂਰਾ ਕਰੀਂ ਜੋ ਰੱਖ ਨਿਸ਼ਾਨ ਚਲੇ
ਆਪ ਆਪਣੇ ਥਾਉਂ ਦੀ ਕਰੀਂ ਰਾਖੀ ਤੇਰੇ ਆਸਰੇ ਛੱਡ ਅਸਥਾਨ ਚਲੇ
ਤੇਰੀ ਓਟ ਦਾ ਕੋਟ ਇਸ ਪੁਰੀ ਤਾਈਂ ਸੌਂਪ ਤੇਰੇ ਤਾਈਂ ਭਗਵਾਨ ਚਲੇ
ਅੰਤ ਸੋਧ ਅਰਦਾਸਾ ਕਰਤਾਰ ਸਿੰਘਾ ਰਖ ਮਾਲਵੇ ਦੇਸ ਦਾ ਧਯਾਨ ਚਲੇ

ਵਾਕ ਕਵੀ

ਵਰਤ ਗਿਆ ਪ੍ਰਸ਼ਾਦਿ ਸੀ ਜਿਸ ਵੇਲੇ ਮੱਥਾ ਟੇਕ ਪਰਦੱਖਨਾ ਚਾਰ ਕਰਦੇ
ਨਿਕਲ ਦਰਸ਼ਨੀ ਡਿਉੜੀਓਂ ਬਾਹਰ ਆਏ ਸ੍ਰੀ ਤਖਤ ਅਕਾਲ ਦੀਦਾਰ ਕਰਦੇ
ਸ੍ਰੀ ਗਰੰਥ ਜੀ ਨੂੰ ਨਾਲ ਅਦਬ ਦੇ ਜੀ ਚੁਕ ਖਾਸੇ ਦੇ ਵਿਚ ਅਸਵਾਰ ਕਰ ਤੇ
ਆਪ ਨੰਗੀਂ ਪੈਰੀਂ ਪਿਛੇ ਟੁਰ ਪਏ ਰਾਮਸਰ ਨੂੰ ਰਖ ਦਾਤਾਰ ਕਰਦੇ
ਬਾਹਰ ਜਾ ਕੇ ਵੇਖ ਵਿਖਾ ਸਭ ਨੂੰ ਮੁੜ ਫੇਰ ਪਿਛਾਂ ਨਮਸ਼ਕਾਰ ਕਰਦੇ
ਲੋਕ ਸ਼ਹਿਰ ਵਾਸੀ ਕਰਤਾਰ ਸਿੰਘਾ ਕੱਠੇ ਹੋਇ ਆ, ਰੁਦਨ ਅਪਾਰ ਕਰਦੇ

ਵਿਯੋਗ ਦੀ ਦਸ਼ਾ ਵਿਚ ਸ਼ਹਿਰ ਵਾਸੀਆਂ ਦੇ ਕੀਰਨੇ

ਨਰ ਨਾਰ ਸਾਰੇ ਬਿਹਬਲ ਹੋਇ ਗਏ ਕਹਿੰਦੇ ਭਾਣਾ ਕੀਹ ਇਹ ਵਰਤਾ ਚਲੇ
ਪਿਉ ਦਾਦੇ ਦਾ ਇਹ ਅਸਥਾਨ ਭਾਰਾ ਕਿਉਂ ਏਸ ਨੂੰ ਛੱਡ ਛੁਡਾ ਚਲੇ
ਕਈ ਵਾਰੀ ਅਗੇ ਅਸਵਾਰੀ ਹੋਈ ਏਸ ਵਾਰ ਕਰ ਹੋਰ ਸੁਭਾ ਚਲੇ
ਅਗੇ ਗਰੰਥ ਜੀ ਕਦੇ ਨਾ ਨਾਲ ਖੜਿਆ ਏਸ ਵਾਰ ਹੀ ਨਾਲ ਚੁਕਵਾ ਚਲੇ
ਅਗੇ ਛੱਡ ਰਾਖੇ ਜਾਂਦੇ ਪੁਰੀ ਦੇ ਸੀ ਹੁਣ ਤਾਂ ਫੈਸਲਾ ਉੱਕਾ ਮੁਕਾ ਚਲੇ
ਸਾਨੂੰ ਛੱਡ ਨਿਰਾਸਰੇ ਟੁਰ ਚਲੇ ਬਾਂਹ ਕਿਸ ਦੇ ਤਈਂ ਫੜਾ ਚਲੇ
ਕਿਧੇ ਆਸਰੇ ਹੋਇਗਾ ਰਹਿਨ ਸਾਡਾ ਪੁਰੀ ਕਿਸ ਦੇ ਤਈਂ ਸੌਂਪਾ ਚਲੇ
ਕਾਂਗ ਚਾੜ ਵਿਯੋਗ ਕਰਤਾਰ ਸਿੰਘਾ ਸਾਡੇ ਹੌਂਸਲੇ ਤਈਂ ਰੁੜਾ ਚਲੇ

ਸਤਿਗੁਰਾਂ ਨੇ ਲੋਕਾਂ ਨੂੰ ਧੀਰਜ ਦੇਣੀ

ਰਾਮਦਾਸ ਸਤਿਗੁਰੂ ਹੈ ਸਦਾ ਰਾਖਾ ਚਰਨ ਕੰਵਲਾ ਦੀ ਤੁਸੀਂ ਆਸ ਰਖੋ
ਅੰਗ ਸੰਗ ਸਹਾਈ ਉਹ ਰਹਿਣ ਹਰਦਮ ਵਿਚ ਦਿਲਾਂ ਦੇ ਤੁਸੀਂ ਧਰਵਾਸ ਰਖੋ
ਮਥਾ ਟੇਕਣਾ ਰੋਜ਼ ਦਰਬਾਰ ਸਾਹਿਬ ਏਸ ਗਲ ਦੀ ਖਾਸ ਸ਼ਨਾਸ ਰਖੋ
ਬੇਮੁਖ ਨ ਹੋਣਾ ਕਰਤਾਰ ਸਿੰਘਾ ਸਿਖ ਬਣੇ ਰਹਿਣਾ, ਇਹ ਕਿਆਸ ਰਖੋ

ਤਥਾ

ਰਾਮਦਾਸ ਪੁਰ ਸੰਘਣਾ ਬਹੁਤ ਵੱਸੂ ਏਥੇ ਲਛਮੀ ਖਾਸ ਅਵਿਤਾਰ ਹੋਸੀ
ਮਾਯਾ ਹੋਇ ਦਾਸੀ ਏਸਪੁਰੀ ਰਹਿਗੀ ਗਹਿਮਾਗਹਿਮ ਬਹੁ ਗਲੀ ਬਾਜ਼ਾਰ ਹੋਸੀ
ਬਣੂ ਖਾਲਸੇ ਦੀ ਵਡੀ ਰਾਜਧਾਨੀ ਛੇ ਜੋਜਨ ਵਿਚ ਵਿਸਥਾਰ ਹੋਸੀ

ਕੋਈ ਸਮਾ ਆਊ ਏਸ ਪੁਰੀ ਅੰਦਰ ਕਲਯੁਗ ਦਾ ਖਾਸ ਅਵਤਾਰ ਹੋਸੀ
ਏਥੇ ਧਨ ਦਾ ਹੋਇਗਾ ਬਹੁਤ ਵਾਸਾ ਖ਼ੁਸ਼ਹਾਲ ਸਭੇ ਨਰ ਨਾਰ ਹੋਸੀ
ਇਹ ਸ੍ਰੀ ਦਰਬਾਰ ਕਰਤਾਰ ਸਿੰਘਾ ਮਸ਼ਹੂਰ ਸਾਰੇ ਸੰਸਾਰ ਹੋਸੀ

ਅਰਥ

ਇਹ ਪਵਿਤ੍ਰ ਧਰਤੀ ਸਾਧ ਦੀ ਏ ਪੁਰੀ ਰਚੀ ਹੈ ਧਰਮ ਕਮਾਨ ਖਾਤਰ
ਇਹ ਪਵਿਤ੍ਰ ਹੈ ਸਭਨਾਂ ਤੀਰਥਾਂ ਤੋਂ ਤੀਰਥ ਰਚਿਆ ਪਾਪ ਮਿਟਾਨ ਖਾਤਰ
ਜਗਨ ਨਾਥ ਤੇ ਕਾਂਸ਼ੀ ਪ੍ਰਾਗ ਨਾਲੋਂ ਉੱਚਾ ਥਾਨ ਭਜਨ ਭਗਵਾਨ ਖਾਤਰ
ਏਥੇ ਵਸਣੇ ਮੁਕਤ ਦੀ ਚਾਹ ਵਾਲੇ ਸੇਵਾ ਕਰਨਗੇ ਜਨਮ ਸਫਲਾਨ ਖਾਤਰ
ਇਹ ਥਾਂ ਨਹੀਂ ਲੁੱਡਿਆ ਗੁੰਡਿਆਂ ਦਾ ਜਮ੍ਹਾ ਪਾਪ ਅਪ੍ਰਾਧ ਕਰਾਨ ਖਾਤਰ
ਹੈ ਇਹ ਤੀਰਥ ਰਾਜ ਕਰਤਾਰ ਸਿੰਘਾ ਸਿਖ ਸੇਵਕਾਂ ਤਈਂ ਤਰਾਨ ਖਾਤਰ

ਤਥਾ

ਜਦ ਤਕ ਬਣੇ ਰਹੇ ਸਿਖ ਸੇਵਕ ਤਦ ਤਕ ਤਾਂ ਬਣੀ ਬਹਾਰ ਰਹਿਸੀ
ਦੁਧ ਪੁਤ ਤੇ ਲਛਮੀ ਤੋਟ ਕੋਈ ਨ ਵਿਚ ਸੁਖ, ਅਨੰਦ ਪ੍ਰਵਾਰ ਰਹਿਸੀ
ਸੇਵਕ ਰਹੇਗੇ ਬਣੇ ਦਰਬਾਰ ਸਾਹਿਬ ਰਾਖਾ ਆਪ ਸੱਚਾ ਕਰਤਾਰ ਰਹਿਸੀ
ਜਦੋਂ ਸੇਵਾ ਵਲੋਂ ਮੁਖ ਫੇਰ ਲੈ ਗੇ ਫੇਰ ਬਣਿਆਂ ਦੁਖ ਆਜ਼ਾਰ ਰਹਿਸੀ
ਆਹੂ ਲਹਿਣਗੇ ਤਸਕਰਾਂ, ਮਸਖਰਾਂ ਦੇ ਘਰੋ ਘਰੀ ਹੀ ਪਈ ਪੁਕਾਰ ਰਹਿਸੀ
ਬਿਨਾਂ ਆਨ ਦੇ ਮਰਦ ਅਖਵਾਨ ਬਹੁਤੇ ਚੜ੍ਹ ਸਿਰ ਤੇ ਨਾਰ ਅਸਵਾਰ ਰਹਿਸੀ
ਬਣ ਸੇਵਕ ਰਹੇ ਵਿਹਾਰ ਕਰਦੇ ਮਾਇਆ ਫੇਰ ਸਦਾ ਤਾਬੇਦਾਰ ਰਹਿਸੀ
ਮਨੁਖਤਾ ਮਾਰੂ ਕਰਤਾਰ ਸਿੰਘਾ ਗੁਰਮੁਖਤਾ ਹੀ ਗੁਣਕਾਰ ਰਹਿਸੀ

ਭਾਈ ਬਿਧੀ ਚੰਦ ਨੇ ਬੇਨਤੀ ਕਰਨੀ

ਸਚੇ ਪਾਤਸ਼ਾਹ ਸ੍ਰੀ ਦਰਬਾਰ ਸਾਹਿਬ ਕਾਰ ਸੇਵਾ ਦੀ ਪਿਛੇ ਨਿਬਾਹੂ ਕਿਹੜਾ
ਜਥਾ ਕੋਈ ਨ ਛੱਡਿਆ ਤੁਸਾਂ ਪਿਛੇ ਅੰਮ੍ਰਿਤਸਰ ਦੀ ਰਾਖੀ ਰਖਾਊ ਕਿਹੜਾ
ਜੇ ਮੁਗਲਾਂ ਨੇ ਉਤਪਾਤ ਕੀਤਾ ਮਾਰ ਉਨ੍ਹਾਂ ਦਾ ਮੁਖ ਭਵਾਊ ਕਿਹੜਾ
ਗੁਰਪੁਰੀ ਦਾ ਪਿਛੋਂ ਕਰਤਾਰ ਸਿੰਘਾ ਸਾਂਭ ਕਾਰ ਵਿਹਾਰ ਚਲਾਊ ਕਿਹੜਾ

ਸ੍ਰੀ ਗੁਰੂ ਜੀ

ਬਿਧੀ ਚੰਦ ਜੀ ! ਪੁਰੀ ਕਰਤਾਰ ਦੀ ਇਹ ਰਚਨਹਾਰ ਹੀ ਇਹਦਾ ਕਰਤਾਰ ਆਪੇ
ਜਿਸ ਰਚੀ ਹੈ ਓਸੇ ਨੂੰ ਫਿਕਰ ਭਾਰਾ ਹਰਦਮ ਇਹਦਾ ਰਖਣਹਾਰ ਆਪੇ
ਜਿਹੜਾ ਇਹਦੀ ਬੇਅਦਬੀ ਕਰਨ ਆਊ ਜੜ੍ਹ ਆਪਣੀ ਲਊ ਉਖਾੜ ਆਪੇ
ਬਧੀ ਆਵੇਗਾ ਤੇ ਲਥੀ ਜਾਇਗਾ ਉਹ ਪਾਊ ਸਜ਼ਾ ਭਾਰੀ ਗੁਨਾਹਗਾਰ ਆਪੇ

ਸੇਵਾ ਸੌਂਪੀ ਹੈ ਸਿਖਾਂ ਨਿਮਾਣਿਆਂ ਨੂੰ ਇਹ ਗਰੀਬ ਚਲਾਉਣਗੇ ਕਾਰ ਆਪੇ
ਸਾਡਾ ਮੁੜ ਨ ਆਵਣਾ ਹੋਇ ਏਥੇ ਕੀਤੀ ਕਾਰ ਇਹ ਅਸਾਂ ਵਿਚਾਰ ਆਪੇ
ਸਮਾਂ ਆਵੇਗਾ, ਲੈਣ ਸੰਭਾਲ ਸੇਵਾ ਮੁਖੀ ਪੰਥ ਦੇ ਸਭ ਸਰਦਾਰ ਆਪੇ
ਪਿਛੋਂ ਡੇਢ ਸੌ ਬਰਸ ਕਰਤਾਰ ਸਿੰਘਾ ਭਾਰੇ ਚਮਕਣੇ ਨੇ ਚਮਤਕਾਰ ਆਪੇ

### ਸਤਿਗੁਰੂ ਜੀ ਦੀ ਅਸਵਾਰੀ

ਏਨੇ ਵਿਚ ਬਕਾਲਯੋਂ ਚਲ ਕਰਕੇ ਹਰੀ ਚੰਦ ਗਿਆ ਓਥੇ ਆਇ ਭਾਈ
ਸਾਰੇ ਨਾਲ ਪ੍ਰਵਾਰ ਨੂੰ ਲੈ ਆਇਆ ਮਿਲਨ ਵਾਸਤੇ ਪ੍ਰੇਮ ਵਧਾਇ ਭਾਈ
ਸੌਹਰਾ ਜਾਣ ਕੇ ਗੁਰਾਂ ਨੇ ਅਦਬ ਕੀਤਾ ਸੁਖ ਸਾਂਦ ਸਭ ਪੁਛ ਪੁਛਾਇ ਭਾਈ
ਮਾਤਾ ਨਾਨਕੀ ਮਿਲੀ ਪ੍ਰੇਮ ਕਰਕੇ ਮਾਤਾ ਪਿਤਾ ਤਾਈਂ ਗਲ ਲਾਇ ਭਾਈ
ਹਰੀ ਚੰਦ ਜੀ ਨੂੰ ਗੁਰਾਂ ਸਦ ਕਿਹਾ ਨਾਲ ਅਬਦ ਦੇ ਇਉਂ ਸੁਨਾਇ ਭਾਈ
ਪੁਰ ਵਾਸੀਆਂ ਨੂੰ ਤੁਸੀਂ ਲੈ ਜਾਵੋ ਧੀਰਜ ਸਾਰਿਆਂ ਤਈਂ ਦਵਾਇ ਭਾਈ
ਹੋ ਸਕੇ ਜਿੰਨਾ ਚਿਰ ਰਹੋ ਏਥੇ ਗੁਰਪੁਰੀ ਦਾ ਧਯਾਨ ਰਖਾਇ ਭਾਈ
ਮੋੜੇ ਲੋਕ ਪਿਛਾਂਹ ਨੂੰ ਦੇਇ ਧੀਰਜ ਹਰੀ ਚੰਦ ਨੂੰ ਬਾਂਹ ਪਕੜਾਇ ਭਾਈ
ਫੇਰ ਸ੍ਰੀ ਗ੍ਰੰਥ ਜੀ ਟੋਰ ਅਗੇ ਸਾਂਭ ਸਾਰੀ ਵਹੀਰ ਚਲਾਇ ਭਾਈ
ਪਿਛੋਂ ਸਤਿਗੁਰੂ ਆਪ ਅਸਵਾਰ ਹੋਏ ਦਰਬਾਰ ਵਲ ਸੀਸ ਝੁਕਾਇ ਭਾਈ
ਚਲੀ ਫੌਜ ਪਿਛੇ ਜਥੇਵਾਰ ਸਾਰੀ ਘੋੜੇ ਹਿਣਕਦੇ ਗਰਦ ਉਡਾਇ ਭਾਈ
ਧੌਂਸੇ ਵਜਦੇ ਜਾਣ ਕਰਤਾਰ ਸਿੰਘਾ ਛਾਤੀ ਵੈਰੀਆਂ ਦੀ ਬਰ ਬਰਾਇ ਭਾਈ

### ਪੁਰਵਾਸੀਆਂ ਦੀ ਦਸ਼ਾ

ਸਤਿਗੁਰੂ ਅਸਵਾਰ ਹੋ ਚਲੇ ਗਏ ਖੜੇ ਪੁਰ ਵਾਸੀ ਦੁਖਯਾਰ ਸਾਰੇ
ਜਿਵੇਂ ਰਾਮ ਬਨਬਾਸ ਨੂੰ ਚਲਾ ਗਿਆ ਰੋਂਦੇ ਅਜੁੱਧਯਾ ਵਾਸੀ ਨਰ ਨਾਰ ਸਾਰੇ
ਗੋਕਲ ਛੱਡ ਦਵਾਰਕਾ ਕ੍ਰਿਸ਼ਨ ਗਿਆ, ਜ਼ਾਰੋ ਜ਼ਾਰ ਰੋਂਦੇ ਗੁਵਾਰਬਾਰ ਸਾਰੇ
ਗੁਰੂ ਹਰਗੋਬਿੰਦ ਜੀ ਚਲੇ ਗਏ ਅੰਮ੍ਰਿਤਸਰੋਂ ਸਣੇ ਪਰਵਾਰ ਸਾਰੇ
ਲੋਕ ਵਿਚ ਵਿਛੋੜੇ ਦੇ ਖੜੇ ਰੋਂਦੇ ਹਿਰਦੇ ਤੜਪਦੇ ਵਿਚ ਪਯਾਰ ਸਾਰੇ
ਕੌਣ ਧੀਰਜ ਕਿਸੇ ਨੂੰ ਦੇਇ ਓਥੇ ਥਾਉਂ ਥਾਂ ਰਹਿ ਅਬਰੂ ਢਾਰ ਸਾਰੇ
ਢਾਹਕੇ ਹੌਂਸਲੇ ਬੈਠ ਗਏ ਬੰਨਿਆਂ ਤੇ ਜਿਵੇਂ ਪੂੰਜੀ ਖੁਹਾਇ ਕਿਰਾੜ ਸਾਰੇ
ਬੜ੍ਹੇ ਧੀਰਜ ਦੇ ਰੁੜ੍ਹੇ ਬਿਰਹੋਂ ਅੰਦਰ ਬੈਠ ਗਏ ਆ ਨਦੀ ਕਿਨਾਰ ਸਾਰੇ
ਪੈਕੇ ਬੱਕ ਸ਼ਿਕਾਰੀਆਂ ਫੜ ਲਏ ਤੱਕਨ ਹਰਨੀਆਂ ਜਿਉਂ ਬਾਰ ਬਾਰ ਸਾਰੇ
ਜਦ ਤਕ ਸਵਾਰੀ ਰਹੀ ਨਜ਼ਰ ਆਉਂਦੀ ਖੜੇ ਅੱਖਾਂ ਦੀ ਰਹੇ ਬੰਨ੍ਹੀ ਤਾਰ ਸਾਰੇ

ਪਿਛ੍ਹਾਂ ਮੁੜਨ ਨੂੰ ਮੂਲ ਨ ਚਿੱਤ ਕਰਦਾ ਮਨ ਉੱਡ ਰਹੇ ਹੋ ਉਡਾਰ ਸਾਰੇ
ਮੁੜੇ ਪਿਛ੍ਹਾਂ ਕਲਬੂਤ ਕਰਤਾਰ ਸਿੰਘਾ ਗੁਰਾਂ ਨਾਲ ਗਏ ਮਨ ਸਿਧਾਰ ਸਾਰੇ

ਤਥਾ

ਕੌਣ ਕਿਸੇ ਤਾਈਂ ਭੁਲਾ ਦੇਇ ਧੀਰਜ ਸਾਰੇ ਇਕ ਤੋਂ ਇਕ ਦੁਖਿਆਰ ਦਿਸਦੇ
ਜੀ ਕਿਸੇ ਦਾ ਚਾਹੁੰਦਾ ਮੂਲ ਨਾ ਸੀ ਹਰੀਚੰਦ ਪਰਤਾਇ ਲਾਚਾਰ ਦਿਸਦੇ
ਮੁੱਢੀ ਪੁਰੀ ਅਗੇ ਬਿਨਾਂ ਰੌਣਕਾਂ ਦੇ ਤੇ ਡਰਾਵਣੇ ਮਹਿਲ ਮੁਨਾਰ ਦਿਸਦੇ
ਜਿਥੋਂ ਨਿਕਲ ਹਜ਼ਾਰਾਂ ਹੀ ਜੀਵ ਗਏ, ਉਹ ਥਾਂ ਸੁੰਞੇ ਵਾਂਗ ਬਾਰ ਦਿਸਦੇ
ਗਈਆਂ ਰੌਣਕਾਂ ਸਤਿਗੁਰਾਂ ਨਾਲ ਸਭੇ ਤੇ ਉਦਾਸ ਹੋਇ ਗਲੀਂ ਬਾਜ਼ਾਰ ਦਿਸਦੇ
ਨ ਉਹ ਸੰਗਤ ਦੀ ਭੀੜ ਭਾਰ ਕਿਧਰੇ ਬਾਂਕੇ ਫਿਰਦੇ ਨਹੀਂ ਅਸਵਾਰ ਦਿਸਦੇ
ਬਿਨਾਂ ਘੋੜਿਆਂ ਪਏ ਤਬੇਲੇ ਖਾਲੀ ਨ ਉਹ ਚਮਕਦੇ ਸੋਹਣੇ ਹੱਥਯਾਰ ਦਿਸਦੇ
ਕਿਤੇ ਖੇਡਾਂ ਨ ਹੁੰਦੀਆਂ ਨਜ਼ਰ ਆਵਨ ਸ਼ਸਤਰਧਾਰੀ ਨ ਉਹ ਜਥੇਦਾਰ ਦਿਸਦੇ
ਕਿਤੇ ਪਿੜ ਨ ਢਾਡੀਆਂ ਰਾਗੀਆਂ ਦੇ ਕੀਰਤਨ ਹੋਵੰਦੇ ਨ ਇਕਸਾਰ ਦਿਸਦੇ
ਨ ਅਕਾਲ ਬੁੰਗੇ ਅਗੇ ਕਿਤੇ ਰੌਣਕ ਨ ਯਾਤਰੂ ਵਿਚ ਦਰਬਾਰ ਦਿਸਦੇ
ਚਾਰੋਂ ਤਰਫ ਪਈ ਸੁੰਨ-ਸਾਨ ਨਗਰੀ ਹੁੰਦੇ ਕਿਤੇ ਨ ਮੂਲੋਂ ਬਿਉਪਾਰ ਦਿਸਦੇ

ਬੂਹੇ ਖੋਲ ਆ ਬੈਠ ਗਏ ਥਾਉਂ ਥਾਈਂ ਮਾਰੇ ਮਨ, ਆਏ ਬਾਜ਼ੀ ਹਾਰ ਦਿਸਦੇ
ਦਿਲ ਹੋਇ ਉਦਾਸ ਕਰਤਾਰ ਸਿੰਘਾ ਦੁਖੀ ਪੁਰ ਵਾਸੀ ਇਕ ਸਾਰ ਦਿਸਦੇ

ਵਾਕ ਕਵੀ

ਕਿਉਂ ਨ ਲੋਕਾਂ ਦੇ ਭਾ ਦਾ ਹਨੇਰ ਛਾਯਾ ਪਯਾਰੇ ਗੁਰੂਜੀ ਜਿਨ੍ਹਾਂ ਵਿਸਾਰ ਟੁਰ ਗਏ
ਜਿਨ੍ਹਾਂ ਦਰਸ਼ਨਾਂ ਨੂੰ ਦਿਉਤੇ ਤਰਸ ਰਹੇ ਇਕ ਦਮ ਉਹ ਪ੍ਰੇਮ ਭੰਡਾਰ ਟੁਰ ਗਏ
ਚਾਰੇ ਆਉਣ ਕੂੰਟਾਂ ਵੇਖਣ ਜਿਨ੍ਹਾਂ ਤਾਈਂ ਚੁਪ ਕੀਤੇ ਉਹਸਣੇ ਪ੍ਰਵਾਰ ਟੁਰ ਗਏ
ਵਿਚਬਾਗ ਉਦਾਸੀਆਂਛਾਣਕਿਉਂਨਮਾਲੀਸਤਿਗੁਰਾ ਜਹੇਪਾਲਨਹਾਰ ਟੁਰ ਗਏ
ਲੋਕ ਵਾਂਗ ਚਕੋਰਾਂ ਦੇ ਦੁਖੀ ਹੋਏ ਚੰਦ ਹਰਿਗੋਬਿੰਦ ਵਿਚਾਰ ਟੁਰ ਗਏ
ਜਿਨ੍ਹਾਂ ਚਰਨਾਂ ਦੇ ਆਸਰੇ ਲੋਕ ਬੈਠੇ ਉਹ ਪ੍ਰਦੇਸ ਨੂੰ ਚਕ ਮੁਹਾਰ ਟੁਰ ਗਏ
ਲਿਆ ਆਣਅਵਤਾਰ ਉਦਾਸੀਆਂ ਨੇ ਮੇਲੇ,ਰੌਣਕਾਂ,ਪੈਦਲ,ਅਸਵਾਰ ਟੁਰ ਗਏ
ਓਹਨਾਂ ਮਨਾਂ ਨੂੰ ਕਿਸਤਰ੍ਹਾਂ ਸ਼ਾਂਤਆਵੇ ਪਯਾਰੇਜਿਨ੍ਹਾਂਦੇ ਸਾਹਿਬਦਾਤਾਰ ਟੁਰ ਗਏ
ਇਕ ਦਮ ਓਥੇ ਕਿਵੇਂ ਜੀ ਲਗੇ ਜਿਥੋਂ ਆਦਮੀ ਕਈ ਹਜ਼ਾਰ ਟੁਰ ਗਏ
ਚਲ ਓਧਰੇ ਤੂੰ ਭੀ ਕਰਤਾਰ ਸਿੰਘਾ ਜਿਸ ਤਰਫ ਨੂੰ ਗੁਰੂ ਕਰਤਾਰ ਟੁਰ ਗਏ

ਸ੍ਰੀ ਗੁਰੂ ਜੀ ਨੇ ਤੀਜੀ ਵਾਰ *ਡਰੌਲੀ ਪਹੁੰਚਣਾ

ਸ਼ਾਹੀ ਠਾਠ ਦੇ ਨਾਲ ਜਾ ਰਹੇ ਗੁਰ ਜੀ ਕਾਨ ਕਿਸੇ ਦੀ ਨਹੀਂ ਰਖਾਵੰਦੇ ਨੇ
ਬਾਦਸ਼ਾਹੀ ਦਾ ਡਰ ਨ ਮੂਲ ਸੀਨੇ ਧੌਂਸੇ ਵਜਦੇ ਝੰਡੇ ਝੁਲਾਵੰਦੇ ਨੇ
ਲੋਕ ਰਾਹਾਂ ਦੇ ਮਿਲਨ ਆ ਭੇਟ ਲੈ ਲੈ ਸ਼ਾਨ ਵੇਖਕੇ ਸੀਸ ਝੁਕਾਵੰਦੇ ਨੇ
ਤਰਨ ਤਾਰਨੋਂ ਉਰੇ ਹੀ ਥੰਮ੍ਹ ਡੇਰਾ ਨੰਗੀ ਪੈਰੀਂ ਦਰਬਾਰ ਗੁਰ ਜਾਵੰਦੇ ਨੇ
ਮਥਾ ਟੇਕ ਪ੍ਰਸ਼ਾਦਿ ਚੜ੍ਹਾਇ ਕਰਕੇ ਵਲ ਮਾਲਵੇ ਵਾਗ ਉਠਾਵੰਦੇ ਨੇ
ਸਿਖਾਂ ਸੇਵਕਾਂ ਲੋਕਾਂ ਨੂੰ ਤਾਰਦੇ ਜੀ ਲਾਂਘਾ ਹਰੀ ਕੇ ਪਤਣੋਂ ਪਾਵੰਦੇ ਨੇ
ਢੁਕੇ ਜਾਇ ਡਰੌਲੀ ਦੇ ਨੇੜੇ ਜਦੋਂ ਸਾਈਂਦਾਸ ਨੂੰ ਖਬਰ ਪੁਚਾਵੰਦੇ ਨੇ
ਸਾਈਂ ਦਾਸ, ਰਾਮੋ, ਪੰਚ ਪਿੰਡ ਦੇ ਜੀ ਅਦਬ ਨਾਲ ਅਗੋਂ ਲੈਣ ਆਵੰਦੇ ਨੇ
ਪੰਜ ਛੇ ਹਜ਼ਾਰ ਦੀ ਭੀੜ ਭਾਰੀ ਡੇਰੇ ਗੁਰੂ ਡਰੌਲੀ ਜਾ ਲਾਵੰਦੇ ਨੇ
ਥਾਉਂ ਥਾਈਂ ਉਤਾਰ ਕਰਤਾਰ ਸਿੰਘਾ ਸਾਂਭ ਸਾਰੀ ਵਹੀਰ ਬੈਠਾਵੰਦੇ ਨੇ

ਵਾਕ ਕਵੀ

ਸਾਈਂਦਾਸ ਹੋਰਾਂ ਦੇ ਮਕਾਨ ਅੰਦਰ ਸਤਿਗੁਰੂ ਜੀ ਨੇ ਡੇਰਾ ਲਾਇਆ ਸੀ
ਥੋੜੀ ਫੌਜ ਉਤਾਰ ਲਈ ਵਿਚ ਨਗਰ ਬਾਕੀ ਬਾਹਿਰਹੀ ਸਾਜ਼ ਸਜਾਇਆ ਸੀ

---

*ਡਰੌਲੀ ਜਿਲਾ ਫ਼ੀਰੋਜ਼ਪੁਰ।

ਸਾਈਂਦਾਸ, ਰਾਮੋ ਕਰਦੇ ਬਹੁਤ ਸੇਵਾ ਗੁਰੂ ਰੂਪ ਕਰਤਾਰ ਲਖਾਇਆ ਜੀ
ਬਣਿਆਂ ਓਹੋ ਬੈਕੁੰਠ ਕਰਤਾਰ ਸਿੰਘਾ ਪੂਰੇ ਗੁਰੂ ਜਿਥੇ ਕਦਮ ਪਾਇਆ ਜੀ

ਸੰਗਤਾਂ ਦੀ ਆਵਾਜਾਈ

ਹੋਈਆਂ ਖਬਰਾਂ ਮਾਲਵੇ ਵਿਚ ਸਾਰੇ ਸਿਖ ਆਇ ਦੀਦਾਰ ਨੂੰ ਪਾਨ ਲਗੇ
ਗੁਰੂ ਆਪਣੇ ਨੇਮ ਅਨੁਸਾਰ ਓਥੇ ਦੋਨੋਂ ਵਕਤ ਦੀਵਾਨ ਲਗਾਨ ਲਗੇ
ਦੁਧ, ਦਹੀਂ ਮਿਠਾ ਹੋਰ ਅੰਨ ਦਾਣਾ ਘਾਹ ਪੱਠਾ ਬੇਅੰਤ ਲਿਆਨ ਲਗੇ
ਕਿਸੇ ਗਲ ਦੀ ਥੁੜ ਨਾ ਰਹਿਣ ਦਿਤੀ ਰਸਦਾਂ ਪਿੰਡਾਂ ਤੋਂ ਢੋਣ ਢੁਹਾਨ ਲਗੇ
ਹੋਈਆਂ ਰੌਣਕਾਂ ਜਮ੍ਹਾਂ ਬੇਅੰਤ ਓਥੇ ਨਾਮ, ਅੰਨ ਲੰਗਰ ਵਰਤਾਨ ਲਗੇ
ਹੋਇ ਜਮ੍ਹਾ ਗਰੀਬ ਕੰਗਾਲ ਬਹੁਤੇ ਹਿੰਦੂ ਤੁਰਕ ਕਈ ਡੰਗ ਟਪਾਨ ਲਗੇ
ਕੱਠੇ ਸਾਧ ਫਕੀਰ ਆ ਬਹੁਤ ਹੋਏ ਸਤਿਸੰਗ ਚਰਚਾ ਭੀ ਚਲਾਨ ਲਗੇ
ਨੇੜੇ ਆਈ ਵੈਸਾਖੀ ਕਰਤਾਰ ਸਿੰਘਾ ਜਥੇ ਸੰਗਤਾਂ ਦੇ ਆਉਨ ਜਾਨ ਲਗੇ

ਵੈਸਾਖੀ ਦਾ ਮੇਲਾ

ਅੰਮ੍ਰਿਤਸਰੋਂ ਡਰੌਲੀ ਜਾ ਰਹੇ ਸਤਿਗੁਰ ਸੁਣ ਸੰਗਤਾਂ ਓਧਰੇ ਧਾਉਂਦੀਆਂ ਨੇ
ਦੂਰੋਂ ਦੂਰੋਂ ਆ ਮੇਲੇ *ਵੈਸਾਖੀ ਉਤੇ ਗੁਰਦਰਸ਼ਨਾਂ ਦੇ ਤਈਂ ਪਾਉਂਦੀਆਂ ਨੇ
ਕਾਰ ਭੇਟ ਦਸਵੰਧ ਦੀ ਬਹੁਤ ਮਾਇਆ ਜ਼ਰ, ਨਕਦੀ ਘੋੜੇ ਚੜ੍ਹਾਉਂਦੀਆਂ ਨੇ
ਬਰਛੇ, ਤੀਰ, ਕਮਾਨ, ਹਥਯਾਰ ਸੋਹਣੇ ਗੁਰੂ ਦੇ ਲਈ ਲਿਆਉਂਦੀਆਂ ਨੇ
ਬੜੀ ਭੀੜ ਡਰੌਲੀ ਦੇ ਵਿਚ ਹੋਈ ਗੁਰਬਾਣੀ ਪਰਵਾਹ ਚਲਾਉਂਦੀਆਂ ਨੇ
ਖੁਸ਼ੀਆਂ ਪਾ ਗੁਰਘਰੋਂ ਕਰਤਾਰ ਸਿੰਘਾ ਜੱਸ ਜਾਂਦੀਆਂ ਸੰਗਤਾਂ ਗਾਉਂਦੀਆਂ ਨੇ

## * ਭਾਈ ਸਾਧੂ ਤੇ ਰੂਪੇ ਦਾ ਪ੍ਰਸੰਗ *



ਸਿਖ ਬੱਚੀ ਦਾ ਪੜ੍ਹੋ ਪ੍ਰਸੰਗ ੦ਪਿਛੇ ਏਸੇ ਗਰੰਥ ਦੇ ਵਿਚ ਲਿਖਾਇਆ ਜੀ
ਜਿਦਾ ਸਾਧੂ ਦੇ ਨਾਲ ਵਿਆਹ ਹੋਇਆ ਉਹ ਸੁਲਤਾਨੀਓਂ ਸਿਖ ਬਣਾਇਆ ਜੀ
ਰਹਿੰਦੇ ਵਿਚ ਤੁਕਲਾਣੀ ਸਿਖ ਆਯਾ ਓਹਨਾਂ ਘਰ()ਬੇਟਾ ਇਕ ਜਾਇਆ ਜੀ
ਗੁਰਾਂ ਆਪ ਧਰਿਆ ਓਹਦਾ ਨਾਮ ਰੂਪਾ ਅੰਮ੍ਰਿਤਸਰ ਜਾ ਨਾਮ ਰਖਾਇਆ ਜੀ
ਉਹ ਅਠਾਂ ਕੁ ਬਰਸਾਂ ਦਾ ਹੋਇ ਗਿਆ ਬੜਾ ਸੋਹਣਾ ਰੂਪ ਜਤਾਇਆ ਜੀ
ਹੁਣ ਮੇੱਲੇ ਵਿਸਾਖੀ ਤੇ ਸਤਿਗੁਰਾਂ ਦਾ ਦਰਸ ਵਿਚ ਡਰੌਲੀ ਦੇ ਪਾਇਆ ਜੀ
ਪੂਰੇ ਸਿਖਾਂ ਦਾ ਪੁਤ ਸੀ ਸਿਖ ਪੂਰਾ ਰਿਦੇ ਸਿਖੀ ਪਿਆਰ ਸਮਾਇਆ ਜੀ

*੧੬੯੯ ਦੀ ੦ਸਫਾ ੨੫ ਤੇ। () ੧੬੭੧ ਵਿਚ ਹੋਇਆ ਸੀ।

ਕਾਰ ਪਿਤਾ ਦੇ ਨਾਲ ਕਰਤਾਰ ਸਿੰਘਾ ਰਲ ਕਰਦਾ, ਹੱਥ ਵਟਾਇਆ ਜੀ

ਦੋਹਾਂ ਪਿਉ ਪੁਤ੍ਰਾਂ ਨੇ ਜੰਗਲ ਵਿਚ ਲੱਕੜਾਂ ਕਟਣ ਜਾਣਾ

ਮਾਹ ਜੇਠ ਦਾ ਤੇ ਗਰਮੀ ਪਵੇ ਭਾਰੀ ਦੋਵੇਂ ਪਿਉ ਪੁਤਰ ਬਾਹਿਰ ਜਾਂਵਦੇ ਨੇ
ਪਾਨੀ ਪੀਣ ਦੇ ਵਾਸਤੇ ਵਿਚ *ਕੂਹਨੇ, ਪਾ ਲੈ ਜਾਂਵਦੇ ਫਿਕਰ ਹੁਵਾਵੰਦੇ ਨੇ
ਬੀਆਬਾਨ ਅੰਦਰ ਦੂਰ ਚਲੇ ਗਏ ਕੂਹਨਾ ਜੰਡ ਦੇ ਨਾਲ ਲਟਕਾਵੰਦੇ ਨੇ
ਵੱਢਦੇ ਲੱਕੜਾਂ ਫਿਰਨ ਕਰਤਾਰ ਸਿੰਘਾ ਧੁਪ ਕੜਕੀ ਆਣ ਘਬਰਾਂਵਦੇ ਨੇ

ਪਾਣੀ ਦੀ ਪਿਆਸ

ਜਿਸ ਵਕਤ ਆ ਸਿਖਰ ਦੁਪਹਿਰ ਕੜਕੀ ਅੱਗ ਸੂਰਜ ਹੋਰੀ ਬਰਸਾਨ ਲਗੇ
ਮਿਰਗ ਜੰਗਲਾਂ ਵਿਚ ਤਿਹਾਏ ਫਿਰਦੇ ਪੰਛੀ ਖੋਲ੍ਹ ਚੁੰਝਾਂ ਕੁਰਲਾਨ ਲਗੇ
ਡਰਦੇ ਸੂਰਜ ਦੇ ਬਾਣਾਂ ਤਿਖਿਆਂ ਤੋਂ ਵਿਚ ਝਾੜੀਆਂ ਸਿਰ ਛੁਪਾਨ ਲਗੇ
ਸਹੇ, ਗਿੱਦੜ ਅਤੇ ਕਿਰਲੇ, ਨਿਉਲ ਚੂਹੇ, ਆਪੋ ਆਪਣੇ ਘੁਰੇ ਤਕਾਨ ਲਗੇ
ਫਿਰਦਾ ਜੰਗਲਾਂ ਵਿਚ ਨ ਜੀਵ ਕੋਈ ਸ਼ਾਂ ਸ਼ਾਂ, ਫਰਵਾਹਾਂ ਸੁਨਾਨ ਲਗੇ
ਬਣ ਗਿਆ ਡਰਾਉਣੀ ਸ਼ਕਲ ਜੰਗਲ ਰਾਹੀ ਬੈਠ ਗਏ ਧੁਪ ਲੰਘਾਨ ਲਗੇ
ਇਹ ਪਿਉ ਪੁਤਰ ਦੋਵੇਂ ਕੰਮ ਕਰ ਰਹੇ ਡਾਢੀ ਪਿਆਸ ਲਗੀ ਘਬਰਾਨ ਲਗੇ
ਚਲ ਪੀਵੀਏ ਪਾਣੀ ਕਰਤਾਰ ਸਿੰਘਾ ਇਕ ਦੂਜੇ ਦੇ ਤਈਂ ਸੁਨਾਨ ਲਗੇ

ਰੂਪੇ ਨੇ ਪਾਣੀ ਪੀਣ ਆਉਣਾ

ਪਹਿਲਾਂ ਜੰਡ ਹੇਠਾਂ ਰੂਪਾ ਚਲ ਆਇਆ ਕੂਹਨੇ ਲਟਕਦੇ ਨੂੰ ਹਥ ਲਾ ਡਿਠਾ
ਕੂਹਨਾ ਹਥ ਤਾਈਂ ਲਗਾ ਅੱਤ ਠੰਢਾ ਲਾ ਕੇ ਦੂਸਰਾ ਫੇਰ ਅਜ਼ਮਾ ਡਿਠਾ
ਹਵਾ ਲਗ ਪਾਨੀ ਠੰਢਾ ਬਹੁਤ ਹੋਇਆ ਦਿਲੋਂ ਪ੍ਰੇਰ ਦੀ ਸੁਰਤ ਦੁੜਾ ਡਿਠਾ
ਹੈ ਇਹ ਗੁਰਾਂ ਦੇ ਲਾਇਕ ਕਰਤਾਰ ਸਿੰਘਾ ਰੂਪੇ ਪਿਆਰ ਦੀ ਜੀਭ ਤੇ ਪਾ ਡਿਠਾ

ਰੂਪੇ ਨੇ ਤਿਹਾਇਆਂ ਹੀ ਮੁੜ ਜਾਣਾ

ਪਾਣੀ ਗੁਰਾਂ ਦੇ ਪੀਣ ਯੋਗ ਹੈ ਇਹ ਰੂਪਾ ਆਖ, ਪਿਛਾਂ ਮੁੜ ਜਾਵੰਦਾ ਏ
ਪਿਤਾ ਪੁਛਦਾ ਰੂਪਿਆ ਪੀ ਆਇਓਂ ਬੱਚਾ ਨਾਲ ਪਜ਼ਾਰ ਸੁਨਾਵੰਦਾ ਏ
ਅਸੀਂ ਪਿਤਾ ਜੀ ਕਿਰਤੀ ਲੋਕ ਮੋਟੇ ਜਿਹਾ ਕਿਹਾ ਖਾਣਾ ਸਾਨੂੰ ਭਾਵੰਦਾ ਏ
ਕਦੇ ਮਿਲੇ ਤੱਤਾ ਕਦੇ ਮਿਲੇ ਗਹਿਰਾ ਮਨ ਭਾਵੰਦਾ ਹਥ ਨ ਆਵੰਦਾ ਏ
ਪਾਨੀ ਲਟਕਦਾ ਹੋ ਗਿਆ ਬਹੁਤ ਠੰਢਾ ਗੁਰੂ ਪੀਣ, ਮੇਰਾ ਮਨ ਚਾਹਵੰਦਾ ਏ
ਸੋਹਣਾ ਸਰਦ ਇਹ ਜਲ ਕਰਤਾਰ ਸਿੰਘਾ ਸਤਿਗੁਰਾਂ ਦੇ ਯੋਗ ਲਖਾਵੰਦਾ ਏ

---

*[illegible]

ਸਾਥੂ

ਤੀਹਾਂ ਪੰਝੀਆਂ ਕੋਹਾਂ ਦਾ ਪੰਧ ਏਥੋਂ ਲਗੇ ਪੂਰੀ ਦਿਹਾੜੀ ਜੇ ਜਾਇਆ ਜਾਵੇ
ਨਹੀਂ ਕੋਹੇ, ਦੋਕੋਹੇ ਦਾ ਪੰਧ ਨੇੜੇ ਪਾਣੀ ਕਿਵੇਂ ਡਰੌਲੀ ਪੁਚਾਇਆ ਜਾਵੇ
ਓਥੋਂ ਤੋੜੀ ਜਾਂਦਾ ਠੰਢਾ ਰਹੇ ਕਿ ਨ,ਕਿਵੇਂ ਸਤਿਗੁਰਾਂ ਤਾਈਂ ਪਿਲਾਇਆ ਜਾਵੇ
ਤੇਰੀ ਨੇਕ ਦਲੀਲ ਕਰਤਾਰ ਸਿੰਘਾ ਕਿਵੇਂ ਏਸਨੂੰ ਤੋੜ ਚੜ੍ਹਾਇਆ ਜਾਵੇ

ਵਾਕ ਕਵੀ

ਦੋਵੇਂ ਪਿਉ ਪੁਤਰ ਲਗੇ ਕੰਮ ਮੁੜ ਕੇ ਧੁਪ ਜ਼ੋਰ ਦੂਣਾ ਸਗੋਂ ਫੜੀ ਜਾਵੇ
ਦੋਹਾਂ ਤਈਂ ਪਿਆਸ ਨੇ ਤੰਗ ਕੀਤਾ ਹੁਣ ਕਾਰ ਭਲਾ ਕਿਵੇਂ ਕਰੀ ਜਾਵੇ
ਸੰਘ ਸੁਕ ਗਏ, ਗਲੇ ਰੁਕ ਗਏ ਅਗ੍ਹਾਂ ਪਿਛ੍ਹਾਂ ਨ ਲਕੜੀ ਧਰੀ ਜਾਵੇ
ਪੰਜ ਤਤ ਦੀ ਦਿਹ ਕਰਤਾਰ ਸਿੰਘਾ ਜੇਠ ਵਿਚ ਕਿਵੇਂ ਪਿਆਸ ਜਰੀ ਜਾਵੇ

ਫੇਰ ਪਿਤਾ ਨੇ ਪਾਣੀ ਪੀਣ ਆਉਣਾ

ਬੇਟਾ ਆਪਣੇ ਖਯਾਲ ਵਿਚ ਮਸਤ ਹੋਯਾ ਪਾਣੀ ਪੀਣ ਲਈ ਪਿਤਾ ਆਵੰਦਾ ਏ
ਜਦੋਂ ਜੰਡ ਦੀ ਛਾਉਂ ਦੇ ਹੇਠ ਆਇਆ ਹੱਥ ਲਟਕਦੇ ਕੂਹਨੇ ਨੂੰ ਪਾਵੰਦਾ ਏ
ਪਾਣੀ ਵੇਖ ਠੰਢਾ ਦਿਲ ਨੂੰ ਠੰਢ ਪੈ ਗਈ ਦਿਲ ਵਿਚ ਖਯਾਲ ਸਮਾਵੰਦਾ ਏ
ਠੀਕ,ਗੁਰਾਂਦੇ ਲਾਇਕ ਕਰਤਾਰਸਿੰਘਾ ਪਰਤ ਓਵੇਂ ਤਿਹਾਇਆ ਹੀ ਜਾਵੰਦਾ ਏ

ਪਿਆਸ ਦੀ ਤੰਗੀ

ਦੋਵੇਂ ਇਕੋ ਹੀ ਬੰਨ ਦਲੀਲ ਬੈਠੇ ਖਿਚ ਡਾਢੀ ਪ੍ਰੇਮ ਦੀ ਆਨ ਹੋਈ
○ਜੇਠਰਾਗਨੀ ਭੜਕ ਕੇ ਹੋਈ ਦੂਣੀ ਸੁਕ ਲਕੜੀ ਵਾਂਗ ਜਬਾਨ ਹੋਈ
ਭੱਠ ਤਪਣ ਲਗੇ ਆ ਚੌਗਿਰਦ ਡਾਢੇ ਜਿੰਦ ਵਿਚ ਤੰਗੀ ਪਸ਼ੇਮਾਨ ਹੋਈ
ਅੰਮ ਪਾਣੀ ਦੀ ਖੇਡ ਸਰੀਰ ਸਾਰੇ ਹਰ ਇਕ ਕਲਾ ਆ ਬੇ ਜਾਨ ਹੋਈ
ਦੋਵੇਂ ਜੰਡ ਹੇਠਾਂ ਫੇਰ ਆਣ ਬੈਠੇ ਦਿਹ ਪਿਆਸ ਕਰਕੇ ਬੇਤਰਾਨ ਹੋਈ
ਮੱਛੀ ਜਿਵੇਂ ਥੋੜੇ ਜਲ ਵਿਚ ਤੜਪੇ ਓਵੇਂ ਜਿੰਦ ਆ ਕੇ ਪਰੇਸ਼ਾਨ ਹੋਈ
ਪੀਤਾ ਨਹੀਂ ਸਵੇਰ ਦਾ ਮੂਲ ਪਾਣੀ ਉਤੋਂ ਸਿਖਰ ਦੁਪਹਿਰ ਪਛਾਨ ਹੋਈ
ਡੋਲੇ ਸਿਦਕ ਤੋਂ ਨਹੀਂ ਕਰਤਾਰ ਸਿੰਘਾ ਤੰਗ ਰੂਪੇ ਦੀ ਜਾਨ ਮਹਾਨ ਹੋਈ

ਪ੍ਰੇਮ ਦੀ ਖਿੱਚ

ਏਧਰ ਵਿਚ ਡਰੌਲੀ ਦੇ ਸਤਿਗੁਰੂ ਜੀ ਅੰਦਰ ਲੇਟੇ ਤੇ ਕਿਉੜੇ ਛਿੜਕਾਇ ਹੋਏ
ਬਾਹਰ ਲੱਗੀਆਂ ਖੱਸ ਦੀਆਂ ਟੱਟੀਆਂ ਸਨ ਤਪਸ਼ੋਂ ਬਚਣ ਦੇ ਸਾਜ ਸਜਾਇ ਹੋਏ
ਸਾਈਂ ਦਾਸ, ਰਾਮੋ ਪੱਖੇ ਝੱਲ ਰਹੇ ਪਾਣੀ ਸ਼ੋਰੇ ਦੇ ਵਿਚ ਰਖਾਇ ਹੋਏ

○ ਪੇਟ ਦੀ ਅੱਗ।

ਚਤ ਤਾਈਂ ਆਰਾਮ ਨ ਮੂਲ ਆਉਂਦਾ ਦਿਸਣ ਸਤਿਗੁਰੂ ਦਿਲੋਂ ਘਬਰਾਇ ਹੋਏ
ਓਧਰ ਤੜਪ ਰਹੇ ਦੋਵੇਂ ਪਿਉ ਪੁਤ੍ਰ ਸੰਘ ਦੋਹਾਂ ਦੇ ਪਿਆਸ ਸੁਕਾਇ ਹੋਏ
ਖੜਕੀ ਪ੍ਰੇਮ ਦੀ ਤਾਰ ਕਰਤਾਰ ਸਿੰਘਾ ਉਠ ਖੜੇ ਗੁਰੂ ਬਿਹ ਬਿਲਾਇ ਹੋਏ

ਸਾਈਂ ਦਾਸ ਨੇ ਬੇਨਤੀ ਕਰਨੀ

ਜੋੜਾ ਪਹਿਨਿਆਂ ਤੇ ਬੂਹੇ ਵਲ ਹੋਏ ਸਾਈਂ ਦਾਸ ਕਹਿੰਦਾ ਹੈ ਦੁਪਹਿਰ ਡਾਢੀ
ਏਸ ਵਕਤ ਚਲੇ ਆਪ ਨਿਕਲ ਕਿਧਰ ਗਰਮੀ ਪਈ ਵਰਤਾਵੰਦੀ ਕਹਿਰ ਡਾਢੀ
ਕਾਂ ਅੱਖ ਪਈ ਨਿਕਲਦੀ ਏਸ ਵੇਲੇ ਅੰਦਰ ਬਣ ਰਹੀ ਠੰਢ ਦੀ ਲਹਿਰ ਡਾਢੀ
ਢਲ ਲੈਣ ਦਿਹੁ ਦਿਨ ਕਰਤਾਰ ਸਿੰਘਾ ਧੁਪ ਲਗ ਰਹੀ ਏ ਅਜ ਠਹਿਰ ਡਾਢੀ

ਸ੍ਰੀ ਗੁਰੂ ਜੀ

ਸਾਈਂ ਦਾਸ ਜੀ ਠਹਿਰਿਆ ਜਾਵੰਦਾ ਨਹੀਂ ਤੰਗੀ ਸਿਖਾਂ ਦੀ ਜਾਨ ਤੇ ਆ ਰਹੀ ਏ
ਪਿਉ, ਪੁਤ ਪਿਆਸੇ ਦੋ ਵਿਚ ਜੰਗਲ ਗਰਮੀ ਓਹਨਾਂ ਦੀ ਜਾਨ ਸੁਕਾ ਰਹੀ ਏ
ਜੇਕਰ ਝਬਦੇ ਅਸੀਂ ਨ ਗਏ ਓਥੇ ਮਰ ਜਾਣਗੇ ਜਿੰਦ ਘਬਰਾ ਰਹੀ ਏ
ਸਾਨੂੰ ਰੋਕੋ ਨ ਮੂਲ ਕਰਤਾਰ ਸਿੰਘਾ ਇਹ ਭੀ ਘੜੀ ਐਵੇਂ ਸਾਡੀ ਜਾ ਰਹੀ ਏ

ਸ੍ਰੀ ਗੁਰੂ ਜੀ ਨੇ ਘੋੜੇ ਤੇ ਅਸਵਾਰ ਹੋ ਕੇ ਤੁਕਲਾਣੀ ਨੂੰ ਚਾਲੇ ਪਾਣੇ

ਝਟਾ ਪਟ ਤਬੇਲਿਉਂ ਲੈ ਘੋੜਾ ਸਤਿਗੁਰੂ ਜੀ ਕਸ ਅਸਵਾਰ ਹੋ ਗਏ
ਸਾਈਂ ਦਾਸ ਹੋਰੀ ਖੜੇ ਰਹੇ ਵਿਹੰਦੇ ਅਡੀ ਘੋੜੇ ਨੂੰ ਲਾਇ ਉਡਾਰ ਹੋ ਗਏ
ਨਾਲ ਕਿਸੇ ਨੂੰ ਮੂਲ ਨ ਲਿਓ ਨੇ ਜੀ ਓਹਲੇ ਅੱਖਾਂ ਤੋਂ ਓਵੇਂ ਵਿਚਾਰ ਹੋ ਗਏ
ਪਿਛੇ ਪੈ ਗਿਆ ਰੌਲਾ ਕਰਤਾਰ ਸਿੰਘਾ ਜਿਨ੍ਹਾਂ ਜਿਨ੍ਹਾਂ ਸੁਣਿਆਂ ਉਹਲਾਚਾਰ ਹੋ ਗਏ

ਸ੍ਰੀ ਗੁਰੂ ਜੀ ਨੇ ਰੂਪੇ ਹੋਰਾਂ ਦੇ ਪਾਸ ਪਹੁੰਚਣਾ

ਥੋੜਾ ਪੰਧ ਨਹੀਂ ਸੀ ਪੰਝੀ ਤੀਹ ਕੋਹ ਦਾ ਸਤਿਗੁਰੂ ਜੀ ਘੋੜਾ ਉਡਾਈ ਜਾਂਦੇ
ਛੱਡੀ ਜਾਵੰਦੇ ਪਿਛੇ ਹਵਾ ਤਾਈਂ ਵਿਚ ਜੰਗਲਾਂ ਦੇ ਕਰੀ ਧਾਈ ਜਾਂਦੇ
ਲੋੜ ਵੇਲਿਓਂ ਪਹਿਲਾ ਹੀ ਪਹੁੰਚ ਗਏ ਮਰਦੇ ਸਿਖਾਂ ਦੇ ਹੋ ਸਹਾਈ ਜਾਂਦੇ
ਸਾਨੂੰ ਪਿਆਸ ਲਗੀ ਪਾਣੀ ਕੋਈ ਦਸੇ ਨੇੜੇ ਜਾ ਕੇ ਮੂੰਹੋਂ ਸੁਨਾਈ ਜਾਂਦੇ
ਜਿਧਰ ਜੰਡ ਹੇਠਾਂ ਪਏ ਪਿਉ ਪੁਤਰ ਓਸੇ ਤਰਫ ਨੂੰ ਵਾਗ ਭਵਾਈ ਜਾਂਦੇ
ਸਾਨੂੰ ਪਾਣੀ ਦੀ ਲੋੜ ਕਰਤਾਰ ਸਿੰਘਾ ਕੋਈ ਹੈ, ਤੇ ਪਿਆਵੇ ਲਖਾਈ ਜਾਂਦੇ

ਰੂਪੇ ਨੇ ਆਵਾਜ਼ ਸੁਣਨੀ

ਪਾਣੀ ਮੰਗਦਾ ਕੋਈ ਤਿਹਾਇਆ ਏਥੇ ਅੱਖਾਂ ਖੋਲ੍ਹ ਕੇ ਰੂਪਾ ਤਕਾਵੰਦਾ ਏ
ਘੋੜੇ ਚੜਿਆ ਕੋਈ ਅਸਵਾਰ ਆਉਂਦਾ ਕਿਤੇ ਪਾਣੀ, ਉਹ ਪਿਆ ਸੁਣਾਵੰਦਾ ਏ
ਚੰਗੀ ਤਰਾਂ ਡਰੌਲੀ ਸੀ ਵੇਖ ਗਿਆ ਉਹ ਨ ਖੁਸ਼ੀ ਦੇ ਵਿਚ ਸਮਾਵੰਦਾ ਏ

ਕਹਿੰਦਾ, ਉਠ ਪਿਤਾ ਆਇ ਗੁਰੂ ਸੱਚੇ ਪਾਨੀ ਮੰਗਦੇ, ਦੇਹ, ਜਤਾਵੰਦਾ
ਸਾਧੂ ਵੇਖ ਅਸਚਰਜ ਹੈਰਾਨ ਹੋਇਆ ਧੰਨ ਸਤਿਗੁਰੂ ਮੁਖੋਂ ਅਲਾਵੰਦਾ
ਸਾਡੇ ਵਾਸਤੇ ਆਇ ਕਰਤਾਰ ਸਿੰਘਾ ਹਥ ਜੋੜ ਕੇ ਸੀਸ ਝੁਕਾਵੰਦਾ

ਵਾਕ ਕਵੀ

ਥੋੜੇ ਜਲ ਪਈ ਮੱਛੀ ਤੜਫਦੀ ਨੂੰ ਬਰਸੇ ਮੇਘਲਾ ਝੜੀ ਲਗਾਇ ਜਿਵੇ
ਕੌਲ ਫੁਲ ਮੁਰਝਾ ਕੇ ਡਿਗਦ ਨੂੰ ਜਲ ਮਿਲ ਜਾਵੇ ਕਿਤੋਂ ਆਇ ਜਿਵੇ
ਲੈ ਪਪੀਹੇ ਪਿਆਸੇ ਦੇ ਮੂੰਹ ਅੰਦਰ ਸ੍ਵਾਂਤੀ ਬੂੰਦ ਦੇਵੇ ਕੋਈ ਪਾਇ ਜਿਵੇ
ਪਿਉ ਪੁਤਰਾਂ ਪਾਸ ਕਰਤਾਰ ਸਿੰਘਾ ਪੰਧ ਮਾਰ ਗੁਰੂ ਖੜੇ ਜਾਇ ਤਿਵੇਂ

ਸਤਿਗੁਰੂ ਜੀ ਨੇ ਓਹਨਾਂ ਤੋਂ ਪਾਨੀ ਮੰਗਣਾ

ਹੱਥ ਜੋੜਕੇ ਖੜੇ ਉਹ ਪਿਉ ਪੁਤਰ ਦਿਤੀ ਦਰਸ ਨੇ ਪਿਆਸ ਮਿਟਾਇ ਛੇਤੀ
ਓਧਰ ਗੁਰੂ ਜੀ ਭੀ ਪਾਸਜਾਇ ਪਹੁੰਚੇ ਕਹਿੰਦੇ ਪਾਨੀ ਹੈ ਤੇ ਦਿਹੋ ਪਿਆਇ ਛੇਤੀ
ਅਸੀਂ ਪਾਨੀ ਨੂੰ ਢੂੰਡਦੇ ਚਲੇ ਆਇ ਲੱਗੀ ਪਿਆਸ ਹੈ ਦਿਹੋ ਲਿਆਇ ਛੇਤੀ
ਪਿਉ, ਪੁਤ ਨੇ ਚਾਦਰਾਂ ਲਾਹ ਉੱਤੋਂ ਦੋਵੇਂ ਦਿਤੀਆਂ ਛਾਵੇਂ ਵਿਛਾਇ ਛੇਤੀ
ਘੋੜਾ ਜੰਡ ਦੇ ਨਾਲ ਅਟਕਾਇ ਦਿਤਾ ਸਤਿਗੁਰਾਂ ਨੂੰ ਲਿਆ ਬੈਠਾਇ ਛੇਤੀ
ਸਾਧੂ ਲਾਹ ਕੂਹਨਾ, ਛੂਨਾ ਭਰ ਦਿਤਾ ਲਿਆ ਗੁਰਾਂ ਨੇ ਮੁਖ ਲਗਾਇ ਛੇਤੀ
ਭੁਲ ਆਪਣੀ ਗਈ ਪਿਆਸ ਸਾਰੀ ਸਾਰਾ ਦੁਖ ਹੋ ਗਿਆ ਹਵਾਇ ਛੇਤੀ
ਛੇਵੇਂ ਸਤਿਗੁਰੂ ਧੰਨ ਕਰਤਾਰ ਸਿੰਘਾ ਦਿਤੀ ਸਿਖਾਂ ਦੀ ਆਸ ਪੁਜਾਇ ਛੇਤੀ

ਸਤਿਗੁਰੂ ਜੀ ਨੇ ਅਤਿ ਪ੍ਰਸੰਨ ਹੋਣਾ

ਸਤਿਗੁਰੂ ਜੀ ਵਿਚ ਪ੍ਰੇਮ ਆਏ ਤੇ ਸਲਾਹਿ ਰਹੇ ਬਾਰ ਬਾਰ ਪਾਨੀ
ਕਹਿੰਦੇ ਉਮਰ ਸਾਰੀ ਵਿਚ ਨਹੀਂ ਮਿਲਿਆ ਇਹੋ ਜਿਹਾ ਕਦੇ ਠੰਢਾ ਠਾਰ ਪਾਨੀ
ਏਸ ਪਾਨੀ ਨੇ ਅਜਬ ਸੁਆਦ ਦਿਤਾ ਇਹੋ ਜਿਹਾ ਨ ਵਿਚ ਸੰਸਾਰ ਪਾਨੀ
ਇਹਦੇ ਪੀਂਦਿਆਂ ਰਸ ਜੋ ਆਇ ਰਿਹਾ ਆਯਾ ਨਹੀਂ, ਪੀਤਾ ਲਖ ਵਾਰ ਪਾਨੀ
ਇ[illegible] ਤਾਂ ਦਿਉਤਿਆਂ ਤਈਂ ਨਸ ਬ ਭੀ ਨਹੀਂ ਕੀਤੀ ਗਰਮੀ ਸਭ ਉਤਾਰ ਪਾਨੀ
ਏਸ ਪਾਨੀ ਦੇ ਜਿਹਾ ਕਰਤਾਰ ਸਿੰਘਾ ਦੂਜਾ ਠੀਕ ਹੀ ਨਹੀਂ, ਵਿਚਾਰ ਪਾਨੀ

ਸ੍ਰੀ ਗੁਰੂ ਜੀ ਨੇ ਆਪਣੀ ਹੱਥੀਂ ਓਹਨਾਂ ਦਹਾ ਪਿਉ ਪੁਤਾਂ ਨੂੰ ਪਾਨੀ ਪਿਲਾਣਾ

ਛੂ[illegible] ਆਪ ਸਤਿਗੁਰਾਂ ਨੇ ਭਰ ਹੱਥੀਂ ਪਿਉ ਪੁਤਾਂ ਦੇ ਤਈਂ ਪਿਆਇਆ ਜੀ
ਪਿਆ[illegible] ਮਿਟ ਗਈ ਜਨਮਜਨਮਾਂਤ੍ਰਾਂ ਦੀ ਮਾਯਾਅਗਨਿ ਦੇ ਤਈਂ ਬੁਝਾਇਆ ਜੀ
ਭ੍ਰਿ[illegible] ਭਰਮ ਕਿਵਾੜ ਆ ਖੁਲ੍ਹ ਗਏ ਰੰਗ ਦੋਹਾਂ ਨੇ ਹੋਰ ਵਟਾਇਆ ਜੀ
ਸਿਖ[illegible] ਸਿਦਕ ਦਾ ਅਜ ਕਰਤਾਰ ਸਿੰਘਾ ਪਿਉ ਪੁਤਰਾਂ ਨੇ ਫਲ ਪਾਇਆ ਜੀ

ਸਾਧੂ

ਹੱਥ ਬੰਨ੍ਹ ਕੇ ਬੇਨਤੀ ਕਰੇ ਸਾਧੂ ਕਿਤੇ ਖੇਡਦੇ ਨੇੜੇ ਸ਼ਿਕਾਰ ਆਏ
ਸਾਡੇ ਮੁਰਦਿਆਂ ਦੇ ਮੂੰਹ ਚੋਣ ਪਾਣੀ ਮਿਹਰ ਕਰਕੇ ਸੁਣ ਪੁਕਾਰ ਆਏ
ਕਲੇ ਫਿਰ ਰਹੇ ਬੀਆਬਾਨ ਅੰਦਰ ਨਾਲ ਕਿਉਂ ਨਹੀਂ ਅਜ ਅਸਵਾਰ ਆਏ
ਆਇ ਡਰੌਲੀਉਂ ਕਦੋਂ ਕਰਤਾਰ ਸਿੰਘਾ ਡੇਰਾ ਕਿਸ ਥਾਂ ਹੋਰ ਉਤਾਰ ਆਏ

ਸ੍ਰੀ ਗੁਰੂ ਜੀ

ਤੁਹਾਡੇ ਪ੍ਰੇਮ ਨੇ ਆ ਡਾਢੀ ਖਿਚ ਕੀਤੀ ਮੌਜ ਠੰਢ ਦੀ ਉਹ ਜਾਤੀ ਭਲੀ ਨ ਸੀ
ਤੁਹਾਡੀ ਪੀੜ ਹਿਰਦਾ ਜਰ ਸਕਿਆ ਨ ਖਿੜੀ ਰਹੀ ਉਹਰਿਦੇ ਦੀ ਕਲੀ ਨ ਸੀ
ਕਲੇ ਉਠ ਡਰੌਲੀਉਂ ਚਲੇ ਆਏ ਓਸ ਵਕਤ, ਦੁਪਹਿਰ ਕੁਝ ਢਲੀ ਨ ਸੀ
ਤੁਹਾਡੇ ਪਾਸ ਆ ਠਹਿਰੇ ਕਰਤਾਰ ਸਿੰਘਾ ਸੁਰਤ ਮਨਦੀ ਕਿਤੇ ਹੋਈ ਖਲੀ ਨ ਸੀ

ਵਾਕ ਕਵੀ

ਵਾਸ ਸਿਖ ਭੀ ਹੋਣ ਤੇ ਇਹੋ ਜਹੇ ਅਤੇ ਗੁਰੂ ਭੀ ਹਰਿ ਗੋਬਿੰਦ ਹੋਵੇ
ਸਿਖ ਗੁਰੂ ਦੇ ਨਾਮ ਤੇ ਵਿਕੇ ਹੋਏ ਅਤੇ ਗੁਰੂ ਭੀ ਸਿਖਾਂ ਦੀ ਜਿੰਦ ਹੋਵੇ
ਬੇੜੇ ਕਿਉਂ ਨ ਜਗ ਤੋਂ ਪਾਰ ਹੋਵਣ ਕਾਹਨੂੰ ਕਾਲ ਦੀ ਸਿਖ ਨੂੰ ਚਿੰਦ ਹੋਵੇ
ਐਸੇ ਗੁਰੂ ਦੀ ਸ਼ਰਨ ਕਰਤਾਰ ਸਿੰਘਾ ਲਵੇ ਜਿਸ ਦੇ ਤਈਂ ਪਸੰਦ ਹੋਵੇ

ਡਰੌਲੀ ਦਾ ਹਾਲ

ਚਲੇ ਜਦੋਂ ਡਰੌਲੀਉਂ ਗੁਰੂ ਸਾਹਿਬ ਸਾਈਂ ਦਾਸ ਬੜਾ ਘਬਰਾਇਆ ਸੀ



ਪਤਾ ਨਹੀਂ ਸਤਿਗੁਰੂ ਜੀ ਗਏ ਕਿਧਰ ਬਿਧੀਚੰਦ ਦੇ ਤਈਂ ਬੁਲਾਇਆ ਸੀ
ਓਸੇ ਵਕਤ ਉਹ ਭੀ ਘੋੜੇ ਚੜ੍ਹ ਟੁਰਿਆ ਗਏ ਖੋਜ ਦੇ ਤਈਂ ਦਬਾਇਆ ਸੀ
ਪੈਂਦੇ ਖਾਂ ਤੇ ਸੁਣਿਆਂ ਹੋਰ ਜਿਸ ਨੇ ਓਸੇ ਤਰਫ ਵਹੀਰ ਚਾ ਪਾਇਆ ਸੀ
ਅਗੇ ਪਿਛੇ ਤਿਕਾਲਾਂ ਨੂੰ ਜਾਇ ਪਹੁੰਚੇ ਵਿਚ ਜੰਗਲਾਂ ਦੇ ਮੰਗਲ ਲਾਇਆ ਸੀ
ਸਾਧੂ ਪਿੰਡ ਤੋਂ ਜਾਇ ਕਰਤਾਰ ਸਿੰਘਾ ਰਸਦ ਬਸਦ ਸਾਮਾਨ ਲਿਆਇਆ ਸੀ

ਰੂਪੇ ਪਿੰਡ ਦੀ ਮੋਹੜੀ ਗਡਣੀ

ਓਸੇ ਥਾਂ ਸਤਿਗੁਰਾਂ ਬਿਸਰਾਮ ਕੀਤਾ ਪਿਛੋਂ ਚਲੇ ਹੋਇ ਯੋਧੇ ਆਵੰਦੇ ਨੇ
ਰਾਤ ਕਟ ਓਥੋਂ ਚਾਰ ਕੋਹ ਉਤੇ ਸਣੇ ਸਿਖਾਂ ਦੇ ਗੁਰੂ ਜੀ ਜਾਵੰਦੇ ਨੇ
ਏਥੇ ਆਪਣੇ ਨਾਮ ਤੇ ਪਿੰਡ ਬੰਨ੍ਹੋ ਸਾਧੂ ਤਈਂ ਸਤਿਗੁਰੂ ਜੀ ਫੁਰਮਾਵੰਦੇ ਨੇ
ਓਸ ਕਿਹਾ, ਬੇਟਾ ਵਡੇ ਭਾਗ ਵਾਲਾ *ਕਾਰਾਂ ਏਸਦੇ ਭਾਗ ਕਰਵਾਵੰਦੇ ਨੇ
ਸਤਿਗੁਰੂ ਜੀ ਬਹੁਤ ਹੀ ਖੁਸ਼ ਹੋਇ ਰੂਪ ਚੰਦ ਤੋਂ ਮੋਹੜੀ ਗਡਵਾਵੰਦੇ ਨੇ
ਰੂਪਾ ਨਾਮ ਹੋਇਆ ਓਸ ਪਿੰਡ ਦਾ ਜੀ ਏਥੇ ਦੇਗ ਚਲਾਉ, ਸੁਨਾਵੰਦੇ ਨੇ
ਵਧੇ ਪਿੰਡ ਤੇ ਹੋਇ ਇਕਬਾਲ ਭਾਰਾ ਸਿਖੀ ਸਿਦਕ ਨਿਬਾਹੁ ਜਤਾਵੰਦੇ ਨੇ
ਹੋਈ ਮਿਹਰ ਦੀ ਨਜ਼ਰ ਕਰਤਾਰ ਸਿੰਘਾ ਪਾਰਸ ਛੋਹ ਸੂਰਨ ਬਨਾਵੰਦੇ ਨੇ

ਵਾਕ ਕਵੀ

ਓਥੇ ਰੂਪੇ ਨੂੰ ਗੁਰਾਂ ਨੇ ਖੁਸ਼ ਹੋ ਕੇ ਸ਼ਸਤਰ ਬਖਸ਼ ਦਿਤੇ ਯਾਦਗਾਰ ਦੇ ਥਾਂ
ਓਸ ਲੈ ਕੇ ਸਿਰ ਤੇ ਧਰ ਲਏ, ਕਹਿੰਦਾ, ਪੂਜਾਂਗਾ ਆਪ ਦਾਤਾਰ ਦੇ ਥਾਂ
ਸ਼ਸਤਰ ਆਪਦੇ ਪਹਿਨਾਂ, ਬੇਅਦਬੀ ਹੋਇ ਅਦਬ ਨਾਲ ਰੱਖਾਂ ਸਤਿਕਾਰ ਦੇ ਥਾਂ
ਗੁਰਾਂ ਕਿਹਾ ਚੰਗਾ, ਕਰਤਾਰ ਸਿੰਘਾ ਤੁਹਾਡੀ ਜੀਭ ਹੀ ਹੋਊ ਤਲਵਾਰ ਦੇ ਥਾਂ

ਸ੍ਰੀ ਗੁਰੂ ਜੀ ਨੇ ਵਾਪਸ ਡਰੋਲੀ ਆਉਣਾ

ਓਥੋਂ ਚਲਕੇ ਸਿੱਖਾਂ ਸਮੇਤ ਗੁਰ ਜੀ ਵਿਚ ਜੰਗਲਾਂ ਸੈਰ ਸ਼ਿਕਾਰ ਕਰਦੇ
ਹੱਥੀਂ ਮਾਰਕੇ ਜੰਗਲੀਂ ਜੀਆਂ ਤਾਈਂ ਖੋਟੀ ਜੂਨ ਛੁਡਾਇ ਉਧਾਰ ਕਰਦੇ
ਇਕ ਰਾਤ ਰਹਿਕੇ ਡੇਰੇ ਪਹੁੰਚ ਗਏ ਸਿੱਖ ਸੇਵਕ ਸੱਭੇ ਦੀਦਾਰ ਕਰਦੇ
ਏਸੇ ਤਰਾਂ ਦੇ ਚੋਜ ਕਰਤਾਰ ਸਿੰਘਾ ਰਹੇ ਸਦਾ ਹੀ ਗੁਰੂ ਦਾਤਾਰ ਕਰਦੇ

ਮਾਤਾ ਦਮੋਦਰੀ ਜੀ ਦਾ ਚਲਾਣਾ

ਕੁਝ ਦਿਨਾਂ ਤੋਂ ਮਾਤਾ ਬੀਮਾਰ ਹੈਸੀ ਅੰਤ ਸਮਾਂ ਆਇਆ ਨੇੜੇ ਜਾਨ ਭਾਈ
ਲਵੋ ਸਾਰਾ ਪਰਵਾਰ ਬੁਲਾ ਏਥੇ ਗੁਰਾਂ ਪਾਸ ਕੀਤੀ ਬਿਨਤੀ ਆਨ ਭਾਈ
ਸਤਿਗੁਰਾਂ ਨੇ ਆਦਮੀ ਭੇਜ ਦਿਤੇ ਖਬਰ ਵਿਚ ਕੁਟੰਬ ਪੁਚਾਨ ਭਾਈ

*ਨੇਕ ਕੰਮ ।

*ਕਰਮ ਭਰੀ ਸਣੇ ਟਿੱਕਾ ਆਇ ਗਿਆ ਕਰਤਾਰਪੁਰ ਤੋਂ ਲੌ ਪਛਾਨ ਭਾਈ
ਸੂਰਜ ਮਲ ਆਇਆ ਖੇਮ ਕੌਰ ਸਣੇ ਕੀਰਤ ਪੁਰੇ ਤੋਂ ਪੰਧ ਮੁਕਾਨ ਭਾਈ
ਬੀਬੀ ਵੀਰੋ ਤਾਈਂ ਕੁਝ ਦੇਰ ਲਗੀ ਸਮੇਂ ਸਿਰ ਨਾ ਪਹੁੰਚੀ ਸਿਆਨ ਭਾਈ
oਸਾਵਣ ਗਿਆ ਹੈਸੀ ਅੱਠ ਦਿਨ ਸਮਝੋ ਮਾਤਾ ਗਈ ਤਿਆਗ ਪਰਾਨ ਭਾਈ
ਕੀਤਾ ਸੋਗ ਪ੍ਰਵਾਰ ਕਰਤਾਰ ਸਿੰਘਾ ਦੇਣ ਧੀਰਜ ਗੁਰੂ ਭਗਵਾਨ ਭਾਈ

ਕੁਟੰਬ ਦਾ ਇਕੱਠ

ਖਬਰਾਂ ਪਹੁੰਚੀਆਂ ਵਿਚ ਕੁਟੰਬ ਸਾਰੇ ਹੋ ਗਿਆ ਕੱਠਾ ਪਰਵਾਰ ਓਥੇ
ਬੀਬੀ ਵੀਰੋ ਆਈ ਬਹੁਤ ਰੁਦਨ ਕਰਦੀ, ਕਰਦੀ ਮਾਤਾ ਦਾ ਯਾਦ ਪਯਾਰ ਓਥੇ
oਨਰੈਣਦਾਸ ਡੱਲੇਵਾਲਾ ਆਇ ਗਿਆ ਪਹੁੰਚਾ ਸਣੇ ਪਰਵਾਰ ਦੁਖਯਾਰ ਓਥੇ
()ਹਰੀ ਚੰਦ ਬਕਾਲਿਓਂ ਆਇ ਗਿਆ ਸਣੇ ਇਸਤ੍ਰੀ ਦੇ ਪੰਧ ਮਾਰ ਓਥੇ
ਪਰਮਾਚੰਦ ਅਤੇ ਸੁੰਦਰ ਗੋਇੰਦਵਾਲੋਂ ਪਹੁੰਚ ਗਏ ਵਡਾ ਹਿਤ ਧਾਰ ਓਥੇ
ਨੰਦ ਕੌਰ, ਧਰਮਾ ਆਦਿ ਮੱਲ੍ਹਯੋਂ ਜੀ ਬੀਬੀ ਵੀਰੋ ਜੀ ਦੇ ਸੁਸਰਾਰ ਓਥੇ
ਰਾਮਾ ਆਇਆ ਵਟਾਲਿਓਂ ਚਲ ਕਰਕੇ ਪਹੁੰਚਾ ਰਾਹ ਦਾ ਦੁਖ ਸਹਾਰ ਓਥੇ
ਕਈ ਹੋਰ ਭੀ ਸਾਕ ਕਰਤਾਰ ਸਿੰਘਾ ਪਹੁੰਚ ਗਏ ਜਿਉਂ ਰੀਤ ਸੰਸਾਰ ਓਥੇ

ਸਾਈਂ ਦਾਸ ਤੇ ਰਾਮੋ ਦਾ ਚਲਾਣਾ

ਅਜੇ ਸਾਕਾਂ ਸੰਬੰਧਾਂ ਨੂੰ ਟੋਰਿਆ ਸੀ ਗੁਰਮੱਤ ਅੰਦਰ ਸੰਸਕਾਰ ਕਰਕੇ
ਛੋਟੀ ਭੈਣ ਦਾ ਸੱਲ ਨਾ ਝਲ ਸਕੀ ਰਾਮੋਂ ਹੋਈ ਬੀਮਾਰ ਪਿਆਰ ਕਰਕੇ
ਝਟ ਪਟ ਪਰਾਨ ਤਿਆਗ ਗਈ ਗੁਰ ਦਰਸ਼ਨਾ ਨੂੰ ਜਾਂਦੀ ਵਾਰ ਕਰਕੇ
ਗੁਰ ਪੁਰੀ ਵੱਲੇ ਸਿੱਧੀ ਚਲੀ ਗਈ ਪਤੀਬ੍ਰਤਾ ਰਾਮੋ ਦੁਖ ਟਾਰ ਕਰਕੇ
ਸਾਂਈਦਾਸ ਆ ਡਾਢਾ ਉਦਾਸ ਹੋਇਆ ਤਯਾਗੇ ਪ੍ਰਾਣ ਜੋਗੀ ਵਾਲੀਕਾਰ ਕਰਕੇ
ਹੋਇ ਸਭ ਹੈਰਾਨ ਕਰਤਾਰ ਸਿੰਘਾ ਏਸ ਜੋੜੀ ਦੀ ਪ੍ਰੀਤ ਵਿਚਾਰ ਕਰਕੇ

ਨਰੈਣ ਦਾਸ ਅਤੇ ਦਯਾ ਕੌਰ ਚਲਾਣਾ

ਛੋਟੀ ਧੀ ਦੀ ਦੇਣ ਮੁਕਾਣ ਆਏ ਹੋ ਰਹੇ ਡਾਢੇ ਦੁਖਿਆਰ ਦੋਵੇਂ

---

* ਮਾਤਾ ਨੇਤੀ ਜੀ।

o ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਧ: ੧੯ ਵਿਚ ਲਿਖਿਆ ਹੈ "ਸਸ ਖਟ ਅਹਿ ਕੁਲ ਵਸੂ ਤਬ ਸਾਵਨ ਦਿਨ ਅਹਿ ਜਾਨ। ਸਸੀ ਪੁਤ੍ਰ ਦਿਨ ਦ੍ਵਾਦਸੀ ਕੀਨਾ ਮਾਤ ਪਯਾਨ" ੧੬੮੮ ਬਿ: ਏਸਦੀ ਗਿਣਤੀ ਬਣਦੀ ਹੈ ਪਰੰਤੂ ਹਿਸਾਬ ਨਾਲ ੧੬੮੯ ਬਣਦਾ ਹੈ।

() ਡੱਲੇ ਪਿੰਡ ਵਾਲਾਂ ਨਰੈਣ ਦਾਸ ਅਤੇ ਦਯਾ ਕੌਰ ਸ੍ਰੀ ਗੁਰੂ ਜੀ ਦੇ ਸੌਹਰਾ ਤੇ ਸਸ ਸਨ ਅਤੇ ਟਿਕੇ ਗੁਰਦਿਤੇ ਜੀ ਦੇ ਨੱਾਨਾ ਨੱਾਨੀ ਸਨ।

[]ਬਕਾਲੇ ਵਾਲਾ ਹਰੀ ਚੰਦ ਮਾਤਾ ਨਾਨਕੀ ਜੀ ਦਾ ਪਿਤਾ ਤੇ ਸ੍ਰੀ ਗੁਰੂ ਜੀ ਦਾ ਸੌਹਰਾ ਸੀ।

ਅੱਗੇ ਦੂਸਰੀ ਭੀ ਬੇਟੀ ਟੁਰ ਗਈ ਦੁਖੀ ਹੋਇ ਕਰਦੇ ਹਾਹਾ ਕਾਰ ਦੋਵੇਂ
ਵੱਡੀ ਅੱਗੇ ਹੀ ਬ੍ਰਿਧ ਅਵਸਥਾ ਸੀ ਚਲ ਬਸੀਆਂ ਧੀਆਂ ਮੁਟਿਆਰ ਦੋਵੇਂ
ਏਡਾ ਦੁਖ ਸਹਾਰਿਆ ਗਿਆ ਨਾ ਸੀ ਸੰਸਾਰ ਤੋਂ ਹੋਇ ਬੇਜ਼ਾਰ ਦੋਵੇਂ
ਦੋਹਾਂ ਕੱਠੇ ਹੀ ਪ੍ਰਾਨ ਤਿਆਗ ਦਿਤੇ ਗੁਰਪੁਰੀ ਨੂੰ ਗਏ ਸਿਧਾਰ ਦੋਵੇਂ
ਕੁਝ ਦਿਨਾਂ ਦੇ ਵਿਚ ਕਰਤਾਰ ਸਿੰਘਾ ਗਈਆਂ ਜੋੜੀਆਂ ਛੱਡ ਸੰਸਾਰ ਦੋਵੇਂ

ਉਦਾਸੀ

ਮੌਤਾਂ ਪੰਜ ਹੋਈਆਂ ਉੱਤੋਂ ਥਲੀ ਆ ਕੇ ਪਰਵਾਰ ਦੇ ਲੋਕ ਹੈਰਾਨ ਦਿਸਦੇ
ਸਤਿਗੁਰੂ ਭੀ ਹੋਇ ਉਦਾਸ ਗਏ ਘਰ ਬਾਰ ਸੁੰਞੇ ਸਾਰੇ ਥਾਨ ਦਿਸਦੇ
ਸਾਈਂ ਦਾਸ ਰਾਮੋਂ ਬਿਨਾਂ ਘਰ ਸੁੰਞਾ ਗਈਆਂ ਰੌਣਕਾਂ ਥਾਨ ਵੈਰਾਨ ਦਿਸਦੇ
ਏਥੇ ਆਏ ਸਨ ਜਿਨ੍ਹਾਂ ਦੇ ਪ੍ਰੇਮ ਕਰਕੇ ਕਿਤੇ ਓਹਨਾਂ ਦੇ ਨਹੀਂ ਨਿਸ਼ਾਨ ਦਿਸਦੇ
ਸਾਈਂ ਦਾਸ ਦੇ ਘਰ ਔਲਾਦ ਨ ਸੀ ਖਾਲੀ ਪਏ ਮੰਦਰ ਸੁੰਨਸਾਨ ਦਿਸਦੇ
ਸਤਿਗੁਰੂ ਜੀ ਹੁਣ ਕਰਤਾਰ ਸਿੰਘਾ ਏਥੇ ਰਹਿਣਗੇ ਨ, ਚਲੇ ਜਾਨ ਦਿਸਦੇ

ਸ੍ਰੀ ਗੁਰੂ ਜੀ ਨੇ ਪ੍ਰਵਾਰ ਨੂੰ ਕਰਤਾਰ ਪੁਰ ਭੇਜਣਾ

ਕੁਝ ਸੋਚ ਕੇ ਅਗਲੀ ਗਲ ਤਾਈਂ ਕਿਹਾ ਹੋਇ ਤਯਾਰ ਪਰਵਾਰ ਸਾਰਾ
ਸੱਦ ਬਾਬੇ ਗੁਰਦਿਤੇ ਨੂੰ ਕਹਿਣ ਲਗੇ ਲੈ ਜਾਹ ਸਾਮਾਨ ਸੰਭਾਰ ਸਾਰਾ
ਜਾ ਕੇ ਰਹੋ ਤੁਸੀਂ ਕਰਤਾਰ ਪੁਰੇ ਚਲਾਉ ਚੰਗਾ ਕਾਰ ਬਾਰ ਸਾਰਾ
ਨਾਲ ਸ੍ਰੀ ਗ੍ਰੰਥ ਜੀ ਲੈ ਜਾਵੋ ਕਰਨਾ ਸੇਵਾ ਦਾ ਕੰਮ ਸਵਾਰ ਸਾਰਾ
ਜੰਗਲ ਦੇਸ ਵੱਲੇ ਅਸਾਂ ਜਾਵਨਾ ਏਂ ਜੰਗ ਕਰਨਾ, ਭੇਦ ਉਚਾਰ ਸਾਰਾ
ਆਈਏ ਝਬਦੇ ਅਸੀਂ ਕਰਤਾਰ ਸਿੰਘਾ ਕੰਮ ਟੋਰਨਾ ਪਿਛੋ ਵਿਚਾਰ ਸਾਰਾ

ਤਥਾ

ਦੋਵੇਂ ਮਾਤਾ ਤੇ ਆਪਣਾ ਬਾਲ ਬੱਚਾ ਦਾਸ ਦਾਸੀਆਂ ਰਥੀਂ ਚੜ੍ਹਾਇਕੇ ਜੀ
ਘਰ ਦਾ ਮਾਲ ਅਸਬਾਬ ਸੰਭਾਲ ਕਰਕੇ ਊਠਾਂ ਗੱਡਿਆਂ ਤੇ ਲਦਵਾਇਕੇ ਜੀ
ਟੁਰ ਗਏ ਲੈ ਕੇ ਕਰਤਾਰ ਪੁਰ ਨੂੰ ਸਤਿਗੁਰਾਂ ਦੀ ਆਗਿਆ ਪਾਇਕੇ ਜੀ
ਸੂਰਜ ਮੱਲ ਅਤੇ ਅਣੀ ਰਾਇ ਦੋਵੇਂ ਟੋਰੇ ਗੁਰਾਂ ਨੇ ਧੀਰ ਧਰਾਇਕੇ ਜੀ
ਇਹ ਕੀਰਤਪੁਰ ਨੂੰ ਚਲੇ ਗਏ ਪਹੁੰਚੇ ਥਾਉਂ ਥਾਈਂ ਸਭ ਜਾਇਕੇ ਜੀ
ਪਿਛੋ ਸਤਿਗੁਰੂ ਰਹੇ ਕਰਤਾਰ ਸਿੰਘਾ ਸਾਰੇ ਫਿਕਰ ਤੇ ਫਾਕੇ ਮਿਟਾਇਕੇ ਜੀ

ਸ੍ਰੀ ਗੁਰੂ ਜੀ ਨੇ ਡਰੌਲੀ ਤੋਂ ਤਿਆਰ ਹੋਣਾ

*ਤਿੰਨ ਦਿਨ ਗਿਆਂ ਭਾਦੋਂ ਲਿਖਿਆ ਹੈ ਸਤਿਗੁਰੂ ਜੀ ਭੀ ਅਸਵਾਰ ਹੋਏ
ਦਿਨ ਚੜ੍ਹਦਿਆਂ ਹੀ ਧੌਂਸੇ ਵਜੇ ਪਏ ਯੋਧੇ ਕਮਰਾਂ ਕੱਸ ਤਿਆਰ ਹੋਏ
ਸਭ ਸਾਜ਼ ਸਾਮਾਨ ਬਨ੍ਹਾਇ ਲਿਆ ਥਾਉਂ ਥਾਈਂ ਖੜੇ ਜਥੇਦਾਰ ਹੋਏ
ਸਤਿਗੁਰੂ ਜੀ ਦੀ ਤਿਆਰੀ ਵੇਖ ਕਰਕੇ ਡਾਢੇ ਨਗਰ ਵਾਸੀ ਆ ਲਾਚਾਰ ਹੋਏ
ਸਾਨੂੰ ਕਿਸ ਦੇ ਆਸਰੇ ਛਡ ਚਲੇ ਰੋਂਦੇ ਦੁਖੀ ਸਾਰੇ ਨਰ ਨਾਰ ਹੋਏ
ਸਾਈਂਦਾਸ ਪਿਛੇ ਦਰਸ ਹੋਂਵਦਾ ਸੀ ਉਹ ਭੀ ਛਡਗਏ, ਅਸੀਂ ਦੁਖਿਆਰ ਹੋਏ
ਦੇ ਕੇ ਧੀਰਜਾਂ ਮੋੜਿਆ ਸਭ ਤਾਈਂ ਸੁਖੀ ਵਸੋ ਸਤਿਗੁਰੂ ਦਾਤਾਰ ਹੋਏ
ਚੱਲੇ ਵਲ ਰੂਪੇ ਕਰਤਾਰ ਸਿੰਘਾ ਧੂੜਾਂ ਉੱਡੀਆਂ ਗਰਦ ਗੁਬਾਰ ਹੋਏ

ਵਾਕ ਕਵੀ

ਤਿੰਨ ਵਾਰ ਡਰੌਲੀ ਜਾ ਰਹੇ ਗੁਰ ਜੀ ਵਡੇ ਭਾਗਾਂ ਵਾਲੇ ਨਰ ਨਾਰ ਓਥੇ
ਖੁਲੇ ਜਿਨ੍ਹਾਂ ਨੇ ਰਜ ਦੀਦਾਰ ਪਾਏ ਖਾਸ ਦੇਵਤੇ ਸਨ ਅਵਤਾਰ ਓਥੇ
ਸਤਿਗੁਰਾਂ ਦਾ ਖਾਸ ਦੀਵਾਨ ਖਾਨਾ ਇਕ ਖੂਹ ਸੋਹਣੀ ਯਾਦਗਾਰ ਓਥੇ
ਟਿੱਕੇ ਜੀ ਦਾ ਜਨਮ ਅਸਥਾਨ ਤੀਜਾ ਪੂਜਾ ਪਹੁੰਚ ਕਰਦੇ ਨਰ ਨਾਰ ਓਥੇ
ਚੌਥਾ ਦਿਹੁਰਾ ਮਾਤ ਦਮੋਦਰੀ ਦਾ ਯਾਦਗਾਰ ਰਹਿ ਗਈ ਵਿਚਾਰ ਓਥੇ
ਪੰਜਵਾਂ ਗ੍ਰੰਥ ਸਾਹਿਬ ਕਰਤਾਰ ਸਿੰਘਾ ੦ਨੰਦ ਚੰਦ ਵਾਲਾ ਕਰੋ ਸਾਰ ਓਥੇ

ਮਾਲਵੇ ਦੇਸ ਦੀ ਰਮਤ

ਯੋਧਾ ਤਿੰਨ ਹਜ਼ਾਰ ਅਸਵਾਰ ਹੋਇਆ ਸਜ ਸਾਜ਼ ਸਾਮਾਨ ਜਵਾਨ ਚਲੇ
ਅਗੇ ਸਭ ਦੇ ਸਤਿਗੁਰੂ ਜਾਇ ਰਹੇ ਸੋਹਣੇ ਝੂਲਦੇ ਨਾਲ ਨਿਸ਼ਾਨ ਚਲੇ
ਧੌਂਸੇ ਵਜਦੇ ਚੋਟ ਨਗਾਰਿਆਂ ਤੇ ਚੜ ਸਤਿਗੁਰੂ ਜੀ ਨਾਲ ਸ਼ਾਨ ਚਲੇ
ਧੂੜਾਂ ਉਡੀਆਂ ਗਰਦ ਗੁਬਾਰ ਚੜ੍ਹੇ ਕੰਬੀ ਧਰਤ ਘਟੇ ਅਸਮਾਨ ਚਲੇ
ਜਿਸ ਪਿੰਡ ਦੀ ਮੋਹੜੀ ਗਡਾ ਆਏ ਓਸੇ ਪਾਸੇ ਹੀ ਗੁਰੂ ਭਗਵਾਨ ਚਲੇ
ਰਾਹੀਂ ਤਾਰਦੇ ਜੀਵ ਕਰਤਾਰ ਸਿੰਘਾ ਜੰਗਲ ਦੇਸ ਨੂੰ ਕਰਨ ਘਮਸਾਨ ਚਲੇ

---

* ਦੋ ਭਾਦਰੋਂ ਨੂੰ ਸਾਰਾ ਪ੍ਰਵਾਰ ਟੋਰਕੇ ਤਿੰਨ ਨੂੰ ਆਪ ਅਸਵਾਰ ਹੋ ਗਏ ਸਨ,ਪਰੰਤੂ ਭਾਈ ਗਯਾਨ ਸਿੰਘ ਜੀ ੧੩ ਸਾਉਣ. ੧੬੯੮ ਲਿਖਦੇ ਹਨ।

੦ ਇਹ ਸ੍ਰੀ ਗਰਥ ਸਾਹਿਬ ਅਨਦਪੁਰੋਂ ਉਦਾਸੀ ਸਾਧਾਂ ਪਾਸੋਂ ਨੰਦ ਚੰਦ ਖੋਹ ਲਿਆਇਆ ਸੀ, ਜਿਸਦੀ ਬਾਬਤ ਸਤਿਗੁਰਾਂ ਦਾ ਹੁਕਮ ਹੈ ਕਿ ਨੰਦ ਚੰਦ ਦੀ ਔਲਾਦ ਵਿਚੋਂ ਜੋ ਭੀ ਇਸਨੂੰ ਪਕੜਗਾ, ਅੰਨਾ ਹੋ ਜਾਵੇਗਾ।

ਸ੍ਰੀ ਗੁਰੂ ਜੀ ਨੇ ਰੂਪੇ ਜਾ ਕੇ ਡੇਰਾ ਲਾਣਾ

ਇਕ ਰਾਤ ਰਹਿਕੇ ਰਾਹ ਵਿਚ ਗੁਰ ਜੀ *ਪਿੰਡ ਰੂਪੇ ਦੇ ਉਤਰੇ ਜਾਇ ਭਾਈ
ਅਜੇ ਥੋੜ੍ਹੇ ਹੀ ਘਰ ਆਬਾਦ ਹੋਇ ਸਤਿਗੁਰੂ ਬੈਠੇ ਡੇਰਾ ਲਾਇ ਭਾਈ
ਰੂਪਾ, ਸਾਧੂ ਸੇਵਾ ਵਿਚ ਹੋਇ ਹਾਜਰ ਵਡਾ ਸਿਦਕ ਪ੍ਰੇਮ ਦਿਖਾਇ ਭਾਈ
ਤਨੋ, ਮਨੋ ਹੋਕੇ ਟਹਿਲ ਕਰਨ ਲਗੇ ਪੱਖੇ ਪਾਣੀ ਦੀ ਸੇਵ ਕਮਾਇ ਭਾਈ
ਫੌਜ ਉੱਤਰੀ ਵਿਚ ਮੈਦਾਨ ਸਾਰੇ ਤੰਬੂ ਥਾਂ ਸਵਾਰ ਲਵਾਇ ਭਾਈ
ਇਰਦ ਗਿਰਦ ਪਿੰਡਾਂ ਵਿਚ ਖਬਰ ਹੋਈ ਪਿੰਡ ਰੂਪੇ ਦੇ ਗੁਰੂ ਜੀ ਆਇ ਭਾਈ
ਦੂਧ, ਦਹੀਂ, ਦਾਣਾ,ਪੱਠਾ ਆਉਣ ਲਗਾ ਚਲ ਪਿਆ ਵਡਾ ਪਰਵਾਹਿ ਭਾਈ
ਓਥੇ ਰੌਣਕਾਂ ਸਭੇ ਕਰਤਾਰ ਸਿੰਘਾ ਜਿਥੇ ਆਪ ਸਚੇ ਪਾਤਿਸ਼ਾਹਿ ਭਾਈ

ਵਾਕ ਕਵੀ

ਹੈਸੀ ਨਿਤ ਦਾ ਸਾਰਾ ਵਿਹਾਰ ਜਿਵੇਂ ਸਤਿਗੁਰੂ ਜੀ ਪੂਰਾ ਨਿਬਾਹਵੰਦੇ ਸਨ
ਰਾਤ ਪਿਛਲੀ ਸੌਚ ਇਸ਼ਨਾਨ ਕਰਕੇ ਆਸਾ ਵਾਰ ਦੀਵਾਨ ਲਗਾਵੰਦੇ ਸਨ
ਬਾਬਕ ਹੋਰੀ ਲਗਾਵੰਦੇ ਵਾਰ ਸਦ ਹੀ ਖੂਬ ਬਾਣੀ ਪਰਵਾਰ ਚਲਾਵੰਦੇ ਸਨ
ਪਹਿਰ ਦਿਨ ਤੇੜੀ ਹੁੰਦਾ ਕੀਰਤਨ ਰਹੇ ਫੇਰ ਹੋਰ ਵਿਹਾਰ ਪੂਰਾਵੰਦੇ ਸਨ
ਲੰਗਰ ਵਰਤ ਦੁਪਹਿਰ ਆਰਾਮ ਕਰਦੇ ਪਿਛਲੇ ਪਹਿਰ ਸ਼ਿਕਾਰ ਨੂੰ ਜਾਵੰਦੇ ਸਨ
ਅਬਦੁਲ ਢਾਢੀ ਪਾਸੋਂ ਕਦੇ ਕਦੇ ਵਾਰਾਂ, ਗੁਰੂ ਸੁਣਕੇ ਬਹੁਤ ਸਲਾਹਵੰਦੇ ਸਨ
ਬੀਰ ਰਸ ਦਾ ਗੁਰਾਂ ਨੂੰ ਸ਼ੌਕ ਬਹੁਤਾ ਸ਼ਸਤਰ ਵਿਦਯਾ ਬਹੁਤ ਕਮਾਵੰਦੇ ਸਨ
ਕਰਤਬ ਤੀਰ ਬੰਦੂਕ ਦੇ ਰਹਿਣ ਹੁੰਦੇ ਸਿਖਾਂ ਤਈਂ ਹੱਥ ਤੇਗ ਸਿਖਾਵੰਦੇ ਸਨ
ਘੌੜ ਦੌੜ, ਕੁਦਾਈਆਂ ਕਰਨ ਯੋਧੇ ਜੰਗ ਢੰਗ ਹਮੇਸ਼ ਪਕਾਵੰਦੇ ਸਨ
ਮੌਜ ਮੇਲੇ ਦੇ ਵਿਚ ਕਰਤਾਰ ਸਿੰਘਾ ਹੱਸ ਖੇਡ ਕੇ ਦਿਨ ਲੰਘਾਵੰਦੇ ਸਨ

ਯੋਧਿਆਂ ਦੇ ਵਿਹਾਰ

ਬਹੁਤ ਰਹਿੰਦੀਆਂ ਰੌਣਕਾਂ ਵਿਚ ਡੇਰੇ ਦਿਉਤੇ ਉਤਰੇ ਮਾਨੋ ਮੈਦਾਨ ਅੰਦਰ
ਉਠੋਂ ਕਾਰ ਵਿਹਾਰ ਕਮਾਉਣ ਸੱਭੇ ਵਿਚੋਂ ਜੁੜੇ ਹੋਇ ਭਜਨ ਭਗਵਾਨ ਅੰਦਰ
ਪੜ੍ਹਨ ਬਾਣੀਆਂ ਸੇਵ ਕਮਾਉਣ ਭਾਰੀ ਇਕ ਦੂਜੇ ਦਾ ਪਯਾਰ ਮਹਾਨ ਅੰਦਰ
ਭਰਨ ਮੁਠੀਆਂ ਝਲਦੇ ਫਿਰਨ ਪੱਖੇ ਫਰਕ ਕਰਨ ਨ ਸੇਵਾ ਕਮਾਨ ਅੰਦਰ
ਆਪੋ ਵਿਚ ਪਿਆਰ ਸਤਿਕਾਰ ਵਡਾ ਸਭ ਦੀ ਭਰੀ ਮਿਠਾਸ ਜ਼ਬਾਨ ਅੰਦਰ

---

* ਸੂਰਜ ਪ੍ਰਕਾਸ਼ ਅਤੇ ਗੁਰ ਬਿਲਾਸ ਵਿਚ ਤਾਂ ਇਸ ਤਰਾਂ ਹੀ ਲਿਖਿਆ ਹੈ, ਪਰ ਭਾਈ ਗਜਨ ਸਿੰਘ ਜੀ ਗਜਾਨੀ ਸਧਾਰ ਪਿੰਡ ਲਿਖਦੇ ਹਨ ।

ਇਕ ਦੂਸਰੇ ਨੂੰ ਭਾਈ ਭਾਈ ਕਹਿੰਦੇ ਜੀ ਚੁਰਾਨ ਨ ਸੁਖ ਪੁਚਾਨ ਅੰਦਰ
ਆਪੋ ਵਿਚ ਮਿਲਾਪ ਪਿਆਰ ਓਵੇਂ ਜਿਵੇਂ ਹੋਂਵਦਾ ਨੇਕ ਸੰਤਾਨ ਅੰਦਰ
ਵਖੋ ਵਖਰੇ ਫਿਰਨ ਸਰੀਰ ਉਤੋਂ ਸਾਂਝੀ ਸਭ ਦੀ ਇਕੋ ਹੀ ਜਾਨ ਅੰਦਰ
ਇਕ ਦੂਜੇ ਦਾ ਦੁਖ ਨਾ ਜਰ ਸਕਣ ਰਹਿੰਦੀ ਪਜਾਰ ਦੀ ਤਾਰ ਧਿਆਨ ਅੰਦਰ
ਇਹੋ ਜਿਹੀ ਸਿਪਾਹ ਕਰਤਾਰ ਸਿੰਘਾ ਨਹੀਂ ਸੀ ਕਿਧਰੇ ਹੋਰ ਜਹਾਨ ਅੰਦਰ

## ਰਾਇ ਜੋਧ ਦਾ ਮਿਲਾਪ

ਥੋੜੀ ਦੂਰ ਤੇ ਰੂਪਿਓਂ ਪਿੰਡ ਕਾਂਗੜ *ਰਾਇ ਜੋਧ ਓਥੇ ਸਰਦਾਰ ਆਹਾ
ਥੋੜਾ ਤੱਲਕਾ ਓਸਦੇ ਪਾਸ ਹੈਸੀ ਜ਼ਿਮੀਂਦਾਰ ਚੰਗਾ ਮਾਲਦਾਰ ਆਹਾ
ਬੜਾ ਸੂਰਮਾ ਮੰਨਯਾਂ ਦੇਸ ਅੰਦਰ ਮਹਾਂ ਬਲੀ ਤੇ ਧਨੀ ਤਲਵਾਰ ਆਹਾ
ਯੋਧੇ ਚੋਣਵੇਂ ਸਦਾ ਹੀ ਪਾਸ ਰਖੇ ਪੰਜ ਸੌ ਤੱਬੇ ਅਸਵਾਰ ਆਹਾ
ਓਹਦੇ ਘਰ ਸਰਦਾਰਨੀ ਬੜੀ ਲਾਇਕ ਭਾਗਾਂ ਨਾਮ ਦੇਵੀ ਅਵਤਾਰ ਆਹਾ
()ਵਡੇ ਘਰ ਵਾਲਾ ਭਾਗ ਮਲ ਪਿਤਾ ਗੁਰੂ ਘਰ ਦਾ ਉਹ ਸੇਵਾਦਾਰ ਆਹਾ
ਲਈ ਪਿਤਾ ਤੋਂ ਸਿਖੀ ਦੀ ਸਿੱਖਯਾ ਸੀ ਸਤਿਗੁਰਾਂ ਤੇ ਸਿਦਕ ਅਪਾਰ ਆਹਾ
ਪਤੀ ਤਈਂ ਹਮੇਸ਼ ਕਰਤਾਰ ਸਿੰਘਾ ਸਿਖੀ ਵਲ ਪ੍ਰੇਰਦੀ ਭਾਰ ਆਹਾ

ਤਥਾ

ਪਿੰਡ ਰੂਪੇ ਦੇ ਸੁਣਿਆਂ ਗੁਰੂ ਆਏ ਉਹ ਦੀਦਾਰ ਕਰਨਾ ਬੀਬੀ ਚਾਹਵੰਦੀ ਏ
ਰਾਇ ਜੋਧ ਨੂੰ ਜੋੜਕੇ ਹੱਥ ਦੋਵੇਂ ਬੜੇ ਪਜਾਰ ਦੇ ਨਾਲ ਸੁਣਾਵੰਦੀ ਏ
ਛੇਵਾਂ ਸਤਿਗੁਰੂ ਆਇਆ ਹੈ ਰੂਪੇਆਣੇ ਚਲੋ ਕਰੋ ਦੀਦਾਰ, ਸਿਖਾਵੰਦੀ ਏ
ਮਹਾਂਬਲੀ ਯੋਧਾ ਅਵਤਾਰ ਸੱਚਾ ਜਿਨੂੰ ਖਲਕ ਪਈ ਸੀਸ ਝੁਕਾਵੰਦੀ ਏ
ਬਾਦਸ਼ਾਹ ਦੀ ਫੌਜ ਨੂੰ ਹਾਰ ਦਿਤੀ ਜਿਧੇ ਨਾਮ ਤੋਂ ਦਿਲੀ ਥੱਰਾਵੰਦੀ ਏ
ਰੱਬੀ ਨੂਰ ਦਾ ਕਰੋ ਦੀਦਾਰ ਚਲੋ ਸਾਰੀ ਦੁਨੀਆਂ ਪਈ ਜਸ ਗਾਂਵਦੀ ਏ
ਗੁਰੂ ਘਰ ਦੀਆਂ ਦੇਖੋ ਬਰਕਤਾਂ ਜੀ ਐਵੇਂ ਉਮਰ ਵਿਹਾਵੰਦੀ ਜਾਵੰਦੀ ਏ

---

*ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਕਵੀਰਾਜ ਲਿਖਦੇ ਹਨ ਕਿ ਅਕਬਰ ਬਾਦਸ਼ਾਹ ਦੇ ਵੇਲੇ ਰਾਇ ਜੋਧ ਦਾ ਵਡਾ 'ਚੌਧਰੀ ਮਿੱਠਾ' ਹੋਯਾ ਹੈ, ਓਸਦੀ ਬਟੀ ਨਾਲ ਅਕਬਰ ਨੇ ਸ਼ਾਦੀ ਕੀਤੀ ਸੀ, ਮਿਠੇ ਦਾ ਪੁਤ੍ਰ ਚੈਨ ਬੇਗ, ਉਸਦਾ ਪੋਤਰਾ ਉਮਰ ਸ਼ਾਹ ਤੇ ਉਸਦਾ ਪੜੋਤਰਾ ਰਾਇ ਜੋਧ ਤੇ ਸਲੇਮ ਸ਼ਾਹ ਹੋਇਆ ਹੈ। (ਸੂ: ਪ੍ਰ: ਰਾ: ੭ ਅਧ: ੨੪)

() ਵੱਡਾ ਘਰ ਮਾਲਵੇ ਵਿਚ ਇਕ ਪਿੰਡ ਹੈ। ਮਹਾਨ ਕੋਸ਼ ਵਿਚ ਵਡਾ ਘਰ ਤਰਨ ਤਾਰਨ ਦ ਇਲਾਕੇ ਵਿਚ ਲਿਖਿਆ ਹੈ।

ਸੋਹਣਾ ਦੇਇ ਉਪਦੇਸ਼ ਕਰਤਾਰ ਸਿੰਘਾ ਰਾਇ ਤਈਂ ਤਯਾਰ ਕਰਾਵੰਦੀ ਏ

ਤਥਾ

ਭਲੇ ਭਾਗਾਂ ਨੇ ਆਣ ਇਮਦਾਦ ਕੀਤੀ ਰਾਇ ਜੋਧ ਹੋ ਪਿਆ ਤਿਆਰ ਛੇਤੀ
ਘੋੜਾ ਕੀਮਤੀ ਜ਼ੀਨ ਸੁਨਹਿਰੀ ਪਾ ਕੇ ਨਾਲ ਫੌਜ ਦੇ ਤਈਂ ਸਵਾਰ ਛੇਤੀ
ਭੇਟਾ ਲਈ ਲੈ ਸਣੇ ਸਰਦਾਰਨੀ ਦੇ ਆਇਆ ਚੱਲ ਸ਼ਰਧਾ ਦਿਲੋਂ ਧਾਰ ਛੇਤੀ
ਰਾਇ ਜੋਧ ਆ ਰਿਹਾ ਦੀਦਾਰ ਨੂੰ ਦਿਤੀ ਦੂਤ ਨੇ ਖਬਰ ਦਰਬਾਰ ਛੇਤੀ
ਗੁਰਾਂ ਮੇਵੜੇ ਨੂੰ ਅਗੋਂ ਭੇਜ ਦਿਤਾ ਦਿਹੋ ਰਾਇ ਦੇ ਤਈਂ ਉਤਾਰ ਛੇਤੀ
ਕੱਲ੍ਹ ਕਰਾਂਗੇ ਮੇਲ ਕਰਤਾਰ ਸਿੰਘਾ ਦਿਤੀ ਮੇਵੜੇ ਨੇ ਜਾ ਕੇ ਸਾਰ ਛੇਤੀ

ਮਿਲਾਪ

ਦਿਨ ਦੂਸਰੇ ਹੋ ਤਯਾਰ ਆਇਆ ਸਜ ਰਿਹਾ ਸੀ ਸੋਹਣਾ ਦਰਬਾਰ ਅਗੇ
ਸਤਿਗੁਰੂ ਜੀ ਪਲੰਘ ਬਿਰਾਜ ਰਹੇ ਸਜ ਧਜ ਬੈਠੇ ਯੋਧੇ ਭਾਰ ਅਗੇ
ਮੁਠਾ ਚੌਰ ਹੋ ਰਿਹਾ ਸੀ ਸਿਰ ਉੱਪਰ ਖੜੇ ਮੇਵੜੇ ਤੇ ਕਾਰਦਾਰ ਅਗੇ
ਪਹਿਨੇ ਸ਼ਸਤਰ ਬਸਤਰ ਕੀਮਤੀ ਸਨ ਨਜ਼ਰ ਠਹਿਰਦੀ ਨਾ ਚਮਕਾਰ ਅਗੇ
ਭਾਰਾ ਕੱਦ ਤੇ ਪੂਰੇ ਜਵਾਨ ਗੁਰ ਜੀ ਖੜੀ ਲਛਮੀ ਸੀ ਤਾਬੇਦਾਰ ਅਗੇ
ਸਿਖ ਆ ਆ ਕੇ ਭੇਟਾ ਧਰ ਰਹੇ ਚੀਜ਼ਾਂ ਵਸਤਾਂ ਲਗੇ ਅਬਾਰ ਅਗੇ
ਰਾਇ ਜੋਧ ਤਾਂ ਵੇਖਕੇ ਦੰਗ ਹੋਇਆ ਨਜ਼ਰ ਠਹਿਰਨੀ ਹੋਈ ਦੁਸ਼ਵਾਰ ਅਗੇ
ਜੋਧਾ ਆਪ ਤੇ ਸੂਰਮੇ ਕਈ ਡਿਠੇ ਇਹਾ ਡਿੱਠਾ ਨਹੀਂ ਮੂਲ ਵਿਚਾਰ ਅਗੇ
ਜਿਹੜਾ ਰਖੇ ਸਮਾਨਤਾ ਗੁਰੂ ਜੀ ਦੀ ਨਜ਼ਰ ਪਿਆ ਨ ਕੋਈ ਸ਼ਾਨਦਾਰ ਅਗੇ
ਖੜਾ ਹੋ ਗਿਆ ਆਣ ਕਰਤਾਰ ਸਿੰਘਾ ਜਿਥੇ ਖੜੇ ਹੈਸਨ ਚੋਬਦਾਰ ਅਗੇ

ਤਥਾ

ਬਿਧੀ ਚੰਦ ਜਾਕੇ ਅਗੋਂ ਲੈ ਆਇਆ ਰਾਇ ਜੋਧ ਆ ਸੀਸ ਝੁਕਾਇਆ ਜੀ
ਚਰਨੀ ਸਤਿਗੁਰਾਂ ਦੀ ਮੱਥਾ ਰਖ ਕਰਕੇ ਵਡਾ ਸਿਦਕ ਪਯਾਰ ਜਤਾਇਆ ਜੀ
ਘੋੜਾ ਪੇਸ਼ ਕੀਤਾ, ਧਰੀ ਨਜ਼ਰ ਅਗੇ ਆਦਰ ਦੇਇਕੇ ਗੁਰਾਂ ਬੈਠਾਇਆ ਜੀ
ਸੁਖ ਸਾਂਦ ਪੁਛੀ ਵੱਡੀ ਮਿਹਰ ਕਰਕੇ ਜੋਧ ਕਰਕੇ ਦਰਸ ਹਰਖਾਇਆ ਜੀ
ਜੰਗਾਂ ਯੁਧਾਂ ਦੀਆਂ ਗੱਲਾਂ ਚਲ ਪਈਆਂ ਰਾਇ ਜੋਧ ਸੁਣਕੇ ਬਿਸਮਾਇਆ ਜੀ
ਵੇਖ ਸੂਰਮੇ ਸਜੇ ਸਜਾਇ ਸੋਹਣੇ ਮਾਨ ਆਪਣਾ ਉਸ ਗਵਾਇਆ ਜੀ
ਸਤਿਗੁਰਾਂ ਭੀ ਪੁਛਿਆ ਹਾਲ ਸਾਰਾ ਜੋਧ ਆਪਣਾ ਭੇਦ ਸੁਣਾਇਆ ਜੀ
ਵਧੀ ਬਹੁਤ ਪ੍ਰੀਤ ਕਰਤਾਰ ਸਿੰਘਾ ਜੋਧ ਸਿਦਕ ਪ੍ਰੇਮ ਵਧਾਇਆ ਜੀ

ਬੀਬੀ ਭਾਗਾਂ ਨੇ ਸਤਿਗੁਰਾਂ ਦੇ ਦਰਸਨ ਕਰਕੇ ਬੇਨਤੀ ਕਰਨੀ

ਉੱਠ ਗਿਆ ਦੀਵਾਨ ਤੇ ਵਿਹਲ ਪਾਕੇ ਭਾਗਾਂ ਭਾਗਵੰਤੀ ਆ ਦੀਦਾਰ ਕਰਦੀ
ਭੇਟਾ ਧਰ ਕਹਿੰਦੀ 'ਮੈਂ ਹਾਂ ਸਿਖ ਬੱਚੀ' ਚਰਨ ਚੁੰਮਦੀ ਬੜਾ ਪਯਾਰ ਕਰਦੀ
ਵਡੇ ਘਰ ਪੇਕੇ ਭਾਗ ਮੱਲ ਦੀ ਧੀ ਅਸੀਂ ਆਦਿ ਤੋਂ ਸਿਖ,ਉਹ ਜ਼ਾਹਰ ਕਰਦੀ
ਸੇਵਕ ਆਪਣੇ ਨੂੰ ਹੁਣ ਸਿਖ ਕਰ ਲੌ ਹੱਥ ਬੰਨ੍ਹ ਅਰਜਾਂ ਮਿੰਨਤਦਾਰ ਕਰਦੀ
ਸਿਖੀ ਸਿਦਕ ਭਰੀ ਪਤੀ ਆਪਣੇ ਦਾ ਪਿਛੇ ਆਪਣੇ ਉਹ ਬੇੜਾ ਪਾਰ ਕਰਦੀ
ਛੋਹ ਕੇ ਪਾਰਸ ਵਾਂਗ ਕਰਤਾਰ ਸਿੰਘਾ ਦੋਹਾਂ ਕੁਲਾਂ ਦਾ ਭਾਗਾਂ ਉਧਾਰ ਕਰਦੀ

ਸਤਿਗੁਰੂ ਜੀ ਨੇ ਬਖਸ਼ਸ਼ ਕਰਨੀ

ਰਾਇ ਜੋਧ ਤਾਈਂ ਚਰਨਾਮ੍ਰਿਤ ਦੇਇ ਗੁਰਾਂ ਆਖਯਾ ਤੇਰਾ ਅਹਿਸਾਨ ਬੀਬੀ
ਤੂੰ ਸੌਹਰਿਆਂ ਦੀ ਕੁਲ ਤਾਰ ਦਿਤੀ ਪਤੀ ਬੂਤ ਵਡੀ ਭਾਗਵਾਨ ਬੀਬੀ
ਰੂਪ ਧਰਾਂਗੇ ਦਸਵਾਂ ਜਿਸ ਵੇਲੇ ਓਦੋਂ ਤਕ ਵਧੂ ਖਾਨਦਾਨ ਬੀਬੀ
ਤੇਰੇ ਪੋਤਰੇ ਸਿਦਕੀ ਸਿਖ ਹੋਵਨ ਦਸਮ ਰੂਪ ਦੀ *ਸੇਵਾ ਕਮਾਨ ਬੀਬੀ
ਵਡਾ ਵਧੇ ਪ੍ਰਤਾਪ ਤੇ ਸਿਦਕ ਸਿਖੀ ਘਰ ਰਹੇ ਤੇਰਾ ਅਵਾਦਾਨ ਬੀਬੀ
ਸਤਿਗੁਰੂ ਦੇ ਘਰ ਕਰਤਾਰ ਸਿੰਘਾ ਸਭ ਸਿਖਾਂ ਦਾ ਹੀ ਸ਼ਾਨ ਮਾਨ ਬੀਬੀ

ਵਾਕ ਕਵੀ

ਜੰਗਲ ਦੇਸ ਸਤਿਗੁਰੂ ਜੀ ਜਾਇ ਬੈਠੇ ਕੱਠੇ ਕਰਦੇ ਜੰਗ ਸਾਮਾਨ ਸਾਰੇ
ਚਿਰ ਹੋ ਗਿਆ ਸੀ ਮੁਠ ਭੇੜ ਹੋਇਆਂ ਕਾਹਲੇ ਪੈ ਰਹੇ ਦਿਲੋਂ ਜਵਾਨ ਸਾਰੇ
ਰਾਇ ਜੋਧ ਨੂੰ ਭੀ ਚਾਉ ਚੜ੍ਹ ਰਹੇ ਸੁਣ ਪਿਛਲੇ ਹੋਇ ਘਮਸਾਨ ਸਾਰੇ
ਉਹ ਭੀ ਚਾਹਿ ਬਹਾਦਰੀ ਦਸਣੀ ਜੀ ਜੌਹਰ ਕਰਨੇ ਜਾਹਿਰ ਮੈਦਾਨ ਸਾਰੇ
ਬਾਦਸ਼ਾਹ ਨੇ ਫੇਰ ਨ ਫੌਜ ਚਾੜ੍ਹੀ ਜਰ ਲਏ ਹੋਏ ਨੁਕਸਾਨ ਸਾਰੇ
ਟਾਲ ਛੱਡਦਾ ਸਦਾ ਵਜੀਰ ਖਾਂ ਸੀ ਨਾਲੇ ਖਾਨ ਅਮੀਰ ਡਰ ਖਾਨ ਸਾਰੇ
ਸਮਾਂ ਲੰਘ ਗਿਆ ਬਿਨਾਂ ਜੰਗ ਕੀਤੇ ਤੇਗ ਖੜਕੇ, ਸੂਰਮੇ ਚਾਹਨ ਸਾਰੇ
ਗੁਰੂ ਕਰਨ ਜੋ ਚਾਹਨ ਕਰਤਾਰ ਸਿੰਘਾ ਆਪੇ ਕਰਦੇ ਰਚਨ ਰਚਾਨ ਸਾਰੇ

ਪਛਮ ਦੇਸ ਦੀ ਸੰਗਤ ਨੇ ਆਉਣਾ

ਇਹਨੀਂ ਦਿਨੀਂ ਹੀ ਕਾਬਲ,ਪਸ਼ੌਰ, ਗਜਨੀ ਅਤੇ ਬਲਖ ਬੁਖਾਰਯੋਂ ਜਾਨ ਭਾਈ
ਸੰਗਤ ਹੋ ਕੱਠੀ ਆਈ ਦਰਸ਼ਨਾਂ ਨੂੰ ਕਾਰ ਭੇਟ ਲੈ ਬਹੁਤ ਸਾਮਾਨ ਭਾਈ
ਕਈ ਸੌ ਰਲੇ ਮਰਦ ਤੀਵੀਆਂ ਉਹ ਬਾਲ ਬਚੇ ਤੇ ਬੁਢੇ ਜਵਾਨ ਭਾਈ

* ਇਹ ਪ੍ਰਸੰਗ ਵੇਖਣ ਲਈ ਦੇਖੋ ਸ੍ਰੀ ਦੁਸ਼ਟ ਦਮਨ ਪ੍ਰਕਾਸ਼ ਗਰਬ ਜੋ ਬੜੀ ਮਿਹਨਤ ਨਾਲ ਤਯਾਰ ਕੀਤਾ। (ਦਾਸ ਕਰਤਾ)

ਅੰਮ੍ਰਿਤਸਰੋਂ ਸੁਣਿਆਂ ਗੁਰੂ ਮਾਲਵੇ ਗਏ ਟੁਰੇ ਓਧਰੇ ਧਰ ਧਿਆਨ ਭਾਈ
ਤਰਨ ਤਾਰਨ, ਖਡੂਰ ਤੇ ਗੋਇੰਦਵਾਲੋਂ ਲੰਘ ਵਲ ਡਰੋਲੀ ਦੇ ਜਾਨ ਭਾਈ
ਰਸਤੇ ਵਿਚ ਸੁਣਿਆਂ ਗੁਰੂ ਨਹੀਂ ਓਥੇ ਹੈਨ ਰੂੱਪੇਆਣੇ ਇਹ ਪਛਾਨ ਭਾਈ
ਓਸੇ ਪਾਸੇ ਨੂੰ ਘੱਤ ਵਹੀਰ ਟੁਰ ਪਏ ਕਰਦੇ ਕੀਰਤਨ ਜਾਣ ਭਗਵਾਨ ਭਾਈ
ਪਹੁੰਚ ਗਏ ਨੇੜੇ ਕਰਤਾਰ ਸਿੰਘਾ ਖਬਰ ਗੁਰਾਂ ਦੇ ਤਈਂ ਪੁਚਾਨ ਭਾਈ

ਤਥਾ

ਸਤਿਗੁਰਾਂ ਭੇਜੇ ਮੋਹਿਤਬਰ ਅਗੇ ਸ਼ਬਦ ਪੜ੍ਹਦੇ ਨਾਲ ਲੈ ਆਵੰਦੇ ਨੇ
ਥੋੜੀ ਦੂਰ ਤੇ ਡੇਰੇ ਲਵਾਇ ਦਿਤੇ ਲੋੜਵੰਦੀਆਂ ਚੀਜ਼ਾਂ ਪੁਚਾਵੰਦੇ ਨੇ
ਖਾ ਪੀ ਕੇ ਲਾਹਿਆ ਥਕੇਵਿਆਂ ਨੂੰ ਕਾਹਲੇ, ਦਰਸ਼ਨਾਂ ਦੇ ਤਈਂ ਚਾਹਵੰਦੇ ਨੇ
ਦਿਨ ਦੂਸਰੇ ਉਠ ਕਰਤਾਰ ਸਿੰਘਾ ਸਤਿਗੁਰੂ ਜੀ ਦੇ ਦਰਸ ਪਾਵੰਦੇ ਨੇ

ਤਥਾ

ਵੇਖ ਸ਼ਾਨ ਦੀਵਾਨ ਸਤਿਗੁਰੂ ਜੀ ਦਾ ਉਹ ਪੱਛਮੀ ਲੋਕ ਹੈਰਾਨ ਹੋ ਗਏ
ਸਜ ਧਜ ਤੇ ਤੇਜ ਪ੍ਰਤਾਪ ਉਤੋਂ ਉਹ ਤਾਂ ਵੇਖਦੇ ਸਾਰ ਕੁਰਬਾਨ ਹੋ ਗਏ
ਜੋ ਸੁਣਦੇ ਸਨ ਓਦੂੰ ਵਧ ਡਿਠਾ ਨੈਨ ਚੰਦ ਚਕੋਰ ਸਾਮਾਨ ਹੋ ਗਏ
ਇਹੋ ਜਿਹਾ ਨਾ ਵੇਖਿਆ ਰੂਪ ਅਗੇ ਖੁਸ਼ੀ ਦਿਲਾਂ ਤੋਂ ਬਾਹਰ ਬਿਆਨ ਹੋ ਗਏ
ਦਿਲਾਂ ਵਿਚ ਆਖਣਆਉਨਾ ਸਫਲ ਹੋਇਆ ਜਨਮਸਫਲੇ ਵਿਚਜਹਾਨ ਹੋ ਗਏ
ਵੇਖ ਨੂਰ ਜਹੂਰ ਕਰਤਾਰ ਸਿੰਘਾ ਮਸਤ ਦਿਲਾਂ ਦੇ ਵਿਚ ਪਛਾਨ ਹੋ ਗਏ

ਤਥਾ

ਨਕਦ, ਘੋੜੇ ਹਥਿਆਰ ਤੇ ਜ਼ਰੀ ਜੇਵਰ ਹੋਰ ਮੇਵਿਆਂ ਦੇ ਲਏ ਭਾਰ ਬਹੁਤੇ
ਬਖਤ ਮੱਲ ਤਾਰਾ ਚੰਦ ਅਤੇ ਸਾਵਲ ਦਿਆਲੇ ਜਹੇ ਮਸੰਦ ਹੁਸ਼ਯਾਰ ਬਹੁਤੇ
ਵਾਰੋ ਵਾਰੀ ਲਿਆਇ ਟਿਕਾਇ ਮਥੇ ਦਿਤੇ ਮਾਇਆ ਦੇ ਲਾ ਅੰਬਾਰ ਬਹੁਤੇ
ਵੇਖ ਸਿਦਕ ਪਰੇਮ ਕਰਤਾਰ ਸਿੰਘਾ ਹੋਇ ਖੁਸ਼ ਸਤਿਗੁਰੂ ਦਾਤਾਰ ਬਹੁਤੇ

ਕ੍ਰੋੜੀ ਮੱਲ ਸੌਦਾਗਰ

ਕਰੋੜੀ ਮਲ ਸੌਦਾਗਰ ਵਿਚ ਓਹਨਾਂ ਮੱਥਾ ਟੇਕ ਰੁੰਨਾ ਜ਼ਾਰੋਜ਼ਾਰ ਸੁਣ ਲੈ
ਕਹਿੰਦਾ ਗੁਰੂ ਜੀ ਮੁਝ ਤੇ ਕਹਿਰ ਹੋਇਆ ਮੇਰੀ ਦੁਖੀ ਦੀ ਆਪ ਪੁਕਾਰ ਸੁਣ ਲੈ
ਜੋੜੀ ਘੋੜਿਆਂ ਦੀ ਵੱਡੇ ਮੁੱਲ ਦੀ ਮੈਂ ਤੁਰਕਿਸਤਾਨ ਤੋਂ ਲਈ ਵਿਚਾਰ ਸੁਣ ਲੈ
ਓਹਨਾਂ ਨਾਲ ਦੀ ਲਭਣੀ ਬੜੀ ਮੁਸ਼ਕਲ ਜੋੜੀ, ਫਿਰਕੇ ਵਿਚ ਸੰਸਾਰ ਸੁਣ ਲੈ
ਓਹ ਮੈਂ ਆਪਦੇ ਵਾਸਤੇ ਲਿਆਇਆਸਾਂ ਆਸਾ ਪੂਰੀ ਨ ਹੋਈ ਦਾਤਾਰ ਸੁਣ ਲੈ
ਲਈ ਸੂਬੇ ਲਾਹੌਰ ਨੇ ਖੋਹ ਜ਼ੋਰਾ ਮੈਂ ਹੋਇਆ ਬੁਰਾ ਦੁਖਿਆਰ ਸੁਣ ਲੈ

ਮੇਰੀ ਪੇਸ਼ ਨ ਜਾਂਵਦੀ ਕੁਝ ਓਥੇ ਹਾਕਮ ਜ਼ਾਲਮ ਹੋਇ ਬੁਰਿਆਰ ਸੁਣ ਲੌ
ਜ਼ੁਲਮ ਪਰਜਾ ਤੇ ਕਰਨ ਕਰਤਾਰ ਸਿੰਘਾ ਜੜ੍ਹਾ ਆਪ ਪੁੱਟੂ ਕਰਤਾਰ ਸੁਣ ਲੌ

ਸਤਿਗੁਰੂ ਜੀ ਨੇ ਸੁਣ ਕੇ ਬਹੁਤ ਗੁਸਾ ਕਰਨਾ

ਇਹ ਗਲ ਸੌਦਾਗਰ ਤੋਂ ਸੁਣਦਿਆਂ ਜੀ ਅੱਖਾਂ ਲਾਲ ਕਰਕੇ ਕ੍ਰੋਧਵਾਨ ਹੋ ਗਏ
ਹਥ ਤੇਗ ਦੀ ਮੁਠ ਨੂੰ ਪਾਇ ਕਰਕੇ ਬੀਰ ਰਸ ਦਾ ਰੂਪ ਪਛਾਨ ਹੋ ਗਏ
ਉੱਚੀ ਆਖਦੇ ਯੋਗ ਸਜ਼ਾ ਦੇ ਨੇ ਅੰਨੇ ਹਾਕਿਮ ਵਿਚ ਗ਼ੁਮਾਨ ਹੋ ਗਏ
ਵਾੜ ਹੋ ਕੇ ਖੇਤ ਨੂੰ ਖਾਣ ਲਗੇ ਫਰਜ਼ ਭੁਲ ਕੇ ਤੇ ਬੇਈਮਾਨ ਹੋ ਗਏ
ਚਾਲੇ ਫੜੇ ਨੇ ਡਾਕੂ ਲੁਟੇਰਿਆਂ ਦੇ ਧੜੇਬਾਜ਼ ਪੱਖੀ ਹੁਕਮਰਾਨ ਹੋ ਗਏ
ਸ਼ਾਹੀ ਜਾਇਗੀ ਗਰਕ ਕਰਤਾਰ ਸਿੰਘਾ ਇਹ ਚੁਗੱਤੇ ਕੁਪੱਤੇ ਮਹਾਨ ਹੋ ਗਏ

ਸਿਖ ਨੂੰ ਧੀਰਜ

ਤੇਰੀ ਘਾਲ ਪਈ ਥਾਇੰ ਗੁਰੂ ਘਰ ਆ ਤੇਰੀ ਭੇਟ ਹਜ਼ਾਰ ਮਨਜ਼ੂਰ ਹੋ ਗਈ
ਘੋੜੇ ਏਥੇ ਹੀ ਅਸੀਂ ਮੰਗਵਾ ਲਾਂਗੇ ਕੁਝ ਦਿਨਾਂ ਦੀ ਦੇਰੀ ਜਰੂਰ ਹੋ ਗਈ
ਸਿਖੀ ਸਿਦਕ ਤੇਰਾ ਸਦਾ ਰਹੇ ਬਣਿਆਂ ਗਮੀ ਸਿੱਖਦੀ ਸਾਰੀ ਕਾਫ਼ੂਰ ਹੋ ਗਈ
ਹੋਈ ਸੰਗਤ ਖੁਸ਼ ਕਰਤਾਰ ਸਿੰਘਾ ਸਾਰੀ ਚਿੰਤਾ ਦਿਲ ਦੀ ਦੂਰ ਹੋ ਗਈ

ਵਾਕ ਕਵੀ

ਸਭ ਸੰਗਤਾਂ ਤਈਂ ਨਿਹਾਲ ਕੀਤਾ ਆਸਾ ਪੂਰੀਆਂ ਗੁਰਾਂ ਕਰਾਈਆਂ ਜੀ
ਅੱਠ ਦਿਨ ਰਹੀ ਸੰਗਤ ਓਸ ਥਾਂ ਹੀ ਚੀਜਾਂ ਵਸਤਾਂ ਸਿਖਾਂ ਪੁਚਾਈਆਂ ਜੀ
ਇਰਦ ਗਿਰਦ ਦਿਆਂ ਪਿੰਡਾਂ ਵਿਚੋਂ ਆ ਆ, ਟੋਲੇ ਬੰਨ੍ਹਕੇ ਮਾਈਆਂ ਭਾਈਆ ਜੀ
ਸੇਵਾ ਸੰਗਤ ਦੀ ਕੀਤੀ ਬਹੁਤ ਭਾਰੀ ਦੁਧ ਦਹੀਂ ਝਲਾਰਾਂ ਵਗਾਈਆਂ ਜੀ
ਸਿਖੀ ਪਿਆਰ ਦਾ ਦਿਤਾ ਸਬੂਤ ਭਾਰਾ ਕਿਸੇ ਤਰ੍ਹਾਂ ਨ ਥੁੜਾਂ ਰਖਾਈਆਂ ਜੀ
ਗਈ ਸੰਗਤ ਪਿਛ੍ਹਾਂ ਕਰਤਾਰ ਸਿੰਘਾ ਪਾ ਖੁਸ਼ੀਆਂ ਦੂਣ ਸਵਾਈਆਂ ਜੀ

ਭਾਈ ਰੂਪੇ ਤੇ ਮਿਹਰ

ਇਕ ਦਿਨ ਭਾਈ ਬਿਧੀ ਚੰਦ ਤਾਈਂ ਕਹਿੰਦੇ, ਰੂਪੇ ਨੇ ਸੇਵ ਕਮਾਈ ਵਡੀ
ਗੁਰੂ ਘਰੋਂ ਦਵਾਈਏ ਕੁਝ ਇਹਨੂੰ ਮਿਹਰ ਚਿਤ ਦਾਤਾਰ ਦੇ ਆਈ ਵਡੀ
ਇਹ ਭਾਈ ਰੂਪਾ, ਰੂਪ ਬਹੁਤ ਉੱਜਲ ਵੇਖੀ ਚਿੱਤ ਦੀ ਓਹਦੀ ਸਫਾਈ ਵਡੀ
ਏਸ ਦੇਸ ਦੀ ਮੰਜੀ ਕਰਤਾਰ ਸਿੰਘਾ ਇਹਨੂੰ ਦੇਵੀਏ ਇਹ ਵਡਿਆਈ ਵਡੀ

ਭਾਈ ਰੂਪੇ ਨੂੰ ਮਾਲਵੇ ਦਾ ੦ਮਹਤ ਬਨਾਣਾ

ਭਰੇ ਵਿਚ ਦੀਵਾਨ ਦੇ ਸੱਦ ਰੂਪਾ ਹੱਥੀਂ ਆਪਣੀ ਮੰਜੀ ਬੈਠਾਇਆ ਜੀ

---

੦ ਇਹ ਡੇਰੇਦਾਰ ਮਹੰਤ ਨ ਸਮਝਣਾ "ਮਹੰਤ" ਗੁਰ ਸਿਖੀ ਦਾ ਪ੍ਰਚਾਰ ਕਰਨ ਵਾਲਾ ਮੁਖੀਆ।

ਕਹਿਆ ਰੂਪਿਆ ਸਿਖੀ ਦੀ ਸੇਵ ਬਦਲੇ ਤੇਰੇ ਤਾਈਂ ਮਹੰਤ ਬਨਾਇਆ ਜੀ
ਏਸ ਦੇਸ ਵਧਾਉਣੀ ਤੂੰ ਸਿਖੀ ਤੇਰੇ ਕੰਮ ਸਪੁਰਦ ਕਰਾਇਆ ਜੀ
ਸਦਾ ਦੇਗ ਚਲਾਉਣੀ ਸੇਵ ਕਰਨੀ ਇਹ ਕੰਮ ਤੇਰੇ ਜ਼ੁੰਮੇ ਲਾਇਆ ਜੀ
ਰੂਪੇ ਆਖਿਆ,ਸਤਿਗੁਰੋ ਟਹਿਲੀਆ ਮੈਂ ਏਸਯੋਗ ਨਹੀਂ ਹਾਂ ਘਿਘਿਆਇਆ ਜੀ
ਗੁਰਾਂ ਆਖਿਆ ਬਚਨ ਅਮੋੜ ਸਾਡਾ ਗੱਫਾਂ ਲੈ ਲੈ, ਧੁਰੋਂ ਜੋ ਆਇਆ ਜੀ
ਨੀਚੋਂ ਊਚ ਕੀਤਾ ਮੇਰੇ ਸਤਿਗੁਰੂ ਨੇ ਨੀਵੇਂ ਡਿਗੇ ਨੂੰ ਸਿਖਰ ਚੜ੍ਹਾਇਆ ਜੀ
ਰੂਪਾ ਤਰ ਗਿਆ ਆਪ ਕਰਤਾਰ ਸਿੰਘਾ ਨਾਲੇ ਕੁਲਾਂ ਦੇ ਤਈਂ ਤਰਾਇਆ ਜੀ

ਸਤਿਗੁਰਾਂ ਦੇ ਬਚਨ

ਗੁਰਾਂ ਆਖਯਾ ਰੂਪਿਆ ਜਦੋਂ ਤੋੜੀ ਤੇਰਾ ਬੰਸ ਇਉਂ ਸਿਦਕ ਰਖਾਇਗਾ ਜੀ
ਆਇ ਸਿਖ ਦੀ ਕਰੇਗਾ ਟਹਿਲ ਸੇਵਾ ਅਤੇ ਦੇਗ ਦੇ ਤਈਂ ਚਲਾਇਗਾ ਜੀ
ਓਦੋਂ ਤਕ ਰਹੇਗਾ ਗੁਰੂ ਰਾਖਾ ਸਭੇ ਬਰਕਤਾਂ ਆਪ ਵਧਾਇਗਾ ਜੀ
ਪੂਜਾ ਸ਼ਸਤਰਾਂ ਦੀ ਕਰਦੇ ਰਹਿਨਗੇ ਜੇ ਵਰ, ਸਰਾਪ ਨ ਬਿਰਥਾ ਜਾਇਗਾ ਜੀ
ਜਦੋਂ ਦੇਗ ਚਲਾਵਨੀ ਛੱਡ ਦਿਤੀ ਤੇ ਬੇਅਦਬੀ ਸ਼ਸਤਰਾਂ ਚਾਹਿਗਾ ਜੀ
ਓਦੋਂ ਸਭ ਪ੍ਰਤਾਪ ਹੋ ਨਸ਼ਟ ਜਾਊ ਸ਼ਾਨ ਮਾਨ ਸਭ ਬੰਸ ਗਵਾਇਗਾ ਜੀ
ਫੇਰ ਵਿਚ ਤ੍ਰਖਾਣਾਂ, ਤ੍ਰਖਾਣ ਬਣ ਕੇ ਮਜ਼ਦੂਰੀਓਂ ਝਟ ਲੰਘਾਇਗਾ ਜੀ
ਕੀਤੀ ਸੇਵਾ ਦਾ ਫਲ ਕਰਤਾਰ ਸਿੰਘਾ ਚਿਰ ਤੋੜੀ ਆਨੰਦ ਭੁਗਤਾਇ ਗਾ ਜੀ

ਵਾਕ ਕਵੀ

ਭਾਈ ਰੂਪੇ ਦਾ ਵਧਿਆ ਬੰਸ ਭਾਰਾ ਵਿਚ ਮਾਲਵੇ ਦੇ ਚੰਗਾ ਮਾਨ ਹੋਇਆ
ਲੋਕ ਹੁਣ ਤੋੜੀ ਸੇਵਾ ਅਦਬ ਕਰਦੇ ਮਸ਼ਹੂਰ ਚੰਗਾ ਖਾਨਦਾਨ ਹੋਇਆ
ਅਦਬ ਕਰਨ ਰਿਆਸਤਾਂ ਸਾਰੀਆਂ ਜੀ ਬਹੁਤ ਧਨ ਪਦਾਰਥ ਆਨ ਹੋਇਆ
ਛੋਟੀ ਜਹੀ ਰਿਆਸਤ ਬਾਗੜੀਆਂ, ਹੈ ਰੂਪੇ ਦਾ ਖੜਾ ਨਿਸ਼ਾਨ ਹੋਇਆ
ਸੇਵਾਦਾਰ ਗੁਰ ਘਰ ਦੇ ਚਲੇ ਆਉਂਦੇ ਇਕਬਾਲ ਮਹਾਨ ਪਛਾਨ ਹੋਇਆ
ਬਖਸ਼ੀ ਗੁਰਾਂ ਨੇ ਦਾਤ ਕਰਤਾਰ ਸਿੰਘਾ ਖੋਹੇ ਕੌਣ, ਐਸਾ ਬਲਵਾਨ ਹੋਇਆ

# * ਭਾਈ ਬਿਧੀ ਚੰਦ ਨੇ *

## ਘੋੜੇ ਲਿਆਉਣ ਵਾਸਤੇ ਤਯਾਰ ਹੋਣਾ

ਇਕ ਦਿਨ ਬੁਲਾਇਕੇ ਬਿਧੀਏ ਨੂੰ ਗੁਰਾਂ ਆਖਿਆ ਕਮਰ ਕਸਾਇ ਭਾਈ
ਘੋੜੇ ਅਸਾਂ ਦੇ ਵਾਸਤੇ ਆਇ ਦੂਰੋਂ ਸੂਬੇ ਲਏ ਲਾਹੌਰ ਖੁਹਾਇ ਭਾਈ

ਬੱਧੇ ਵਿਚ ਅਸਤਬਲ ਉਹ ਬਾਦਸ਼ਾਹ ਦੇ ਰਹੇ ਉਸਦਾ ਸ਼ਾਨ ਵਧਾਇ ਭਾਈ
ਓਥੇ ਪਹੁੰਚ ਨ ਕਿਸੇ ਦੀ ਹਾਈਂ ਮਾਈਂ ਰਾਖੇ ਸੈਂਕੜੇ ਰਹਿਣ ਸਦਾਇ ਭਾਈ
ਉੱਚਾ ਕੋਟ ਲਾਹੌਰ ਦੇ ਕਿਲ੍ਹੇ ਦਾ ਏ ਟੱਪ, ਕੌਣ ਸਕੇ ਅੰਦਰ ਜਾਇ ਭਾਈ
ਪਹਿਰੇਦਾਰ ਰਹਿੰਦੇ ਖੜੇ ਦਰਾ ਅਗੇ ਕਿਸ ਰਾਸਤੇ ਕੋਈ ਲੰਘਾਇ ਭਾਈ
ਉਹ ਘੋੜੇ ਜ਼ਰੂਰ ਲੈ ਆਵਣੇ ਨੇ ਕਿਸੇ ਤਰਾਂ ਕੋਈ ਦਾਉ ਲਗਾਇ ਭਾਈ
ਜੰਗ ਕੀਤਿਆਂ ਓਹਨਾਂ ਦਾ ਮਿਲਣ ਔਖਾ, ਹੈ ਮੁਸ਼ਕਲ ਕੌਣ ਲਿਆਇ ਭਾਈ
ਤੇਰੇ ਬਿਨਾਂ ਸਮਰੱਥ ਨ ਹੋਰ ਕੋਈ ਇਹ ਕੰਮ ਜੋ ਸਿਰੇ ਚੜਾਇ ਭਾਈ
ਤੂੰਹੇਂ ਜਾਹ, ਲਿਆ ਕਰਤਾਰ ਸਿੰਘਾ ਗੁਰੂ ਘਰ ਤੋਂ ਖੁਸ਼ੀਆ ਪਾਇ ਭਾਈ

ਬਿਧੀ ਚੰਦ

ਸਭ ਬਰਕਤਾਂ ਆਪ ਦੇ ਹਥ ਅੰਦਰ ਜੋ ਚਾਹੁ ਸੋ ਕਰੇ ਕਰਵਾਉ ਗੁਰ ਜੀ
ਨਿਕੀ ਕੀੜੀ ਤਾਈਂ ਬਲ ਬਖਸ਼ ਕਰਕੇ ਗਜਰਾਜ ਦੇ ਤਈਂ ਕੁਹਾਉ ਗੁਰ ਜੀ
ਸ਼ੇਰ ਗਿੱਦੜਾਂ ਤੋਂ ਮਰਵਾਇ ਦੇਵੋ ਬਾਜ਼ ਚਿੜੀਆਂ ਤੋਂ ਤੁੜਵਾਉ ਗੁਰ ਜੀ
ਬਾਦਸ਼ਾਹਾਂ ਨੂੰ ਖਾਕ ਮਿਲਾਇ ਦੇਵੋ ਸਿਰ ਘਾਹੀਆਂ ਛੱਤਰ ਝੁਲਵਾਉ ਗੁਰ ਜੀ
ਇਹ ਮਾਮੂਲੀ ਲਾਹੌਰ ਦਾ ਕਿਲ੍ਹਾ ਕੀਹ ਏ ਜਮਰਾਜ ਦੇ ਫੰਧ ਕਟਾਉ ਗੁਰ ਜੀ
ਤੁਸੀਂ ਚਾਹੋ ਤਾਂ ਸੂਰਜ ਦੇ ਰਥ ਅਗੋਂ ਘੋੜੇ ਧਰਤ ਉਤੇ ਮੰਗਵਾਉ ਗੁਰ ਜੀ
ਤੁਹਾਡੇ ਆਸਰੇ ਹੋਵਣੇ ਕੰਮ ਸਾਰੇ ਐਵੇਂ ਦਾਸ ਦੇ ਤਈਂ ਵਡਿਆਉ ਗੁਰ ਜੀ
ਮੈਂ ਤਾਂ ਟਹਿਲੀਆ ਹਾਂ ਕਰਤਾਰ ਸਿੰਘਾ ਕਰਾਂ ਕਾਰ ਜਿਹੜੀ ਫੁਰਮਾਉ ਗੁਰ ਜੀ

ਬਿਧੀ ਚੰਦ ਦੇ ਲਾਹੌਰ ਨੂੰ ਰਵਾਨਾ ਹੋਣਾ

ਪਾਕੇ ਆਗਜ਼ਾ ਸਤਿਗੁਰਾਂ ਪੂਰਿਆਂ ਦੀ ਚਰਨੀ ਲਗਕੇ ਬਿਨੈ ਸੁਨਾਵੰਦਾ ਏ
ਵਾਟ ਘਾਟ ਸਹਾਇਤਾ ਤੁਸਾਂ ਕਰਨੀ ਵਡੇ ਕੰਮ ਨੂੰ ਟਹਿਲੀਆ ਜਾਵੰਦਾ ਏ
ਚਾਰ ਦਿਨ ਰਹਿੰਦਾ ਬਾਕੀ *ਭਾਦਰੋਂ ਸੀ ਬਿਧੀ ਚੰਦ ਲਾਹੌਰ ਨੂੰ ਧਾਵੰਦਾ ਏ
ਪੰਧ ਮਾਰ ਲਾਹੌਰ ਦੇ ਵਿਚ ਵੜਿਆ ਭਾਈ ਜੀਉਣ ਦਾ ਘਰ ਪੁਛਾਵੰਦਾ ਏ
ਸਿਖ ਸਿਖ ਨੂੰ ਵੇਖ ਆਨੰਦ ਹੋਇਆ ਆਦਰ ਦੇਇਕੇ ਪਲੰਘ ਬੈਠਾਵੰਦਾ ਏ
ਅਗੇ ਜਾਣੂੰ ਹੈਸੀ ਬਿਧੀਚੰਦ ਜੀ ਦਾ ਸਭ ਹਾਲ ਅਹਿਵਾਲ ਪੁਛਾਵੰਦਾ ਏ
ਸੇਵਾ ਬਹੁਤ ਕੀਤੀ ਜਿੰਨੀ ਪੁਜ ਸਕੀ ਬਿਧੀ ਚੰਦ ਥਕੇਵੇਂ ਨੂੰ ਲਾਹਵੰਦਾ ਏ
ਜਿਸ ਕੰਮ ਨੂੰ ਆਇਆ ਕਰਤਾਰ ਸਿੰਘਾ ਤੋੜ ਉਸਨੂੰ ਚਾੜ੍ਹਨਾ ਚਾਹਵੰਦਾ ਏ

*੧੬੮੬ ਦਾ।

ਭਾਈ ਬਿਧੀ ਚੰਦ ਨੇ ਘਸਿਆਰੇ ਦਾ ਰੂਪ ਧਾਰਕੇ ਘਾਹ ਖੋਤ ਕੇ ਲਿਆਉਣਾ

ਇਕ ਦਿਨ ਦੁਪਹਿਰ ਨੂੰ ਉਠ ਕਰਕੇ ਘਸਿਆਰੇ ਦਾ ਰੂਪ ਬਨਾਇਆ ਜੀ
ਗਿਲਤੀ ਭੂਰੇ ਦੀ ਤੰਗੜੀ ਹਥ ਫੜ ਲਈ ਅਤੇ ਖੁਰਪਾ ਨਾਲ ਉਠਾਇਆ ਜੀ
ਸਤਿਨਾਮੁ ਸ੍ਰੀ ਵਾਹਿਗੁਰੂ ਆਖ ਮੂੰਹੋਂ ਸਤਿਗੁਰਾਂ ਦਾ ਧਿਆਨ ਲਗਾਇਆ ਜੀ
ਕਿਲ੍ਹੇ ਅਗੋਂ ਦੀ ਰਾਵੀ ਨੂੰ ਲੰਘ ਕਰਕੇ ਜੰਗਲ ਵਿਚ ਧਿਆਨ ਦੁੜਾਇਆ ਜੀ
ਸੋਹਣਾ ਘਾਸ ਖੱਬਲ, ਹਰੀਆਂ ਤਿੜ੍ਹਾਂਵਾਲਾ ਜਿਸਥਾਂ ਕਿਤੋਂ ਨਜ਼ਰਆਇਆ ਜੀ
ਖੋਤ ਖੋਤ ਕੇ ਬੰਨ ਲਈ ਪੰਡ ਚੰਗੀ ਲੋਢੇ ਪਹਿਰ ਪਿਛਾਂਹ ਨੂੰ ਧਾਇਆ ਜੀ
ਜਿਥੇ ਕਿਲ੍ਹੇ ਅਗੇ ਘਾਹੀ ਘਾਹ ਵੇਚਣ ਹੋਕਾ ਭਾਈ ਜੀ ਆਣ ਸੁਨਾਇਆ ਜੀ
ਏਨੇ ਵਿਰ ਨੂੰ *ਸੌਂਧੇ ਖਾਂ ਆਇ ਗਿਆ ਘਾਹ ਵੇਖ ਸੋਹਣਾ ਲਲਚਾਇਆ ਜੀ
ਕਹਿੰਦਾ, ਓਇ ਘਾਹੀਆ ਦੱਸ ਕੀਹ ਲੈਣਾ ਤੂੰ ਘਾਹ ਅਚਰਜ ਲਿਆਇਆ ਜੀ
ਕਰ ਮੁਲ ਸ਼ਿਤਾਬ ਕਰਤਾਰ ਸਿੰਘਾ ਪਾਸ ਆਪਣੇ ਓਸ ਬੁਲਾਇਆ ਜੀ

ਭਾਈ ਬਿਧੀ ਚੰਦ

ਜੋ ਮਰਜੀ ਖਾਨ ਜੀ ਦੇਇ ਦੇਣਾ ਮੂੰਹੋਂ ਕਰਨਾ ਘਾਹ ਦਾ ਮੁਲ ਕੀਹ ਏ
ਸਚੇ ਪਾਤਸ਼ਾਹ ਦੇ ਖਾਣਾ ਘੋੜਿਆ ਨੇ ਮੈਨੂੰ ਹੋਰ ਖੁਸ਼ੀ ਏਹਦੇ ਤੁੱਲ ਕੀਹ ਏ
ਸਚੇ ਪਾਤਸ਼ਾਹ ਦੀ ਟਹਿਲੋਂ ਮੁਲ ਮੰਗਾਂ ਏਡੀ ਹੋਰ ਕਰਨੀ ਫੇਰ ਭੁਲ ਕੀਹ ਏ
ਜਿਥੇ ਕਹੋ, ਸੁਟ ਆਵਾਂ ਕਰਤਾਰ ਸਿੰਘਾ ਮੇਰੇ ਪੱਲਯੋਂ ਜਾਵਣਾ ਖੁਲ੍ਹ ਕੀਹ ਏ

ਸੌਂਧੇ ਖਾਂ ਨੇ ਬਿਧੀ ਚੰਦ ਨੂੰ ਕਿਲ੍ਹੇ ਵਿਚ ਲੈ ਜਾਣਾ

ਮਾਇਆ ਗੁਰਾਂ ਦੀ ਵਰਤ ਗਈ ਓਸ ਵੇਲੇ ਸੌਂਧੇ ਖਾਂ ਸਭ ਅਕਲ ਗੁਵਾਵੰਦਾ ਏ
ਬਿਧੀ ਚੰਦ ਨੂੰ ਲੈ ਗਿਆ ਕਿਲ੍ਹੇ ਅੰਦਰ ਘਾਹ ਜਾਇ ਤਬੇਲੇ ਸੁਟਾਵੰਦਾ ਏ
ਜਿਥੇ ਬੱਧੇ ਦਿਲਬਾਗ, ਗੁਲਬਾਗ ਦੋਵੇਂ, ਉਹ ਜਗ੍ਹਾ ਉਸ ਤਈਂ ਦਿਖਾਵੰਦਾ ਏ
ਕਹਿੰਦਾ ਇਹਨਾਂ ਨੂੰ ਝਾੜ ਕੇ ਘਾਹ ਪਾ ਦਿਹ ਭਾਈ ਵੇਖ ਹੈਰਾਨ ਹੋ ਜਾਵੰਦਾ ਏ
ਇਹੋ ਜਹੀ ਜੋੜੀ ਡਿੱਠੀ ਕਦੇ ਨ ਸੀ ਧੰਨ ਵਾਹਿਗੁਰੂ ਮੂੰਹੋਂ ਸੁਨਾਵੰਦਾ ਏ
ਦਿਲੋਂ ਕਹੇ, ਇਹ ਲਾਇਕ ਹਨ ਗੁਰੂ ਜੀ ਦੇ ਘਾਹ ਝਾੜਦਾ ਨਜ਼ਰ ਦੁੜਾਵੰਦਾ ਏ
ਤਿੜ੍ਹ ਤਿੜ੍ਹ ਕੀਤੀ ਬੈਠ ਸਾਫ ਓਥੇ ਵੰਡ ਦੋਹਾਂ ਅਗੇ ਫੇਰ ਪਾਵੰਦਾ ਏ
ਇਹ ਲਾਇਕ ਜੋੜੀ ਸਚੇ ਪਾਤਸ਼ਾਹ ਦੇ ਮਾਰ ਥਾਪੀਆਂ ਮੂੰਹੋਂ ਅਲਾਵੰਦਾ ਏ
ਸੌਂਧੇ ਖਾਂ ਨੇ ਇਕ ਰੁਪਿਆ ਦਿਤਾ ਨਾਲ ਖੁਸ਼ੀ ਦੇ ਇਉਂ ਫੁਰਮਾਵੰਦਾ ਏ
ਏਸੇ ਤਰਾਂ ਦਾ ਘਾਹ ਕਰਤਾਰ ਸਿੰਘਾ ਰੋਜ ਲਿਆਵਿਆ ਕਰ ਜਤਾਵੰਦਾ ਏ

*ਸੌਂਧੇ ਖਾਂ ਘੋੜਿਆਂ ਦੇ ਸਾਹੀ ਅਸਤਬਲ ਦਾ ਦਰੋਗਾ ਸੀ।

ਵਾਕ ਕਵੀ

ਬਿਧੀ ਚੰਦ ਹੋਰੀ ਇਹੋ ਚਾਹਵੰਦੇ ਸਨ ਦਿਤੀ ਸਤਿਗੁਰਾਂ ਬਿਧੀ ਬਨਾਇ ਓਹੋ
ਘਾਸ ਚੁਣਵਾਂ ਢੂੰਡ ਲੈ ਰੋਜ਼ ਆਵੇ ਬੂਹੇ ਅਗੋਂ ਦਾਰੋਗਾ ਲੈ ਜਾਇ ਓਹੋ
ਕੁਝ ਦਿਨਾਂ ਪਿਛੋਂ ਕਹਿਕੇ ਬਾਦਸ਼ਾਹ ਨੂੰ ਧੱਕਾ ਨੌਕਰ ਦੇਇ ਰਖਵਾਇ ਓਹੋ
ਜੋੜੀ ਘੋੜਿਆਂ ਦੀ ਦਿਤੀ ਸੌਂਪ ਓਹਨੂੰ ਘਾਹ ਪਾਇ ਤੇ ਟਹਿਲ ਕਮਾਇ ਓਹੋ
ਜਿਹੜੇ ਕੰਮ ਨੂੰ ਆਇਆ ਸੀ ਚੱਲ ਬਿਧੀਆ ਹਰ ਵਕਤ ਹੀ ਤਾਕ ਰਖਾਇ ਓਹੋ
ਹੋਇ ਵੇੱਸਲੇ ਸਭ ਕਰਤਾਰ ਸਿੰਘਾ ਜੋੜੀ ਤਈਂ ਖੁਲ੍ਹਾਇ ਬਨ੍ਹਾਇ ਓਹੋ

ਤਥਾ

ਅੱਸੂ ਏਸੇ ਤਰਾਂ ਸਾਰਾ ਗੁਜ਼ਰ ਗਿਆ ਬਿਧੀ ਚੰਦ ਸਾਰੇ ਭੇਦ ਪਾਇ ਲਏ
ਪਾਣੀ ਕਿੰਨਾ ਡੂੰਘਾ ਕੰਧ ਕਿੰਨੀ ਉੱਚੀ ਫਿਰ ਟੁਰ ਸਭ ਥਾਂ ਤਕਾਇ ਲਏ
ਜਿਥੇ ਕਾਠੀਆਂ ਕੀਮਤੀ ਰਹਿੰਦੀਆ ਸਨ ਜਿੰਦੇ ਕੁੰਜੀਆ ਵੇਖ ਵਿਖਾਇ ਲਏ
ਘੋੜਾ ਇਕ ਲੈ ਚੱਲਾਂ ਕਰਤਾਰ ਸਿੰਘਾ ਪੱਕੀ ਤਰ੍ਹਾਂ ਖਿਆਲ ਜਮਾਇ ਲਏ

ਬਿਧੀ ਚੰਦ ਨੇ ਰਾਤ ਘੋੜਾ ਕਿਲ੍ਹੇ ਦੇ ਬੁਰਜੋਂ ਟਪਾ ਲੈਣਾ

ਇਕ ਰਾਤ ਚੰਗਾ ਸਮਾਂ ਵੇਖ ਕਰਕੇ ਛਡ ਬਿਸਤਰਾ ਖੂਬ ਹੁਸ਼ਿਆਰ ਹੋਇਆ
ਕਢ ਲਿਉ ਸੀ ਸਾਜ ਸਾਮਾਨ ਸਾਰਾ ਵੇਖ ਚਹੁੰ ਪਾਸੀਂ ਖਬਰਦਾਰ ਹੋਇਆ
ਡਿਠੇ ਪਹਿਰੇ ਵਾਲੇ ਸੁਤੇ ਪਏ ਸਾਰੇ ਖੋਲ੍ਹ ਘੋੜੇ ਦੇ ਤਈਂ ਤਿਆਰ ਹੋਇਆ
ਸਣੇ ਜ਼ੀਨ ਤੇ ਸਾਜ਼ ਸੁਨਹਿਰੀ ਸਾਰਾ *ਦਿਲਬਾਗ ਤੇ ਪਾ ਅਸਵਾਰ ਹੋਇਆ
ਆਖ ਵਾਹਿਗੁਰੂ ਪੈਰ ਰਕਾਬ ਦੇਇਕੇ ਯਾਦ ਗੁਰਾਂ ਨੂੰ ਕਰ ਫਰਾਰ ਹੋਇਆ
ਜਿਸ ਰਾਹ ਚੜ੍ਹਦੀ ਤੋਪ ਬੁਰਜ ਤੇ ਸੀ ਚੜ੍ਹ ਓਥੋਂ ਦੀ ਖੁਸ਼ੀ ਅਪਾਰ ਹੋਇਆ
ਦੋ ਕੋਟੜੇ ਖਿੱਚ ਕੇ ਮਾਰਿਓ ਸੂ ਘੋੜਾ ਪੰਛੀ ਦੇ ਵਾਂਗ ਉਡਾਰ ਹੋਇਆ
ਜਾ ਪਿਆ ਘੜੱਮ ਦਰਯਾ ਅੰਦਰ ਗੁੰਮ ਮਾਰ ਟੁੱਬੀ ਇਕੋ ਵਾਰ ਹੋਇਆ
ਹੈਸੀ ਅਸਲ ਅਸੀਲ ਦਰਿਆਈ ਘੋੜਾ ਤਰ ਵਾਂਗ ਮੁਰਗਾਬੀ ਦੇ ਪਾਰ ਹੋਇਆ
ਅੱਖ ਫੋਰ ਅੰਦਰ ਬੰਨੇ ਜਾਇ ਪਹੁੰਚਾ ਸੱਚਾ ਪਾਤਸ਼ਾਹ ਆ ਮਦਦਗਾਰ ਹੋਇਆ
ਬਿਧੀ ਚੰਦ ਨੇ ਸ਼ੁਕਰ ਹਜਾਰ ਕੀਤਾ ਘੋੜਾ ਨਿਕਲਦਾ ਤੇਜ ਰਫਤਾਰ ਹੋਇਆ
ਮਾਨੋ ਧਰਤ ਉਤੇ ਪੈਰ ਰਖਦਾ ਨਾ ਗੁਸੇ ਵਿਚ ਆ ਤੇਜ਼ ਤਰਾਰ ਹੋਇਆ
ਭਾਈ ਸਾਹਿਬ ਨੇ ਤਾਰੇ ਦੀ ਸੇਧ ਫੜ ਲਈ ਵਲ ਮਾਲਵੇ ਮੋੜ ਮੁਹਾਰ ਹੋਇਆ

---

* ਏਸ ਦਾ ਨਾਮ ਸਤਿਗੁਰ ਜਾਨ ਭਾਈ ਰਖਯਾ ਸੀ।

ਰਾਤੋ ਰਾਤ ਕਿਤੇ ਦੂਰ ਨਿਕਲਗਿਆ ਨਦੀਆਂਗਾਹਨਸਨ ਨਹੀਂ ਆਜ਼ਾਰ ਹੋਇਆ
ਹਰੀਕਿਆਂ ਦੇ ਪੱਤਨੋਂ ਲੰਘ ਕਰਕੇ ਪਹੁੰਚਾ ਜਾਇ ਡਰੌਲੀ ਇਜ਼ਹਾਰ ਹੋਇਆ
ਘੋੜਾ*ਉਮਰਸ਼ਾਹ ਦੇ ਘਰ ਜਾਇ ਬਧਾ ਮਾਲਸ਼ ਕਰਨਿਹਾਰੀ ਦੇ ਆਹਰ ਹੋਇਆ
ਦਿਤਾ ਲਾਹ ਥਕੇਵਾਂ ਦਿਲਬਾਗ ਦਾ ਜੀ ਐਨ ਤਰੋ ਤਾਜ਼ਾ ਓਸੇ ਤਾਰ ਹੋਇਆ
ਅੰਨ ਪਾਣੀ ਖਾ ਆਪ ਕਰਤਾਰ ਸਿੰਘਾ ਕੱਟੀ ਓਥੇ ਹੀ ਰਾਤ ਸ਼ੁਮਾਰ ਹੋਇਆ

ਭਾਈ ਬਿਧੀ ਚੰਦ ਨੇ ਘੋੜਾ ਲੈ ਕੇ ਸਤਿਗੁਰਾਂ ਪਾਸ ਪਹੁਚਣਾ

ਦਿਨ ਅਗਲੇ ਚੜ੍ਹ ਡਰੌਲੀਓਂ ਜੀ ਰੂਪੇਆਣੇ ਨੂੰ ਕਰ ਮੁਹਾਰ ਆਇਆ
ਅਜੇ ਥੋੜੀ ਹੀ ਢਲੀ ਦੁਪਹਿਰ ਹੈਸੀ ਪੰਝੀ ਤੀਹ ਕੋਹ ਦਾ ਪੰਧ ਮਾਰ ਆਇਆ
ਇਕ ਕੋਹ ਉਰਿਓਂ ਪੈਦਲ ਹੋਇ ਗਿਆ ਵਡੇ ਕਾਰਜ ਤਈਂ ਸਵਾਰ ਆਇਆ
ਨੇੜੇ ਗਿਆ ਡੇਰੇ ਡਿਠਾ ਸਤਿਗੁਰਾਂ ਨੇ ਘੋੜਾ ਲੈ ਭਾਈ ਖਬਰਦਾਰ ਆਇਆ
ਦੂਰੋਂ ਵੇਖ ਘੋੜਾ ਬੜੇ ਖੁਸ਼ੀ ਹੋਏ ਭਾਈ ਵਾਗ ਫੜੀ ਖੁਸ਼ੀ ਧਾਰ ਆਇਆ
ਖੜਾ ਆਣ ਕੀਤਾ ਸਤਿਗੁਰਾਂ ਅਗੇ ਕਰ ਕਾਜ ਔਖਾ ਸੇਵਾਦਾਰ ਆਇਆ
ਹਥ ਜੋੜ ਚਰਨਾਂ ਉੱਤੇ ਡਿਗ ਪਿਆ ਅੱਖਾਂ ਵਿਚ ਪਾਣੀ ਬੰਨ੍ਹ ਧਾਰ ਆਇਆ
ਸੁੱਧ ਸੀਤਾ ਦੀ ਲੈ ਕਰਤਾਰ ਸਿੰਘਾ ਹਨੂੰਮਾਨ ਸਮੁੰਦਰੋਂ ਪਾਰ ਆਇਆ

ਵਾਕ ਕਵੀ

ਸੇਵਾਦਾਰ ਨੂੰ ਘੋੜਾ ਫੜਾਇ ਦਿਤਾ ਗੁਰਾਂ ਬਿਧੀਏ ਨੂੰ ਛਾਤੀ ਲਾਇਆ ਜੀ
ਤੇਰੀ ਧੰਨ ਸਿਖੀ ਤੇਰੀ ਧੰਨ ਸਿਖੀ ਬਾਰ ਬਾਰ ਸਤਿਗੁਰਾਂ ਅਲਾਇਆ ਜੀ
ਜਾਨ ਹੀਲ ਕੇ ਓਸ ਭੀ ਕੰਮ ਕੀਤਾ ਸਤਿਗੁਰਾਂ ਭੀ ਫਰਜ ਨਿਬਾਹਿਆ ਜੀ
ਜਿਨੂੰ ਢੂੰਡਦੇ ਯੋਗੀ ਕਰਤਾਰ ਸਿੰਘਾ ਓਸ ਪਦ ਦੇ ਉੱਤੇ ਪੁਚਾਇਆ ਜੀ

ਤਥਾ

ਸਤਿਗੁਰੂ ਜੀ ਵੇਖ ਕੇ ਖੁਸ਼ ਹੋਏ ਖੂਬਸੂਰਤ ਨੌ ਉਮਰ ਕਮਾਲ ਘੋੜਾ
ਪੂਰਾ ਸਾਰਿਆਂ ਅੰਗਾਂ ਦੇ ਵਿਚ ਡਿਠਾ ਰੰਗ ਢੰਗ ਸੋਹਣਾ ਬੇਮਿਸਾਲ ਘੋੜਾ
ਭਾਈ ਜੇਠੇ ਦੇ ਤਈਂ ਬੁਲਾਇ ਕਰਕੇ ਸਤਿਗੁਰਾਂ ਨੇ ਕਿਹਾ ਸੰਭਾਲ ਘੋੜਾ
ਸਾਡੇ ਚੜ੍ਹਨ ਦੇ ਲਾਇਕ ਕਰਤਾਰਸਿੰਘਾ ਚਾਲ ਢਾਲ ਫੜੋ ਦਿਹ ਸਿਖਾਲ ਘੋੜਾ

ਲਾਹੌਰ ਦਾ ਹਾਲ

ਕੰਧ ਕਿਲ੍ਹੇ ਦੀ ਨਾਲ ਦਰਯਾਉ ਵਗਦਾ ਜਲਜੀਵ ਸਦਾ ਸ਼ੋਰ ਸ਼ਾਰ ਕਰਦੇ
ਘੁੰਮਣ ਵਾਣੀਆਂ ਪੈਂਦੀਆਂ ਵਿਚ ਪਾਣੀ ਮੱਛ ਫਿਰਦੇ ਨੀਰ ਉਛਾਲ ਕਰਦੇ
ਏਸੇ ਵਾਸਤੇ ਕਿਲ੍ਹੇ ਦੇ ਸੰਤਰੀ ਜੋ ਨ ਖੜਾਕ ਦੀ ਲੰਮੀ ਵਿਚਾਰ ਕਰਦੇ

* ਇਹ ਭਾਈ ਨੰਦ ਚੰਦ ਦਾ ਵਡਾ ਸੀ ਤੇ ਗੁਰੂ ਘਰ ਦਾ ਮਸੰਦ ਸੀ।

ਘੋੜਾ ਕੁਦਿਆ ਜਦੋਂ ਕਰਤਾਰ ਸਿੰਘਾ ਛਾਲ ਮਾਰੀ ਹੋਊ ਮੱਛ, ਸ਼ੁਮਾਰ ਕਰਦੇ

ਤਬਾ

ਕਈਆਂ ਲਿਖਿਆ ਹੈ ਬਿਧੀ ਚੰਦ ਰਾਤੀਂ ਪੱਥਰ ਵਿਚ ਦਰਯਾ ਸੁਟਾਂਦਾ ਰਿਹਾ
ਇਕ ਦੋ ਦਿਨ ਸੰਤਰੀ ਘਾਬਰੇ ਸਨ ਐਵੇਂ ਹੁੰਦਾ ਖੜਾਕ ਲਖਾਂਦਾ ਰਿਹਾ
ਗਲ ਚਲਦੀ ਰਾਤ ਖੜਾਕ ਹੁੰਦਾ, ਮੱਛ ਕੱਛ ਫਿਰਦੇ, ਇਹ ਜਤਾਂਦਾ ਰਿਹਾ
ਪਹਿਰੇਦਾਰਾਂ ਦੇ ਤਈਂ ਕਰਤਾਰ ਸਿੰਘਾ ਇਉਂ ਅਵੇਸਲੇ ਭਾਈ ਕਰਾਂਦਾ ਰਿਹਾ

ਤਬਾ

ਘੋੜਾ ਕੁਦਿਆ ਵਿਚ ਦਰਯਾਉ ਜਦੋਂ ਨ ਖੜਾਕ ਸੁਣ ਕਿਸੇ ਪਰਵਾਹ ਕੀਤੀ
ਮਗਰ ਮੱਛ ਵਡੇ ਛਾਲ ਮਾਰੀ ਹੋਊ ਇਹੋ ਸਮਝ, ਨ ਕਿਸੇ ਨੇ ਸਾਰ ਲੀਤੀ
ਆਪੋ ਆਪਣੀ ਥਾਂ ਹੋ ਮਸਤ ਰਹੇ ਪੱਸਾ ਲਿਆ ਨਾ ਮਾਨੋ ਸ਼ਰਾਬ ਪੀਤੀ
ਪਤਾ ਓਦੋਂ ਲਗਾ ਕਰਤਾਰ ਸਿੰਘਾ ਸਾਰੇ ਲੋਕ ਜਾਗੇ ਜਦੋਂ ਰਾਤ ਬੀਤੀ

ਰੌਲਾ

ਘੋੜਾ ਇਕ ਤਬੇਲੇ ਦੇ ਵਿਚ ਬੱਧਾ ਖੋਲ ਦੂਸਰੇ ਨੂੰ ਕੌਣ ਲੈ ਗਿਆ ਜੀ
ਸੌਂਧੇ ਖਾਂ ਨੂੰ ਝਟ ਰੀਪੋਰਟ ਪਹੁੰਚੀ ਆਯਾ ਦੌੜਿਆ ਲੌਹੜਾ ਕੀਹ ਪੈ ਗਿਆ ਜੀ
ਏਧਰ ਓਧਰ ਸਾਰੇ ਫਿਰਕੇ ਢੂੰਡ ਥਕੇ ਮਿਲਿਆ ਘੋੜਾ ਨਾ ਗੁੰਮ ਹੋ ਗਿਆ ਜੀ

ਘਸਿਆਰਾ ਭੀ ਕਿਤੇ ਨ ਨਜ਼ਰ ਆਉਂਦਾ ਸਮਝ ਗਏ ਧੋਖਾ ਓਹੋ ਦੇ ਗਿਆ ਜੀ
ਬਾਦਸ਼ਾਹ ਤਾਈਂ ਸੌਂਧੇ ਖਬਰ ਦਿਤੀ ਉਹ ਤਾਂ ਫੜਕੇ ਕਾਲਜਾ ਬਹਿ ਗਿਆ ਜੀ
ਹੈਂ ! ਕਿਲੇ ਵਿਚੋਂ ਕਰਤਾਰ ਸਿੰਘਾ ਚੋਰ ਕਰ ਕਮਾਲ ਦਿਖੈ ਗਿਆ ਜੀ

ਬਾਦਸ਼ਾਹ ਦਾ ਹੁਕਮ

ਇਰਦ ਗਿਰਦ ਫਿਰਕੇ ਖੋਜ ਕਢ ਥਕੇ ਪੈਰ ਲਗੇ ਹੋਇ ਨਜ਼ਰ ਨ ਆਇ ਕਿਧਰੇ
ਬੁਰਜ ਤਕ ਤਾਂ ਜਾਵੰਦਾ ਖੋਜ ਦਿਸਦਾ ਅਗੋਂ ਕੋਈ ਨ ਪਤਾ ਥਿਆਇ ਕਿਧਰੇ
ਬਾਦਸ਼ਾਹ ਨੇ ਸੌਂਧੇ ਨੂੰ ਹੁਕਮ ਦਿਤਾ ਖੋਜੀ ਖੋਜ ਜੇ ਕਢ ਪੁਚਾਇ ਕਿਧਰੇ
ਇਕ ਵਾਰ ਓਹਦਾ ਪਤਾ ਲਗ ਜਾਵੇ ਫੇਰ ਬਚ ਮੈਥੋਂ ਚੋਰ ਜਾਇ ਕਿਧਰੇ
ਮੋੜਾਂ ਜ਼ੋਰ ਦੇ ਨਾਲ ਕਰਤਾਰ ਸਿੰਘਾ ਤਖਤੇ ਜਿਮੀਂ ਤੇ ਘੋੜਾ ਛੁਪਾਇ ਕਿਧਰੇ

ਕਿਸੇ ਖੋਜੀ ਨੂੰ ਪਤਾ ਨਾ ਲਗਣਾ

ਮਹਾਂ ਪੁਰਖ ਦੀ ਲੀਕ ਉਲੰਘੇ ਕਿਹੜਾ ਬੜੇ ਬੜੇ ਖੋਜੀ ਜੋਰ ਲਾ ਥਕੇ
ਇਕ ਕਦਮ ਦਰਯਾ ਤੋਂ ਕਿਸੇ ਪਾਸੇ ਟੁਰੇ ਖੋਜ ਨ, ਢੂੰਡ ਢੂੰਡਾ ਥਕੇ
ਘੋੜਾ ਮਾਲਵੇ ਦੇ ਵਿਚ ਜਾਇ ਵੜਿਆ ਮਸ਼ਹੂਰ ਖੋਜੀ ਲਭ ਲਭਾ ਥਕੇ
ਮਾਰ ਟਕਰਾਂ ਰਹੇ ਕਰਤਾਰ ਸਿੰਘਾ ਖੋਜ ਚੱਲਯਾ ਨਾ ਭੜਥੂ ਪਾ ਥਕੇ

ਦਿਲਬਾਗ ਦੀ ਉਦਾਸੀ

ਏਸ ਤਰਫ਼ ਰੌਲਾ ਪੈ ਰਿਹਾ ਏਵੇਂ ਵਲ ਮਾਲਵੇ ਦੇ ਕੋਈ ਜਾਂਦਾ ਨ ਜੀ
ਓਸ ਤਰਫ ਦਿਲਬਾਗ ਉਦਾਸ ਹੋਇਆ ਜੋਟੀਦਾਰ ਬਾਝੋਂ ਦਿਲ ਲਾਂਦਾ ਨ ਜੀ
ਭਾਈ ਜੇਠੇ ਜੀ ਨੇ ਆ ਰੀਪੋਟ ਕੀਤੀ ਘੋੜਾ ਦਾਣਾ ਪੱਠਾ ਮੂਲੋਂ ਖਾਂਦਾ ਨ ਜੀ
ਭੁਖਾ ਬੜਾ ਉਦਾਸ ਕਰਤਾਰ ਸਿੰਘਾ ਹੋ ਗਿਆ ਹੋਇ ਕਿਤੇ ਮਾਂਦਾ ਨ ਜੀ

ਸ੍ਰੀ ਗੁਰੂ ਜੀ ਨੇ ਘੋੜੇ ਨੂੰ ਉਦਾਸ ਵੇਖਕੇ ਬਿਧੀ ਚੰਦ ਨੂੰ ਕਹਿਣਾ

ਸਤਿਗੁਰਾਂ ਨੇ ਜਾਇ ਦਿਲਬਾਗ ਡਿਠਾ ਬਿਧੀ ਚੰਦ ਨੂੰ ਕਿਹਾ ਬੁਲਾਇ ਭਾਈ
ਜੋਟੀਦਾਰ ਦੇ ਬਿਨਾਂ ਉਦਾਸ ਹੋਇਆ ਘੋੜਾ ਦਾਣਾ ਪੱਠਾ ਨਹੀਂ ਖਾਇ ਭਾਈ
ਯਾਂ ਤੇ ਏਸਦੇ ਨਾਲ ਦਾ ਲਿਆ ਜਲਦੀ ਯਾਂ ਫਿਰ ਏਸਨੂੰ ਓਥੇ ਪੁਚਾਇ ਭਾਈ
ਇਹ ਬੇਕੀਮਤੀ ਚੀਜ ਕਰਤਾਰ ਸਿੰਘਾ ਏਥੇ ਐਵੇਂ ਹੀ ਨ ਮਰ ਜਾਇ ਭਾਈ

ਭਾਈ ਬਿਧੀ ਚੰਦ ਜੀ

ਇਹਨੂੰ ਓਥੇ ਪੁਚਾਵਣਾ ਬਹੁਤ ਮੁਸ਼ਕਲ ਦਾਗ ਸੂਰਮੇਂ ਦੇ ਤਈਂ ਲਗਦਾ ਏ
ਘੋੜਾ ਡਰਦਿਆਂ ਗੁਰਾਂ ਨੇ ਮੋੜ ਦਿਤਾ ਮਿਹਣਾ ਰਹੇ ਬਣਿਆ ਸਦਾ ਜੱਗ ਦਾ ਏ
ਇਹਦੇ ਨਾਲ ਦੇ ਨੂੰ ਏਥੇ ਲੈ ਆਵਾਂ ਨਾਮ ਕਾਇਮ ਰਖਾਂ ਦਾੜ੍ਹੀ ਪੱਗ ਦਾ ਏ
ਦਿਹੋ ਆਗਿਆ ਹੁਣ ਕਰਤਾਰ ਸਿੰਘਾ ਦਾਸ ਵਲ ਲਾਹੌਰ ਦੇ ਵਗਦਾ ਏ

ਵਾਕ ਕਵੀ

ਪਹਿਲੀ ਗਲ ਨਾਲੋਂ ਦੂਜੀ ਬਹੁਤ ਔਖੀ ਅਗੇ ਨਾਲੋਂ ਇਹ ਕੰਮ ਮੁਹਾਲ ਵਡਾ
ਅਗੇ ਬੇਖਬਰੀ ਵਿਚ ਲੈ ਆਇਆ ਹੁਣ ਆਇਆ ਲਾਹੌਰ ਭੂਚਾਲ ਵਡਾ
ਖੋਜੀ ਫਿਰ ਰਹੇ ਡੌਂਡੀਆਂ ਪਿੱਟ ਰਹੀਆਂ ਬਾਦਸ਼ਾਹ ਹੋ ਰਿਹਾ ਬਿਕਰਾਲ ਵਡਾ
ਬਾਊਂ ਬਾਂ ਸਭੇ ਚੌਕਸ ਹੋਇ ਰਹੇ ਅਗੇ ਚੋਰ ਕਰ ਗਿਆ ਕਮਾਲ ਵਡਾ
ਹੁਣ ਕਿਸਤਰ੍ਹਾਂ ਉਹ ਦਾਉ ਖਾਣ ਭਲਾ ਬੁਰਾ ਹੋਇਆ ਸਲੂਕ ਸਭ ਨਾਲ ਵਡਾ
ਅਗੇ ਘੋੜਾ ਕਿਤੇ ਰੜੇ ਨਹੀਂ ਬੱਧਾ ਕੋਟ ਕਿਲੇ ਦਾ ਬੜਾ ਸੰਭਾਲ ਵਡਾ
ਪਹਿਰੇਦਾਰ ਹੋ ਰਹੇ ਹੁਸ਼ਜਾਰ ਸਾਰੇ ਅਗੇ ਚੋਰ ਗਿਆ ਦੁਖ ਦਿਖਾਲ ਵਡਾ
ਦੂਜਾ ਘੋੜਾ ਲਿਆਉਣਾ ਕਰਤਾਰਸਿੰਘਾ ਡਾਢਾ ਪੈ ਗਿਆ ਔਖਾ ਸਵਾਲ ਵਡਾ

ਭਾਈ ਬਿਧੀ ਚੰਦ ਨੇ ਦੂਸਰਾ ਘੋੜਾ ਲਿਆਉਣ ਵਾਸਤੇ ਲਾਹੌਰ ਪਹੁੰਚਣਾ

ਸਤਿਗੁਰਾਂ ਤੋਂ ਆਗਿਆ ਪਾ ਕਰਕੇ ਔਖੇ ਸਫਰਦੇ ਵਿਚ ਫਿਰ ਕਦਮ ਧਰਿਆ
ਓਟ ਰੱਖ ਅਕਾਲ ਦੀ ਚਲ ਪਿਆ ਬਲੀ ਸੂਰਮਾ ਰਤੀ ਨਹੀਂ ਦਿਲੋਂ ਡਰਿਆ
ਲੰਘ ਕਰ ਸਤਿਲੁਜ ਬਿਆਸ ਤਾਈਂ ਬਿਧੀ ਚੰਦ ਆ ਵਿਚ ਲਾਹੌਰ ਵੜਿਆ
ਭਾਈ ਬਹੋੜੂ ਦੇ ਘਰ ਕਰਤਾਰ ਸਿੰਘਾ ਬਿਧੀ ਚੰਦ ਨੇ ਜਾਇ ਆਰਾਮ ਕਰਿਆ

ਵਾਕ ਕਵੀ

ਭਾਈ ਬਹੋੜੂ ਜੀ ਖੋਸਲੇ ਖਤਰੀ ਸਨ ਕਰਦੇ ਕਪੜੇ ਸੰਦੀ ਦੁਕਾਨ ਭਾਈ
ਬਿਧੀਚੰਦ ਓਹਨਾਂ ਘਰ ਜਾਇ ਵੜਿਆ ਅਗੇ ਚੰਗੀ ਸੀ ਜਾਨ ਪਛਾਨ ਭਾਈ
ਸਤਿਗੁਰਾਂ ਦੇ ਖ਼ਾਸ ਹਜ਼ੂਰੀਏ ਨੂੰ ਦੇਖ ਖ਼ੁਸ਼ੀ ਹੋਇ ਸਾਰੇ ਜਾਨ ਭਾਈ
ਧੰਨ ਭਾਗ ਗੁਰ ਸਿਖ ਦੇ ਚਰਨ ਪਏ ਹਰ ਤਰ੍ਹਾਂ ਦੀ ਸੇਵ ਕਮਾਨ ਭਾਈ
ਅੰਨ ਪਾਣੀ ਦੀ ਕਰਕੇ ਸੇਵ ਪਹਿਲਾਂ ਮੁਠੀ ਚਾਪੀ ਕਰ ਲਾਹਨ ਥਕਾਨ ਭਾਈ
ਧੰਨ ਭਾਗ ਸਾਡੇ ਕਰਤਾਰ ਸਿੰਘਾ ਗੁਰ ਸਿਖ ਪਾਏ ਚਰਨ ਆਨ ਭਾਈ

ਭਾਈ ਬਿਧੀ ਚੰਦ ਨੇ ਅਗਲੇ ਦਿਨ ਸਾਰਾ ਭੇਦ ਪਾ ਲੈਣਾ

ਦਿਨੇ ਉੱਠ ਕੇ ਭੇਸ ਵਟਾ ਕਰਕੇ, ਭਾਈ ਹੋਰੀ ਬਾਜ਼ਾਰ ਦੇ ਵਿਚ ਜਾਂਦੇ
ਘੋੜਾ ਗਿਆ ਚੋਰੀ ਲੋਕ ਕਰਨ ਗੱਲਾਂ ਚੋਰ ਬੜਾ ਚਾਤੁਰ ਸਭੇ ਲੋਕ ਆਂਹਦੇ
ਕਿਲ੍ਹੇ ਵਿਚੋਂ ਘੋੜਾ ਗਾਇਬ ਕਰ ਗਿਆ ਖੋਜ ਕਢਿਆ ਕਿਧਰੇ ਨਹੀਂ ਜਾਂਦੇ
ਬਾਦਸ਼ਾਹ ਨੇ ਧਰੇ ਇਨਾਮ ਬਹੁਤੇ ਰੋਜ਼ ਆਵੰਦੇ ਜੋਤਸ਼ੀ ਰਾਉਲ ਪਾਂਧੇ
ਪਤਾ ਘੋੜੇ ਦਾ ਅਜੇ ਨ ਕਿਸੇ ਲਾਇਆ ਲੋਭ ਫਸੇ ਕਚੀਚੀਆਂ ਸਭ ਖਾਂਦੇ
ਗੱਲਾਂ ਕਲਦੇ ਲੋਕ ਕਰਤਾਰ ਸਿੰਘਾ 'ਮੱਲਜੀ' ਚੋਰ ਬਾਹਜ਼ੇ ਬਾਹਜ਼ੇ ਗਜ਼ਬ ਢਾਹੁੰਦੇ

ਤਥਾ

ਏਨੇ ਚਿਰ ਨੂੰ ਆ ਗਿਆ ਡੌਂਡੀ ਵਾਲਾ ਹੁਕਮ ਸ਼ਾਹ ਦਾ ਖਲਕ ਖੁਦਾਇ ਸੁਣ ਲੌ
ਬਾਦਸ਼ਾਹ ਦਾ ਕੀਮਤੀ ਬੜਾ ਘੋੜਾ ਕੋਈ ਚੋਰ ਲੈ ਗਿਆ ਚੁਰਾਇ ਸੁਣ ਲੌ
ਜਿਹੜਾ ਚੋਰ ਤੇ ਘੋੜੇ ਦਾ ਪਤਾ ਦਸੇ ਮੂੰਹੋਂ ਮੰਗੇ ਇਨਾਮ ਉਹ ਪਾਇ ਸੁਣ ਲੌ
ਕੋਈ ਜੋਤਸ਼ੀ ਖੋਜੀ ਕਰਤਾਰ ਸਿੰਘਾ ਲਏ ਇਨਾਮ ਜੋ ਘੋੜਾ ਲਭਾਇ ਸੁਣ ਲੌ

ਭਾਈ ਬਿਧੀ ਚੰਦ ਨੇ ਖੋਜੀ ਦਾ ਭੇਸ ਬਨਾਣਾ

ਬਿਧੀ ਚੰਦ ਨੇ ਫਿਰ ਕੇ ਸ਼ਹਿਰ ਅੰਦਰ ਸਾਰੇ ਅਸਲੀ ਭੇਦ ਨੂੰ ਪਾਇਆ ਜੀ
ਦਾਉ ਖੋਜੀ ਹੀ ਬਣ ਕੇ ਲੱਗਣਾ ਏਂ ਵਿਚ ਦਿਲ ਦੇ ਪਕ ਪਕਾਇਆ ਜੀ
ਮੁੜ ਜਾਇਕੇ ਭਾਈ ਬਹੋੜੂ ਤਾਈਂ ਸਾਰਾ ਖੋਲ੍ਹ ਕੇ ਭੇਦ ਸਮਝਾਇਆ ਜੀ
ਇਕ ਅੰਗਰੱਖਾ ਕੁੜਤਾ ਪੱਗ ਵਡੀ ਇਕ ਜੁਤੀ ਪਜਾਮਾ ਜਤਾਇਆ ਜੀ
ਇਹ ਅਜ ਹੀ ਸਾਜ ਤਿਆਰ ਹੋਵੇ, ਸ਼ਾਮ ਤਕ ਬਹੋੜੂ ਬਣਵਾਇਆ ਜੀ
ਦਿਨ ਅਗਲੇ ਬਾਂਗਰੂ ਭੇਸ ਧਾਰ ਕੇ ਹਥ ਸੰਗਲੀ ਤਈਂ ਉਠਾਇਆ ਜੀ
ਆਖ ਵਾਹਿਗੁਰੂ ਟੁਰੇ ਬਾਜ਼ਾਰ ਵੱਲੇ ਢਾਲ ਅਜਬ ਹੀ ਸਾਂਗ ਬਣਾਇਆ ਜੀ
ਕਿਸੇ ਪੁਛਿਆ ਕੌਣ ਤੇ ਆਇ ਕਿਧਰੋਂ, ਰਮਲੀ, ਜੋਤਸ਼ੀ, ਖੋਜੀ ਸੁਨਾਇਆ ਜੀ
ਹੌਲੀ ਹੌਲੀ ਕਿਲ੍ਹੇ ਵਲ ਚਲੇ ਗਏ ਪਿੱਪਲ ਹੇਠ ਜਾ ਕੇ ਡੇਰਾ ਲਾਇਆ ਜੀ

ਵੇਖ ਸਾਂਗ ਅਜੀਬ ਕਰਤਾਰ ਸਿੰਘਾ ਲੋਕਾਂ ਆਇਕੇ ਝੁਰਮਟ ਪਾਇਆ ਜੀ

ਵਾਕ ਕਵੀ

ਭਾਈ ਸਾਹਿਬ ਸਿਆਣੇ ਬਹੁਤ ਚਾਤਰ ਸਵਾਲ ਕਰੇ ਜਿਹੜਾ, ਓਹਨੂੰ ਟਾਲ ਛਡਦੇ
ਰੌਲਾਂ ਵਾਲੀਆਂ ਮਾਰ ਘਚਾਨੀਆਂ ਜੀ ਰੌਲੇ ਪਾ, ਕਰ ਹੱਲ ਸੁਵਾਲ ਛਡਦੇ
ਜਿਹੜਾ ਪੁਛਦਾ ਓਸੇ ਦੇ ਮੂੰਹੋਂ ਓਹਦਾ ਪੁਛ ਪੁਛਕੇ ਦਸ ਸਭ ਹਾਲ ਛਡਦੇ
ਖਹਿੜੇ ਪੈਂਦਾ ਜੇ ਕੋਈ ਕਰਤਾਰਸਿੰਘਾ ਦੂਜੇ ਪਾਸੇ ਲਗ ਓਹਦਾ ਖਯਾਲ ਛਡਦੇ

ਸੌਂਧੇ ਖਾਂ ਦਰੋਗਾ

ਭੀੜ ਕਿਲ੍ਹੇ ਦੇ ਬੂਹੇ ਦੇ ਸਾਮ੍ਹਣੇ ਸੀ ਵੇਖ ਸੌਂਧੇ ਖਾਂ ਓਧਰੇ ਆਵੰਦਾ ਏ
ਲੋਕਾਂ ਆਖਿਆ ਰਮਲੀ ਜੋਤਸ਼ੀ ਏ ਜੋ ਕੋਈ ਪੁਛੇ ਸਵਾਲ, ਲਭਾਵੰਦਾ ਏ
ਹੈ ਕੋਈ ਬੜੇ ਹੀ ਪੀਰ ਉਸਤਾਦ ਵਾਲਾ ਪਤੇ ਪੂਰੇ ਪੂਰੇ ਸਾਰੇ ਲਾਵੰਦਾ ਏ
ਗੱਲਾਂ ਦਸਦਾ ਉੱਘ ਪਾਤਾਲ ਦੀਆਂ ਚੀਜ਼ਾਂ ਗੁੰਮੀਆਂ ਤੁਰਤ ਬਤਾਵੰਦਾ ਏ
ਹੋਣ ਵਾਲੀਆਂ ਬੀਤੀਆਂ ਦਸ ਦੇਂਦਾ ਬੰਨ੍ਹ ਨਕਸ਼ਾ ਸਾਰਾ ਦਿਖਾਵੰਦਾ ਏ
ਪੁਛਾਂ ਘੋੜੇ ਦਾ ਹਾਲ ਕਰਤਾਰ ਸਿੰਘਾ ਸੌਂਧੇ ਖਾਂ ਦਾ ਦਿਲ ਲਲਚਾਵੰਦਾ ਏ

ਤਥਾ

ਸੌਂਧੇ ਖਾਂ ਨੇ ਆਖਿਆ ਰਮਲੀ ਜੀ ਬਾਦਸ਼ਾਹ ਦਾ ਘੋੜਾ ਲੁਭਾਉ ਜੇਕਰ
ਜੋਤਸ਼, ਰਮਲ ਯਾ ਕਢਕੇ ਖੋਜ ਕਿਧਰੋਂ ਪਤਾ ਕਿਧਰੇ ਤੁਸੀਂ ਬਤਾਉ ਜੇਕਰ
ਮੂੰਹੋਂ ਮੰਗੋ ਸੋ ਦੇਵੇਗਾ ਬਾਦਸ਼ਾਹ ਜੀ ਘੋੜਾ ਕਿਥੇ ਹੈ ਪਤਾ ਲਗਾਉ ਜੇਕਰ
ਖੁਸ਼ ਸ਼ਾਹ ਹੋ ਜਾਇ ਕਰਤਾਰ ਸਿੰਘਾ ਪਿਆਰਾ ਓਸਦਾ ਘੋੜਾ ਮੁੜਾਉ ਜੇਕਰ

ਭਾਈ ਬਿਧੀ ਚੰਦ

ਸਾਡਾ ਪੀਰ ਪੂਰਾ ਸ਼ਕਤੀਵਾਨ ਭਾਰਾ ਬਰਕਤ ਓਸਦੀ ਅਸੀਂ ਰਖਾਈਏ ਜੀ
ਜੋਤਸ਼, ਰਮਲ ਤੇ ਖੋਜਦੇ ਅਸੀਂ ਹਾਤਮ ਸਾਰੇ ਪਤੇ ਅਜ਼ਗਾਇਬ ਦੇ ਲਾਵੀਏ ਜੀ
ਚੀਜ਼ ਕਿਸੇ ਦੀ ਹੋਈ ਜੇ ਗੁੰਮ ਹੋਵੇ ਸੂਟ ਸੰਗਲੀ ਅਸੀਂ ਲਭਾਵੀਏ ਜੀ
ਜਾਨਵਰਾਂ ਦੀਆਂ ਭਾਖਾਂ ਸਮਝਦੇ ਹਾਂ ਕਈ ਭੇਦ ਗੁੱਝੇ ਝਟ ਪਾਵੀਏ ਜੀ
ਕਈ ਵਰ੍ਹਿਆਂ ਦੀ ਲੰਘੀ ਚੀਜ਼ ਹੋਵੇ ਸੁੰਘ ਧਰਤੀ ਅਸੀਂ ਬਤਾਵੀਏ ਜੀ
ਜਿਸ ਚੀਜ਼ ਦਾ ਖੋਜ ਨ ਮਿਲੇ ਕਿਧਰੋਂ ਬਰਕਤ ਗੁਰਾਂ ਦੀ ਅਸੀਂ ਕਢਾਵੀਏ ਜੀ
ਚੱਲ ਪੂਰਬੋਂ ਦੱਖਣੋਂ ਆਇ ਅਸੀਂ ਕਰ ਕਸਬ ਕਮਾਲ ਦਿਖਾਵੀਏ ਜੀ
ਜਿਨ੍ਹੂੰ ਲੋੜ ਨ ਹੋਇ ਕਰਤਾਰ ਸਿੰਘਾ ਦੁਵਾਰ ਓਸਦੇ ਅਸੀਂ ਨ ਜਾਵੀਏ ਜੀ

ਸੌਂਧੇ ਖਾਂ ਨੇ ਖੋਜੀ ਨੂੰ ਬਾਦਸ਼ਾਹ ਪਾਸ ਲੈ ਜਾਣਾ

ਗੱਲਾਂ ਸੁਣਕੇ ਸੌਂਧੇ ਖਾਂ ਰੀਝ ਗਿਆ ਬਿਧੀ ਚੰਦ ਨੂੰ ਨਾਲ ਲੈ ਜਾਂਦਾ ਜੀ

ਬਾਦਸ਼ਾਹ ਹਜੂਰ ਸਲਾਮ ਕਰਕੇ ਹਾਲ ਖੋਜੀ ਦਾ ਸਾਰਾ ਜਤਾਵੰਦਾ ਏ
ਬਾਦਸ਼ਾਹ ਭੀ ਦੇਖ ਜਮਾਲ ਮਥੇ ਝਟ ਪਟ ਇਤਬਾਰ ਜਮਾਵੰਦਾ ਏ
ਘੋੜਾ ਗੁੰਮ ਬੇ-ਕੀਮਤੀ ਹੋਇ ਗਿਆ ਖੋਜ ਕਿਧਰੋਂ ਹੱਥ ਨ ਆਵੰਦਾ ਏ
ਮੂੰਹੋਂ ਮੰਗੇ ਇਨਾਮ ਸੋ ਦਿਆਂ ਤੈਨੂੰ ਦੱਸੇਂ ਘੋੜੇ ਦਾ ਪਤਾ, ਸੁਨਾਵੰਦਾ ਏ
ਪਤੇ ਸਾਰੇ ਹੀ ਦੱਸੂ ਕਰਤਾਰ ਸਿੰਘਾ ਬਾਦਸ਼ਾਹ ਕਾਹਨੂੰ ਘਬਰਾਵੰਦਾ ਏ

ਖੋਜੀ

ਚੋਰ ਘੋੜੇ ਦਾ ਕਿਤੇ ਨਾ ਲੁਕ ਸਕੇ ਇਕ ਵਾਰ ਸਭ ਪਤਾ ਨਸ਼ਾਨ ਦਸੋ
ਕਿਸ ਰੰਗ ਅਤੇ ਕਿਸ ਢੰਗ ਦਾ ਸੀ ਘੋੜਾ ਬੱਧਾ ਹੈ ਸੀ ਕਿਸ ਥਾਨ ਦਸੋ
ਕਿਸ ਵਕਤ ਚੁਰਾਇਆ ਚੋਰ ਓਹਨੂੰ ਕਿਸ ਤਰਾਂ ਦਾ ਪਾਇ ਸਾਮਾਨ ਦਸੋ
ਜੋਤਸ਼ ਲਾਵੀਏ ਫੇਰ ਕਰਤਾਰ ਸਿੰਘਾ ਮੇਰੇ ਸਾਹਮਣੇ ਪੂਰੇ ਨਿਸ਼ਾਨ ਦਸੋ

ਬਾਦਸ਼ਾਹ

ਓਹਦੇ ਨਾਲ ਦਾ ਦੂਸਰਾ ਵੇਖ ਲਵੇ ਬਾਦਸ਼ਾਹ ਜਾ ਆਪ ਵਖਾਵੰਦਾ ਏ
ਜਿਥੇ ਬੱਧਾ ਹੋਇਆ ਗੁਲਬਾਗ ਹੈ ਸੀ ਬਿਧੀ ਚੰਦ ਨੂੰ ਨਾਲ ਲੈ ਜਾਵੰਦਾ ਏ
ਏਥੋਂ ਖੋਲ੍ਹਿਆ ਚੋਰ ਨੇ ਰਾਤ ਅੱਧੀ ਕੀਤਾ ਬੜਾ ਹੀ ਗਜਬ ਸੁਨਾਵੰਦਾ ਏ
ਪਹਿਰੇ ਖੜੇ ਦਰਵਾਜੇ ਰਹੇ ਬੰਦ ਸਾਰੇ ਖੋਜ ਕਿਧਰੇ ਹਥ ਨਾ ਆਵੰਦਾ ਏ
ਸਾਰਾ ਸਾਜ ਸੁਨਹਿਰੀ ਭੀ ਲੈ ਗਿਆ ਓਹ ਚੋਰ ਖੌਫ ਨਾ ਰਤੀ ਰਖਾਵੰਦਾ ਏ
ਗੱਲਾਂ ਸੁਣਦਾ ਸਭ ਕਰਤਾਰ ਸਿੰਘਾ ਵਿਚੇ ਵਿਚ ਪਿਆ ਮੁਸਕਰਾਵੰਦਾ ਏ

ਵਾਕ ਕਵੀ

ਜਿਮੀਂ ਸੁੰਘਦਾ ਵਲ ਅਸਮਾਨ ਵਿਹੰਦਾ ਅੱਖਾਂ ਮੀਟਦਾ ਤੇ ਕਦੇ ਖੋਲ੍ਹਦਾ ਜੀ
ਕਦੇ ਸੰਗਲੀ ਦੇ ਉਤੇ ਹਥ ਧਰਦਾ ਕਦੇ ਰੋੜ ਜਮੀਨ ਤੋਂ ਰੋਲਦਾ ਜੀ
ਪੰਛੀ ਬੋਲਦਾ, ਸੁਣਦਾ ਕੰਨ ਧਰ ਕੇ ਪੋਟੇ ਫੜ ਕੇ ਕਦੇ ਟਟੋਲਦਾ ਜੀ
ਕਿੰਨੇ ਚਿਰ ਦੇ ਪਿਛੋਂ ਕਰਤਾਰ ਸਿੰਘਾ ਖੋਜੀ ਬਾਦਸ਼ਾਹ ਦੇ ਤਈਂ ਬੋਲਦਾ ਜੀ

ਖੋਜੀ

ਏਸ ਵਕਤ ਜਨੌਰਾਂ ਦਾ ਪਿਆ ਰੌਲਾ ਮਿਲ ਜਾਣਗੇ ਪੂਰੇ ਨਿਸ਼ਾਨ ਰਾਤੀਂ
ਰਲਦੀ ਇਨ੍ਹਾਂ ਦੀ ਭਾਖਿਆ ਨਹੀਂ ਮੂਲੋਂ ਬੈਠ ਜਾਣ ਇਨਸਾਨ ਹੈਵਾਨ ਰਾਤੀਂ
ਘੋੜਾ ਗਿਆ ਰਾਤੀਂ, ਰਾਤੀਂ ਪਤਾ ਲਗੂ ਪੰਛੀ ਰਾਤ ਦੇ ਪਤਾ ਬਤਾਨ ਰਾਤੀਂ
ਓਹਨਾਂ ਵੇਖਿਆ ਭਾਖਿਆ ਕਰਨ ਓਹੋ ਆਪੋ ਵਿਚ ਜਾਂ ਗੱਲਾਂ ਚਲਾਨ ਰਾਤੀਂ
ਤੁਸੀਂ ਖਾਇ ਖਾਣਾ ਕੱਠੇ ਹੋਇ ਜਾਣਾ ਏਸੇ ਥਾਨ ਜਮ੍ਹਾ ਹੋਣਾ ਆਨ ਰਾਤੀਂ
ਭਾਣਾ ਰੱਬ ਦਾ ਵੇਖ ਕਰਤਾਰ ਸਿੰਘਾ ਹੋਖਾ ਕਿਸ ਤਰਾਂ ਸਾਫ ਹੀ ਖਾਨ ਰਾਤੀਂ

ਵਾਕ ਕਵੀ

ਹੋਰ ਚਾਲਾਂ ਢਾਲਾਂ ਵੇਖ ਖੋਜੀ ਦੀਆਂ ਅਕਲਮੰਦ ਭੀ ਅਕਲ ਗੁਵਾਨ ਸਾਰੇ
ਲਗਾ ਸ਼ੌਕ ਆ ਕੇ ਦਿਲਾਂ ਸਾਰਿਆਂ ਨੂੰ ਛੇਤੀ ਛੇਤੀ ਜਾ ਕੇ ਖਾਣਾ ਖਾਨ ਸਾਰੇ
ਪਹਿਰ ਰਾਤ ਗਈ ਬਾਦਸ਼ਾਹ ਸਣੇ, ਅਹਿਲਕਾਰ ਜਮ੍ਹਾਂ ਹੋਇ ਆਨ ਸਾਰੇ
ਖੋਜੀ ਦਸੇ ਸ਼ਤਾਬ ਕਰਤਾਰ ਸਿੰਘਾ ਫੜਿਆ ਚੋਰ ਜਾਵੇ, ਦਿਲੋਂ ਚਾਹਨ ਸਾਰੇ

ਖੋਜੀ

ਗੱਲਾਂ ਬਾਤਾਂ ਅੰਦਰ ਗਈ ਰਾਤ ਬਹੁਤੀ ਖੋਜੀ ਆਖਦਾ ਅਮਲ ਕਮਾਉ ਛੇਤੀ
ਘੋੜੇ ਦੂਸਰੇ ਤੇ ਓਹੋ ਸਾਜ਼ ਪਾ ਕੇ ਮੇਰੇ ਸਾਹਮਣੇ ਲਿਆ ਠਹਿਰਾਉ ਛੇਤੀ
ਮੇਰੇ ਜੋਤਸ਼ ਦਾ ਵੇਲਾ ਹੋਇ ਗਿਆ ਕਰੋ ਦੇਰ ਨਾ ਘੋੜਾ ਲਿਆਉ ਛੇਤੀ
ਦੱਸਾਂ ਵੇਖ ਕੇ ਫੇਰ ਕਰਤਾਰ ਸਿੰਘਾ ਲਭੇ ਚੋਰ ਜੇ, ਕਰੋ ਉਪਾਉ ਛੇਤੀ

ਦਾਰੋਗੇ ਨੇ ਦੂਸਰੇ ਘੋੜੇ ਤੇ ਸੁਨਹਿਰੀ ਸਾਜ਼ ਪੁਵਾ ਕੇ ਲੈ ਆਉਣਾ

ਏਸ ਗੱਲ ਦਾ ਕਿਸੇ ਨੂੰ ਭਰਮ ਨਹੀਂ ਸੀ ਏਥੋਂ ਘੋੜਾ ਉਡਾ ਲੈ ਜਾਇਗਾ ਜੀ
ਬੂਹੇ ਬੰਦ, ਖੜੇ ਪਹਿਰੇਦਾਰ ਸਾਰੇ ਕੀਹ ਕਰਕੇ ਸਿਹਰ ਦਿਖਾਇਗਾ ਜੀ
ਹੈ ਸੀ ਸਭ ਦੇ ਤਈਂ ਯਕੀਨ ਹੋਇਆ ਖੋਜੀ ਖੋਜ ਜਰੂਰ ਲਗਾਇਗਾ ਜੀ
ਘੋੜਾ ਆ ਗਿਆ ਸਜ ਕਰਤਾਰ ਸਿੰਘਾ ਵੇਖੋ ਹੁਣ ਕੀਹ ਬਿਧੀ ਬਨਾਇਗਾ ਜੀ

ਭਾਈ ਬਿਧੀ ਚੰਦ ਨੇ ਘੋੜੇ ਤੇ ਅਸਵਾਰ ਹੋ ਕੇ ਸਾਰੇ ਪਤੇ ਦਸਣੇ

ਘੋੜਾ ਫੜ ਰਕਾਬੇ ਦੇਇ ਪੈਰ ਚੜ੍ਹਿਆ ਖੜੇ ਵੇਖਦੇ ਧਰ ਧਿਆਨ ਸਾਰੇ
ਫੇਰ ਏਧਰ ਓਧਰ ਮੋੜ ਲੈ ਆਇਆ ਲਗਾ ਸਾਮ੍ਹਣੇ ਕਰਨ ਬਿਆਨ ਸਾਰੇ
ਸੁਣੋ ਬਾਦਸ਼ਾਹ ਖੋਜ ਮੈਂ ਕਢ ਲਿਆ ਮਿਲ ਗਏ ਨੇ ਮੈਨੂੰ ਨਿਸ਼ਾਨ ਸਾਰੇ
ਇਕ ਘਾਹੀ ਰਹਿਕੇ ਘੋੜਾ ਲੈ ਗਿਆ ਏ ਓਹਦਾ ਬਿਧੀ ਚੰਦ ਨਾਮ ਬੁਲਾਨ ਸਾਰੇ
ਪੂਰਬ ਦਖਣ ਦੀ ਗੁਠੇ ਗਿਆ ਘੋੜਾ ਸਣੇ ਜ਼ੀਨ ਸੁਨਹਿਰੀ ਸਾਮਾਨ ਸਾਰੇ
ਗੁਰੂ ਹਰਿਗੋਬਿੰਦ ਦੇ ਪਾਸ ਪਹੁੰਚਾ ਵਿਚ ਮਾਲਵੇ ਕਰੋ ਪਛਾਨ ਸਾਰੇ
ਨੇੜੇ ਕਾਂਗੜੋਂ ਹੈ ਬੱਧਾ ਰੂਪੇਆਣਾ ਗੁਰੂ ਓਥੇ ਹੈ ਲਵੋ ਸਿਆਨ ਸਾਰੇ
ਰਹਿੰਦੀ ਬਾਕੀ ਜੋ ਗੱਲ ਕਰਤਾਰ ਸਿੰਘਾ ਸੁਣ ਲਵੋ ਉਹ ਭੀ ਰਲ ਖਾਨ ਸਾਰੇ

ਤਥਾ

ਘੋੜਾ ਅਗਲਾ ਘਾਹੀ ਮੈਂ ਬਣ ਖੜਿਆ ਦੂਜਾ ਬਣ ਖੋਜੀ ਲੈ ਕੇ ਚਲਿਆ ਜੇ
ਜੋੜੀ ਸੂਬੇ ਨੇ ਖੋਹੀ ਸੀ ਸਿਖਾਂ ਪਾਸੋਂ ਇਹ ਸੱਲ ਨ ਗੁਰੂ ਨੇ ਝੱਲਿਆ ਜੇ
ਚੀਜ ਆਪਣੀ ਓਸ ਮੰਗਵਾਇ ਲਈ ਦੋਇੰ ਵਾਰ ਮੇਰੇ ਤਾਈਂ ਘੱਲਿਆ ਜੇ
ਆਹ ਮੈਂ ਚੱਲਿਆ, ਫੜੋ ਕਰਤਾਰ ਸਿੰਘਾ ਸੁਣ ਕਾਲਜਾ ਸਭ ਦਾ ਹੱਲਿਆ ਜੇ

ਬਿਧੀ ਚੰਦ ਨੇ ਬੁਰਜ ਤੋਂ ਘੋੜਾ ਟਪਾ ਲੈਣਾ

ਇਹ ਕਹਿੰਦਿਆਂ ਘੋੜੇ ਨੂੰ ਮਾਰ ਅੱਡੀ ਰੁਖ ਬੁਰਜ ਦੇ ਵੱਲ ਸਵਾਰ ਕੀਤਾ
ਸਤਿਨਾਮੁ ਸ੍ਰੀ ਵਾਹਿਗੁਰੂ ਆਖ ਕਰਕੇ ਘੋੜਾ ਵਲ ਦਰਿਆਓ ਉਲਾਰ ਕੀਤਾ
ਘੋੜਾ ਅਗੇ ਫਰੇਸ਼ਤਾ ਰੂਪ ਹੈਸੀ ਪਲਾਂ ਵਿਚ ਦਰਯਾ ਤੋਂ ਪਾਰ ਕੀਤਾਂ
ਹੱਥ ਮਲਦੇ ਰਹੇ ਕਰਤਾਰ ਸਿੰਘਾ ਵੇਖ ਬਾਦਸ਼ਾਹ ਨੇ ਹਾ ਹਾ ਕਾਰ ਕੀਤਾ

ਬਿਧੀ ਚੰਦ ਨ ਸਣੇ ਘੋੜੇ ਕਾਂਗੜ ਪਿੰਡ ਪਹੁੰਚਣਾ

ਅਗੇ ਰਸਤਾ ਵੇਖਿਆ ਭਾਲਿਆ ਸੀ ਬਿਧੀ ਚੰਦ ਤਾਂ ਘੋੜਾ ਉਡਾਇ ਗਿਆ
ਓਸ ਦੇਉ ਦੇ ਤਈਂ ਥਕੇਵਾਂ ਕੀਹ ਸੀ ਹੋ ਪਲਾਂ ਦੇ ਵਿਚ ਹਵਾਇ ਗਿਆਂ
ਰਾਤੋ ਰਾਤ ਬਿਆਸਾ ਨੂੰ ਲੰਘ ਗਿਆ ਲੰਮੇ ਪੰਧ ਦੇ ਤਈਂ ਮੁਕਾਇ ਗਿਆ
ਗਾਹਣ ਲੰਘ ਸਤਿਲੁਜ ਨੂੰ ਪਾਰ ਹੋਇਆ ਵਿਚ ਮਾਲਵੇ ਫਿਕਰ ਗਵਾਇ ਗਿਆ
ਰੂਪੇਆਣਯੋਂ ਸੁਣਿਆ*ਗੁਰੂ ਕਾਂਗੜ ਵਾਗ ਓਸੇ ਹੀ ਤਰਫ ਭਵਾਇ ਗਿਆ
ਸਿਖਾਂ ਦਸਿਆ ਜਾਇ ਕਰਤਾਰ ਸਿੰਘਾ ਬਿਧੀ ਚੰਦ ਘੋੜਾ ਲੈ ਕੇ ਆਇ ਗਿਆ

ਸ੍ਰੀ ਗੁਰੂ ਜੀ ਦੀਆਂ ਖੁਸ਼ੀਆਂ

ਬਿਧੀ ਚੰਦ ਘੋੜਾ ਫੜੀ ਆਣ ਪਹੁੰਚਾ ਬਾਹਰ ਤੰਬੂਓਂ ਗੁਰੂ ਜੀ ਆਵੰਦੇ ਨੇ
ਖੁਸ਼ੀ ਨਾਲ ਦੂਹੀਂ ਅੱਖੀਂ ਨੀਰ ਛੁਟਾ ਧੰਨ ਧੰਨ ਸਿੱਖੀ ਮੂੰਹੋਂ ਗਾਵੰਦੇ ਨੇ
ਬਿਧੀ ਚੰਦ ਚਰਨਾਂ ਉਤੇ ਆਣ ਡਿਗਾ ਫੜ ਸਤਿਗੁਰੂ ਜੀ ਗਲ ਲਾਵੰਦੇ ਨੇ
ਘੋੜਾ ਜੇਠੇ ਸਪੁਰਦ ਕਰਾਇ ਦਿਤਾ ਬਿਧੀ ਚੰਦ ਨੂੰ ਪਾਸ ਬੈਠਾਵੰਦੇ ਨੇ
ਹੋਇ ਸਿਖ ਭੀ ਵੇਖ ਹੈਰਾਨ ਸਾਰੇ ਬੜਾ ਕੰਮ ਕਰ ਆਇਆ, ਸੁਨਾਵੰਦੇ ਨੇ
ਸਿਖ ਘੋੜੇ ਨੂੰ ਮਾਲਸ਼ਾਂ ਕਰਨ ਲਗੇ ਓਹਦਾ ਸਾਰਾ ਥਕੇਵਾਂ ਚਾ ਲਾਹਵੰਦੇ ਨੇ
ਬਿਧੀ ਚੰਦ ਦਾ ਜਸ ਅਪਾਰ ਹੋਇਆ ਬਾਰ ਬਾਰ ਸਤਿਗੁਰੂ ਸਲਾਹਵੰਦੇ ਨੇ
ਖੇਲ ਕਰਦੇ ਆਪ ਕਰਤਾਰ ਸਿੰਘਾ ਸਿਖ ਤਈਂ ਵਡਿਆਈ ਦੁਵਾਵੰਦੇ ਨੇ

ਵਾਕ ਕਵੀ

ਦਿਲਬਾਗ੦, ਗੁਲਬਾਗ ਹੋ ਗਏ ਕੱਠੇ ਆਪੋ ਵਿਚ ਦੋਵੇਂ ਹਿਣ ਹਿਣਾ ਮਿਲਦੇ
ਨਾਸਾਂ ਜੋੜਕੇ ਹਿਣਕਦੇ ਨਾਲ ਖੁਸ਼ੀਆਂ ਚਿਰੀਂ ਵਿਛੜੇ ਜਿਵੇਂ ਭਰਾ ਮਿਲਦੇ
ਖੁਸ਼ੀ ਨਾਲ ਦੋਵੇਂ ਰਾਤਬ ਖਾਣ ਲਗੇ ਇਕ ਦੂਸਰੇ ਨੂੰ ਗਲ ਲਾ ਮਿਲਦੇ
ਜੇਕਰ ਜ਼ਿੰਦਗੀ ਹੋਵੇ ਕਰਤਾਰ ਸਿੰਘਾ ਜੀਵ ਵਿਛੜੇ ਕਦੇ ਤਾਂ ਆ ਮਿਲਦੇ

---

* ਬਿਧੀ ਚੰਦ ਦੇ ਪਿਛੋਂ ਰਾਇ ਜੋਧ ਗੁਰੂ ਜੀ ਨੂੰ ਆਪਣੇ ਪਿੰਡ ਕਾਂਗੜ ਵਿਖੇ ਲੈ ਗਿਆ ਸੀ ।

੦ ਗੁਲਬਾਗ ਦਾ ਨਾ ਸੁਹੇਲਾ ਰਖਿਆ ਸੀ ਜਿਹੜਾ ਘੋੜਾ ਹਰਿਗੋਬਿੰਦ ਪੁਰ ਦੇ ਜੰਗ ਵਿਚ ਸ਼ਹੀਦ ਹੋ ਗਿਆ ਸੀ ਉਹਦਾ ਨਾਮ ਭੀ ਸੁਹੇਲਾ ਸੀ, ਓਸਦਾ ਰੰਗ ਕੁਮੈਤ ਸੀ ।

ਬਿਧੀ ਚੰਦ

ਰਾਤ ਸੁਤੇ ਤੇ ਦਿਨੇ ਦੀਵਾਨ ਲਗਾ ਬਿਧੀ ਚੰਦ ਦੇ ਤਾਈਂ ਬੁਲਾਨ ਗੁਰ ਜੀ
ਭਰੇ ਵਿਚ ਦੀਵਾਨ ਦੇ ਬਿਧੀ ਚੰਦ ਦੀ ਮੂਹੋਂ ਕਰ ਵਡਿਆਈ ਸੁਨਾਨ ਗੁਰ ਜੀ
ਬਿਧੀ ਚੰਦ ਨੇ ਦਸਿਆ ਹਾਲ ਸਾਰਾ ਸੁਣੇ ਸਿਖਾਂ ਦੇ ਹੋਇ ਹੈਰਾਨ ਗੁਰ ਜੀ
ਫੇਰ ਆਖਦਾ ਢਿੱਲ ਨ ਕਰੋ ਮੂਲੋਂ ਸਜੋ ਜੰਗ ਦੇ ਝਬ ਸਾਮਾਨ ਗੁਰ ਜੀ
ਫੌਜ ਬਾਦਸ਼ਾਹੀ ਹੁਣੇ ਆਈ ਸਮਝੋ ਭਾਰੀ ਹੋਇਗਾ ਹੁਣ ਘਮਸਾਨ ਗੁਰ ਜੀ
ਪੂਰਨ ਪੁਰਖ ਸਮਰੱਥ ਕਰਤਾਰ ਸਿੰਘਾ ਆਪੇ ਆਪ ਹੈ ਕਰਨ ਕਰਾਨ ਗੁਰ ਜੀ

ਸ੍ਰੀ ਗੁਰੂ ਜੀ ਨੇ ਰਾਇ ਜੋਧ ਤੋਂ ਜੰਗ ਵਾਸਤੇ ਥਾਂ ਪੁਛਣਾ

ਰਾਇ ਜੋਧ ਸੀ ਓਥੇ ਹੀ ਪਾਸ ਬੈਠਾ ਗੁਰਾਂ ਆਖਿਆ ਕੋਈ ਅਸਥਾਨ ਦਸੋ
ਜਿਥੇ ਪਾਣੀ ਅਤੇ ਜੰਗਲ ਹੋਇ ਭਾਰਾ ਵਾਕਫ ਕਾਰ ਹੈ ਕੋਈ ਨਿਸ਼ਾਨ ਦਸੋ
ਬਾਦਸ਼ਾਹੀ ਫੌਜਾਂ ਆਉਣ ਝਬਦੇ ਹੀ ਕਿਥੇ ਕਰੀਏ ਅੜ ਘਮਸਾਨ ਦਸੋ
ਰੰਗ ਚਾੜ੍ਹੀਏ ਲਾਲ ਕਰਤਾਰ ਸਿੰਘਾ ਜੰਗ ਵਾਸਤੇ ਚੰਗਾ ਮੈਦਾਨ ਦਸੋ

ਰਾਇ ਜੋਧ

ਏਥੋਂ ਸਤ ਕੁ ਕੋਹ ਦੀ ਵਿਥ ਉਤੇ ਇਕ ਪਾਣੀ ਦੀ ਢਾਬ ਹੈ ਭਾਰੀਏ ਜੀ
ਉਹ ਜੂਹ ਹੈ ਪਿੰਡ ਨਥਾਣੇ ਵਾਲੀ ਫੌਜ ਓਸ ਥਾ ਚੱਲ ਉਤਾਰੀਏ ਜੀ
ਓਥੋਂ ਤਿੰਨ ਕੋਹ ਅੱਗੇ ਮਗ੍ਰਬ ਵੱਲੀਂ ਟਿਬੇ ਰੇਤ ਦੇ ਖੜੇ ਵਿਚਾਰੀਏ ਜੀ
ਓਥੇ ਜੰਗ ਦੇ ਮੋਰਚੇ ਕਾਇਮ ਕਰ ਲੌ ਕਿਲ੍ਹੇ ਬਣੇ ਉਹ ਕੁਦਰਤੀ, ਧਾਰੀਏ ਜੀ
ਇਰਦ ਗਿਰਦ ਓਥੇ ਜੰਗਲ ਦੂਰ ਤੋੜੀ ਮਲ੍ਹੇ ਜੰਡ, ਕਰੀਰ ਤੇ ਝਾੜੀਏ ਜੀ
ਪਾਣੀ ਹੋਰ ਨਾ ਨੇੜੇ ਕਰਤਾਰ ਸਿੰਘਾ ਦੂਰ ਦੂਰ ਤੋੜੀ ਨਿਗ੍ਹਾ ਮਾਰੀਏ ਜੀ

ਤਥਾ

ਫੌਜ ਸ਼ਾਹੀ ਨੂੰ ਪਾਣੀ ਨਾ ਮਿਲੂ ਕਿਧਰੋਂ ਔਖੀ ਹੋਵੇ ਤੇ ਮਰੂ ਤਿਹਾਈ ਆਪੇ
ਥੱਕੀ ਟੁਟੀ ਆਊ ਮਾਰੋ ਮਾਰ ਕਰਦੀ ਫਸ ਜਾਊ ਏਥੇ ਬਿਨਾਂ ਫਾਹੀ ਆਪੇ
ਪਾਣੀ ਪਾਸ ਦਾ ਖਤਮ ਹੋ ਜਾਇ ਜਦੋਂ ਮਾਰੇ ਬਿਨਾਂ ਮਰ ਜਾਨ ਸਿਪਾਹੀ ਆਪੇ
ਇਹਨਾਂ ਝਾੜਾਂ ਦੇ ਵਿਚ ਕਰਤਾਰ ਸਿੰਘਾ ਮਰ ਜਾਣਗੇ ਬਿਨਾਂ ਲੜਾਈ ਆਪੇ

ਗੁਰੂ ਜੀ ਕਾਂਗੜ ਤੋਂ ਨਥਾਣੇ ਵਲ ਕੂਚ ਕਰਨਾ

ਸਤਿਗੁਰਾਂ ਨੂੰ ਗਲ ਪਸੰਦ ਆ ਗਈ ਦਿਨੇ ਉੱਠਕੇ ਕੂਚ ਬੁਲਾਇਆ ਜੀ
ਵਿਚ ਦਲਾਂ ਤਿਆਰੀਆਂ ਵੱਜ ਪਈਆਂ ਜਥੇਦਾਰਾਂ ਤਾਈਂ ਸਮਝਾਇਆ ਜੀ
ਆਪੋ ਆਪਣੇ ਥਾਂ ਤਯਾਰ ਹੋ ਗਏ ਚਾਉ ਯੁਧ ਦਾ ਦਿਲੀਂ ਸਮਾਇਆ ਜੀ
ਰਾਇ ਜੋਧ ਭੀ ਨਾਲ ਤਿਆਰ ਹੋਇਆ ਤੇ ਸਲੇਮ ਸ਼ਾਹ ਭੀ ਨਾਲ ਆਇਆ ਜੀ

ਦੋਹਾਂ ਭਰਾਵਾਂ ਦੇ ਨਾਲ ਹਜ਼ਾਰ ਯੋਧਾ ਦਾਰੂ ਸਿੱਕਾ ਬਹੁਤ ਲਦਵਾਇਆ ਜੀ
ਸਤਿਗੁਰਾਂ ਦੇ ਤਿੰਨ ਹਜ਼ਾਰ ਪੂਰੇ, ਯੋਧੇ ਜੰਗ ਦਾ ਸਾਜ਼ ਸਜਾਇਆ ਜੀ
ਜੜ ਪਏ ਅਰਦਾਸ ਸੁਧਾਇ ਕਰਕੇ ਉਚੀ ਬੋਲ ਜੈਕਾਰ ਗਜਾਇਆ ਜੀ
ਵਜ ਪਏ ਦਮੱਾਮੇ ਕਰਤਾਰ ਸਿੰਘਾ ਰੁਖ ਵਲ ਨਥਾਣੇ ਰਖਾਇਆ ਜੀ

ਜੰਗ ਦੀਆਂ ਤਿਆਰੀਆਂ

ਰੋਕ ਲਈ ਨਥਾਣੇ ਦੀ ਢਾਬ ਜਾਕੇ ਫਿਰ ਟੁਰਕੇ ਵੇਖ ਲਏ ਥਾਨ ਸਾਰੇ
ਪਾਰ ਢਾਬ ਦੇ ਆਪਣੇ ਮਗਰ ਪਿਛੇ ਨੀਵੀਂ ਥਾਈਂ ਰਖ ਲਏ ਸਾਮਾਨ ਸਾਰੇ
ਓਥੇ ਭੱਲਣ ਅਤੇ ਪ੍ਰਤਾਪ ਸਿੰਘ ਨੂੰ ਦੇਇ ਕੇ ਪੰਜ ਕੂ ਸੌ ਜਵਾਨ ਸਾਰੇ
ਕਹਿਆ, ਮੋਰਚੇ ਰੱਖਣੇ ਕਾਇਮ ਤੁਸਾਂ ਬਾਕੀ ਲੈ ਯੋਧੇ ਬਲਵਾਨ ਸਾਰੇ
ਥਾਂ ਲਹਿਰੇ ਮਹਾਬ਼ ਦੇ ਵਿਚਲਾ ਜੋ ਟਿਬੇ ਰੇਤ ਦੇ ਉੱਚੇ ਪਛਾਨ ਸਾਰੇ
ਓਥੇ ਮੋਰਚੇ ਜਾਇਕੇ ਕਾਇਮ ਕੀਤੇ ਸੋਚ ਸਮਝ ਕੇ ਨਫੇ ਨੁਕਸਾਨ ਸਾਰੇ
ਜਥੇਦਾਰਾਂ ਨੂੰ ਸੌਂਪਣਾ ਕਰ ਸੱਭੋ ਦਿਤੇ ਗੱਡ ਮੈਦਾਨ ਨਿਸ਼ਾਨ ਸਾਰੇ

ਵਿਚ ਮਾਲਵੇ ਦੇਸ ਕਰਤਾਰ ਸਿੰਘਾ ਖਬਰਾਂ ਧੁੰਮ ਗਈਆਂ ਝਟ ਆਨ ਸਾਰੇ

ਮਾਲਵੇ ਦੇ ਸਿਖਾਂ ਦਾ ਇਕਠ

ਇਰਦ ਗਿਰਦ ਸਾਰੇ ਗੱਲਾਂ ਧੁੰਮ ਗਈਆਂ ਗੁਰਾਂ ਸ਼ਾਹੀ ਘੋੜੇ ਮੰਗਵਾਇ ਭਾਈ
ਇਕ ਸਿਖ ਲਾਹੌਰ ਦੇ ਕਿਲ੍ਹੇ ਵਿਚੋਂ ਘੋੜੇ ਕੱਢ ਲੈ ਆਇਆ ਸੁਨਾਇ ਭਾਈ
ਸੁਣਿਆਂ ਫੌਜਾਂ ਲਾਹੌਰ ਤੋਂ ਚਾੜੀਆਂ ਨੇ ਬਾਦਸ਼ਾਹ ਵਡਾ ਗੁਸਾ ਖਾਇ ਭਾਈ
ਏਧਰ ਗੁਰੂ ਦਲੇਰ ਚਲਾਕ ਭਾਰਾ ਨਹੀਂ ਕਿਸੇ ਦੀ ਈਨ ਰਖਾਇ ਭਾਈ
ਜੰਗ ਵਾਸਤੇ ਹੋਇ ਤਿਆਰ ਬੈਠਾ ਲੱਭਾ ਪਾਸ ਨਥਾਣੇ ਦੇ ਆਇ ਭਾਈ
ਦਿਤੇ ਗੱਡ ਨਿਸ਼ਾਨ ਕਰਤਾਰ ਸਿੰਘਾ ਸਿਖ ਮੋਰਚੇ ਰਹੇ ਬਣਾਇ ਭਾਈ

ਤਥਾ

ਸ਼ਾਹੀ ਫੌਜ ਸਤਿਗੁਰਾਂ ਨੂੰ ਫੜਨ ਆਈ ਪਿੰਡਾਂ ਵਿਚ ਫਿਰੀ ਸਾਰੇ ਤਾਰ ਛੇਤੀ
ਗੁਰੂ ਘਰ ਦੇ ਸਿਖ ਅਖਵਾਨ ਵਾਲੇ ਥਾਂ ਥਾਂ ਹੋ ਪਏ ਤਿਆਰ ਛੇਤੀ
ਦਾਣਾ ਘਾਸ ਪੱਠਾ ਲੈ ਕੇ ਉੱਠ ਟੁਰੇ ਆਇਆ ਖੂਨ ਸਭ ਦਾ ਜੋਸ਼ ਮਾਰ ਛੇਤੀ
ਕਿਸੇ ਘੋੜਾ ਤੇ ਨਕਦੀ ਕਿਸੇ ਲਈ ਬੰਨ੍ਹ ਲਏ ਕਿਸੇ ਹਥਯਾਰ ਛੇਤੀ
ਜੋ ਸਰਿਆ, ਘਰਾਂ ਤੋਂ ਟੁਰੇ ਲੈ ਕੇ ਨਾਲ ਯਾਰਾਂ ਦੇ ਰਲਕੇ ਯਾਰ ਛੇਤੀ
ਲੜਨ ਮਰਨ ਦੇ ਵਾਸਤੇ ਹੋਇ ਕੱਠੇ ਯੋਧੇ ਮਾਲਵੇ ਦੇ ਬੇਸ਼ੁਮਾਰ ਛੇਤੀ
ਗਰਵਾਲ, ਚੀਮੇ, ਧਾਲੀਵਾਲ, ਦੁੱਲਟ ਅਤੇ ਭੁਲਰ ਮਾਨ ਵਿਚਾਰ ਛੇਤੀ
ਸੰਧੂ, ਗਿੱਲ, ਬੈਰਾੜ, ਰੰਧਾਵੇ ਆਏ ਸਿੱਧੂ, ਚਾਹਲ, ਵੜੈਚ ਸੰਭਾਰ ਛੇਤੀ
ਜ਼ਾਤਾਂ ਕੱਠੀਆਂ ਹੋਰ ਅਨੇਕ ਹੋਈਆਂ ਸਿਖੀ ਭਾਵ ਦਾ ਰਖ ਪਯਾਰ ਛੇਤੀ
ਡੇਰੇ ਪਾਸ ਬਥੇਰੇ ਆ ਲੋਕ ਲੱਥੇ ਰਸਦ ਬਸਦ ਦੇ ਲਾਇ ਅੰਬਾਰ ਛੇਤੀ
ਭੀੜ ਭਾੜ ਏਧਰ ਚੰਗੀ ਹੋਇ ਗਈ ਜਮ੍ਹਾਂ ਹੋਇ ਪੈਦਲ ਅਸਵਾਰ ਛੇਤੀ
ਬੈਠੇ ਵਿਚ ਉਡੀਕ ਕਰਤਾਰ ਸਿੰਘਾ ਵੈਰੀ ਆਵੇ ਖੜਕੇ ਤਲਵਾਰ ਛੇਤੀ

ਵਾਕ ਕਵੀ

ਵਿਚ ਜੰਗ ਸ਼ਹੀਦੀਆਂ ਲੈਣ ਖਾਤਰ ਸਿਖ ਮਾਲਵੇ ਦੇ ਕਈ ਹਜਾਰ ਆਏ
ਸਤਿਗੁਰਾਂ ਤੋਂ ਖੁਸ਼ੀਆਂ ਪਾਣ ਖਾਤਰ ਮੋਹ ਘਰਾਂ ਦੇ ਸਭ ਵਿਸਾਰ ਆਏ
ਗੁਰੂ ਨਾਮ ਤੇ ਹੋਣ ਕੁਰਬਾਨ ਆਏ ਗੁਰਸਿਖੀ ਦਾ ਲਾਹੁਣ ਹੁਦਾਰ ਆਏ
ਤਨ, ਮਨ ਤੇ ਧਨ ਸਭ ਗੁਰੂ ਦਾ ਹੈ ਇਹ ਪ੍ਰਤੱਖ ਦਿਖਾਨ ਵਿਚਾਰ ਆਏ
ਕੌਣ ਗੁਰਾਂ ਦੀ ਵਾਉ ਦੇ ਵਲ ਤਕੇ ਸਿਖ ਛਾਤੀਆਂ ਦੀ ਕਰਨ ਵਾੜ ਆਏ
ਨਾਮ ਮਾਲਵੇ ਦਾ ਕਰਤਾਰ ਸਿੰਘਾ ਉੱਜਲ ਕਰਨ ਲਈ ਵਿਚ ਸੰਸਾਰ ਆਏ

ਤਥਾ

ਏਸ ਤਰਫ ਤੁਯਾਰੀਆਂ ਹੋਇ ਗਈਆਂ ਜੰਗ ਕਰਨਾ ਗੁਰੂ ਜੀ ਠਾਨ ਬੈਠੇ
ਸ਼ਾਹੀ ਫੌਜ ਦੀ ਰਖ ਉਡੀਕ ਭਾਰੀ ਲੈ ਕੇ ਜੰਗ ਦੇ ਸਾਜ਼ ਸਾਮਾਨ ਬੈਠੇ
ਭੁਖੇ ਸ਼ੇਰ ਪਏ ਵਿਚ ਟਿੱਬਯਾਂ ਦੇ ਵਲ ਵੈਰੀ ਦੇ ਕਰ ਧਿਆਨ ਬੈਠੇ
ਸੁਣੋ ਹਾਲ ਲਾਹੌਰ ਕਰਤਾਰ ਸਿੰਘਾ ਬਾਦਸ਼ਾਹ ਵਜ਼ੀਰ ਹੈਰਾਨ ਬੈਠੇ

ਬਾਦਸ਼ਾਹੀ ਦੀ ਬੇਕਰਾਰੀ

ਘੋੜਾ ਵਿਚ ਬੇਖਬਰੀ ਗਿਆ ਪਹਿਲਾਂ ਹੁਣ ਤਾਂ ਚੋਰ ਅਖੀਂ ਘਟਾ ਪਾਇ ਗਿਆ
ਖੜੇ ਬਾਦਸ਼ਾਹ ਦੇ ਸਣੇ ਰਹੇ ਵਿਹੰਦੇ ਅੱਖਾਂ ਸਾਮ੍ਹਣੇ ਠੂਠ ਚੁਮਾਇ ਗਿਆ
ਹੱਦ ਦਰਜੇ ਦੀ ਚਾਤਰੀ ਕਰ ਗਿਆ ਬੇਵਕੂਫ ਸਭ ਤਈਂ ਬਨਾਇ ਗਿਆ
ਘੋੜਾ ਹੱਥਾਂ ਦੇ ਵਿਚੋਂ ਕਰਤਾਰ ਸਿੰਘਾ ਕੋਡੀ ਕਰ ਦਲੇਰੀ ਉਡਾਇ ਗਿਆ

ਤਥਾ

ਫੜੋ ਫੜੋ, ਖੋਜ਼ੀ ਧੋਖਾ ਦੇ ਗਿਆ ਜੇ ਚੜ੍ਹੇ ਫੌਜ ਘੋੜਾ ਜਾਣਾ ਪਾਇ ਨਾਹੀਂ
ਪਿਛੇ ਛੱਡ ਦਿਹੋ ਤੇਜ਼ ਰਫਤਾਰ ਘੋੜੇ ਚੋਰ ਬਚ ਸੁਕਾ ਨਿਕਲ ਜਾਇ ਨਹੀਂ
ਅੱਧੀ ਰਾਤ ਪਈ ਹਿਲਜੁਲੀ ਭਾਰੀ ਕੋਈ ਕਿਸੇ ਤਾਈਂ ਸਮਝ ਆਇ ਨਹੀਂ
ਅਗੇ ਫੌਜ ਖੜੀ ਕਿਤੇ ਤਯਾਰ ਨ ਸੀ ਟੁਰ ਪਏ ਭਲਾ ਦੇਰ ਲਾਇ ਨਾਹੀਂ
ਰੌਲਾ ਪਾਂਦਿਆਂ ਪੁੰਦਿਆਂ ਘੜੀ ਗੁਜਰੀ ਚੜੇ ਕੁਝ ਅਸਵਾਰ ਅਟਕਾਇ ਨਾਹੀਂ
ਜੇਕਰ ਜਾਣ ਵਿਚਾਰੇ ਤਾਂ ਜਾਨ ਕਿੱਧਰ ਖੁਰਾ ਖੋਜ ਹਨੇਰੇ ਥਿਆਇ ਨਾਹੀਂ
ਅੰਨ੍ਹੇਵਾਹ ਦਰਯਾ ਨੂੰ ਉੱਠ ਟੁਰੇ ਰਾਹ ਖਹਿੜਾ ਕੋਈ ਕਿਤੇ ਦਿਸਾਇ ਨਾਹੀਂ
ਮਾਰ ਟੱਕਰਾਂ ਮੁੜੇ ਕਰਤਾਰ ਸਿੰਘਾ ਚੋਰ ਦੂਰ ਗਿਆ ਨੇੜੇ ਥਾਇ ਨਾਹੀਂ

ਬ ਦਸ਼ਾਹ ਦਾ ਗੁਸਾ

ਤਿੰਨ ਪਹਿਰ ਗਈ ਰਾਤ ਗੁਜ਼ਰ ਏਵੇਂ ਦਿਨ ਚੜ੍ਹੇ ਦੀਵਾਨ ਆ ਲਾਵੰਦਾ ਏ
ਅੱਖੀਂ ਖੂਨ ਚਿਹਰਾ ਲਾਲੋ ਲਾਲ ਹੋਇਆ ਸਭੇ ਖਾਨ ਅਮੀਰ ਬੁਲਾਵੰਦਾ ਏ
ਗੁਰੂ ਹਰਿਗੋਬਿੰਦ ਹਨੇਰ ਚਾਇਆ ਮੇਰਾ ਖੌਫ ਨ ਮੂਲ ਰਖਾਵੰਦਾ ਏ
ਬਾਦਸ਼ਾਹੀ ਮੇਰੀ ਵਿਚ ਫਿਰੇ ਆਕੀ ਜਦੋਂ ਚਾਹਿ ਖਰੂਦ ਉਠਾਵੰਦਾ ਏ
ਅਗੇ ਦੋ ਵਾਰੀ ਮਾਰੀ ਫੌਜ ਸ਼ਾਹੀ ਮੈਂ ਲਿਹਾਜ ਕਰਦਾ, ਉਹ ਦਬਾਵੰਦਾ ਏ
ਮੇਰੇ ਕ੍ਰਿਲ੍ਹਓਂ ਘੋੜੇ ਕਢਵਾਇ ਲਏ ਹੋਰ ਕਿਸੇ ਤੋਂ ਖੌਫ ਕੀਹ ਖਾਵੰਦਾ ਏ
ਫਿਰਦਾ ਲੁਟਦਾ ਦੇਸ ਬਰਬਾਦ ਕਰਦਾ ਦਿਨੋ ਦਿਨ ਹੀ ਜ਼ੋਰ ਵਧਾਵੰਦਾ ਏ
ਛਡ ਦਿਤੀ ਫਕੀਰੀ ਦੀ ਚਾਲ ਸਾਰੀ ਸੱਚਾ ਪਾਤਸ਼ਾਹ ਆਪ ਅਖਵਾਵੰਦਾ ਏ
ਮੇਰੇ ਨਾਮ ਤੋਂ ਰੂਸ ਈਰਾਨ ਕੰਬਣ ਗੁਰੂ ਮੈਨੂੰ ਵੀ ਤੁਛ ਗਿਣਾਵੰਦਾ ਏ

ਅਗੇ ਬਾਜ਼ ਖੋਹਿਆ ਹੁਣ ਖੋਹੇ ਘੋੜੇ ਕਲ੍ਹ ਤਾਜ ਨੂੰ ਵੀ ਹਥ ਪਾਂਦਾ ਏ
ਚੜ੍ਹਾਂ ਲੈ ਫੌਜਾਂ ਭਾਰੇ ਤੋਪਖਾਨੇ ਵੇਖਾਂ ਕਿੱਨਾ ਕੂ ਜ਼ੋਰ ਲਗਾਵੰਦਾ ਏ
ਮਾਰਾਂ ਕਰਾਂ ਤਬਾਹ ਕਰਤਾਰ ਸਿੰਘਾ ਵੇਖਾਂ ਘੋੜੇ ਲੈ ਕੇ ਕਿਥੇ ਜਾਵੰਦਾ ਏ

ਅਨਵਰ ਖਾਂ ਗੱਖੜ

ਅਨਵਰ ਖਾਂ ਸਲਾਮ ਕਰ ਕਿਹਾ ਅਗੋਂ ਮੇਰੀ ਅਰਜ਼ ਸੁਣਨੀ ਦਿਲ ਲਾਇ ਸ਼ਾਹਾ
ਗੁਰੂ ਹਰਗੋਬਿੰਦ ਨੂੰ ਜਾਣਦਾ ਮੈਂ ਪੱਖ ਵੈਰ ਨਾ ਮੂਲੋਂ ਰਖਾਇ ਸ਼ਾਹਾ
ਮੁਸਲਮਾਨ ਹਿੰਦੂ ਓਹਨੂੰ ਇਕੋ ਜੇਹੇ ਭਲਾ ਸਭ ਦਾ ਦਿਲੋਂ ਉਹ ਚਾਹਿ ਸ਼ਾਹਾ
ਤੈਨੂੰ ਸ਼ੱਕ, ਕਰਵਾਵੰਦਾ ਚੋਰੀਆਂ ਓਹ ਕੱਖ ਕਿਸੇ ਦਾ ਨਹੀਂ ਗੁਵਾਇ ਸ਼ਾਹਾ
ਚੋਰ, ਲੁੰਡ, ਬਦਮਾਸ਼ ਹੋ ਜਾਣ ਸਿਧੇ ਜਿਸ ਤਰਫ ਕਿਤੇ ਚਲਾ ਜਾਇ ਸ਼ਾਹਾ
ਉਹ ਰੂਪ ਖੁਦਾਇ ਦਾ ਪੀਰ ਸੱਚਾ ਸੱਚੇ ਰਸਤੇ ਸਭ ਨੂੰ ਲਾਇ ਸ਼ਾਹਾ
ਘੋੜੇ ਕਿਲ੍ਹੇ ਵਿਚੋਂ ਤੇਰੇ ਕੀਮਤੀ ਦੋ ਭੇਜ ਸਿਖ ਉਸ ਨੇ ਮੰਗਵਾਇ ਸ਼ਾਹਾ
ਐਪਰ ਦੋਇ ਘੋੜੇ ਹਰਗੋਬਿੰਦ ਦੇ ਸਨ ਤੈਥੋਂ ਰੱਖਯਾ ਭੇਦ ਛੁਪਾਇ ਸ਼ਾਹਾ
ਜੋੜੀ ਕਾਬਲੋਂ ਸਿਖ ਲਿਆਇਆ ਹੈਸੀ ਪਹੁੰਚਾ ਵਿਚ ਲਾਹੌਰ ਜਾਂ ਆ ਇ ਸ਼ਾਹਾ
ਸੂਬੇ ਵੇਖ ਸੋਹਣੇ ਘੋੜੇ ਦੋਇ ਖੋਹ ਲਏ ਗੁਰੂ ਪਾਸ ਰੁੰਨਾ ਸਿਖ ਜਾਇ ਸ਼ਾਹਾ
ਚੋਜ਼ ਆਪਣੀ ਗੁਰੂ ਮੰਗਵਾਇ ਲਈ ਜਿਹੜਾ ਲਗਯਾ, ਲਾ ਲਿਆ ਦਾਇ ਸ਼ਾਹਾ
ਦੂੰਹ ਘੋੜਿਆਂ ਦੇ ਪਿਛੇ ਲਗ ਕੇ ਤੂੰ ਗੁਰੂ ਵਲ ਨ ਫੌਜ ਚੜ੍ਹਾਇ ਸ਼ਾਹਾ
ਬੇਸ਼ੁਮਾਰ ਇਨਸਾਨ ਹੋ ਕਤਲ ਜਾਵਨ ਤੇ ਨੁਕਸਾਨ ਹੋਵੇ ਬੇ-ਬਹਾਇ ਸ਼ਾਹਾ
ਲੈ ਲਏ ਆਪਣੇ ਘੋੜੇ ਕਰਤਾਰ ਸਿੰਘਾ ਗੁਰੂ ਤੇਰਾ ਨ ਕੁਝ ਗਵਾਇ ਸ਼ਾਹਾ

ਵਾਕ ਕਵੀ

ਭਾਵੇਂ ਗਲ ਚੰਗੀ ਅਨਵਰ ਖਾਨ ਆਖੀ ਗੁਸੇ ਵਿਚ ਨ ਸ਼ਾਹ ਮਨਜ਼ੂਰ ਕਰਦਾ
ਫੌਜ ਵੀਹ ਹਜਾਰ ਤਯਾਰ ਹੋਵੇ ਵਡੇ ਤੋਪਖਾਨੇ ਚੜ੍ਹਨ ਕਲਮ ਫੜਦਾ
ਚੁਪ ਸਭ ਦੀਵਾਨ ਅਮੀਰ ਬੈਠੇ ਗੁਸਾ ਸ਼ਾਹ ਦਾ ਦਿਲ ਨ ਮੂਲ ਜਰਦਾ
ਚੱਲਾਂ ਆਪ ਮੈਂ ਚੜ੍ਹ ਕਰਤਾਰ ਸਿੰਘਾ ਮੇਰੀ ਸ਼ਾਹੀ ਪਾਸੋਂ ਗੁਰੂ ਨਹੀਂ ਡਰਦਾ

ਵਜ਼ੀਰ ਖਾਂ ਦਾ ਆ ਸੋਚਾ

ਸੋਚੀ ਗਲ ਵਜ਼ੀਰ ਖਾਂ ਦਿਲ ਅੰਦਰ ਬਾਦਸ਼ਾਹ ਦੀ ਜੇਕਰ ਚੜ੍ਹਾਈ ਹੋਵੇ
ਇਹਦੇ ਨਾਲ ਸਭ ਤਾਕਤਾਂ ਚੜ੍ਹਨਗੀਆਂ ਮਦਦਗਾਰ ਸਾਰੀ ਫੌਜ ਸ਼ਾਹੀ ਹੋਵੇ
ਆਉਣ ਰਾਜਵਾੜੇ ਸੂਬੇ ਖਾਨ ਚੜ੍ਹਕੇ ਫੇਰ ਜੰਗ ਭਾਰਾ ਬਾਦਸ਼ਾਹੀ ਹੋਵੇ
ਗੁਰਾਂ ਪਾਸ ਨ ਏਤਨੀ ਫੌਜ ਅਗੇ ਫੇਰ ਕਿਸਤਰਾਂ ਝੱਲ ਝਲਾਈ ਹੋਵੇ

ਮਤਾਂ ਬਣ ਜਾਵੇ ਤਕਲੀਫ ਕਿਧਰੇ ਪਤਾ ਨਹੀਂ ਕੀਹ ਵਿਚ ਲੜਾਈ ਹੋਵੇ
ਬਿਧ ਕਰਾਂ ਉਹ ਕੋਈ ਕਰਤਾਰ ਸਿੰਘਾ ਬਾਦਸ਼ਾਹ ਦੀ ਟਲ ਟਲਾਈ ਹੋਵੇ

ਵਜ਼ੀਰ ਖਾਂ ਨੇ ਬੇਨਤੀ ਕਰਨੀ

ਹੱਥ ਜੋੜ ਵਜ਼ੀਰ ਖਾਂ ਖੜਾ ਹੋਇਆ ਚੜ੍ਹਨਾ ਆਪਦਾ ਮੂਲੋਂ ਦਰਕਾਰ ਨਾਹੀਂ
ਦੂੰਹ ਘੋੜਿਆਂ ਦੀ ਹੈ ਇਹ ਗਲ ਕਿਹੜੀ ਕਿਸੇ ਦੇਸ ਬਦਲੇ ਤਕਰਾਰ ਨਾਹੀਂ
ਹੁੰਦੀ ਜੰਗ ਮੈਦਾਨ ਦੀ ਚਾਲ ਬਾਜ਼ੀ ਹਥ ਫੜੀ ਹੁੰਦੀ ਜਿਤ ਹਾਰ ਨਾਹੀਂ
ਹੈ ਹਜ਼ੂਰ ਦਾ ਬੜਾ ਇਕਬਾਲ ਭਾਰਾ ਕੋਈ ਸ਼ਾਹ ਸੱਕੇ ਦਮ ਮਾਰ ਨਾਹੀਂ
ਗੁਰੂ ਨਾਨਕ ਦਾ ਘਰ ਤਰਫ ਦੂਜੀ ਅਜ਼ਮਤ ਜਿਸਦੀ ਦਾ ਪਾਰਾਵਾਰ ਨਾਹੀਂ
ਵਿਚ ਸੁਖਨ ਦੇ ਬਰਕਤਾਂ ਭਾਰੀਆਂ ਨੇ ਖਾਲੀ ਕਿਹਾ ਗਿਆ ਕਦੇ ਵਾਰ ਨਾਹੀਂ
ਫੇਰ ਦੇਸਾਂ ਬਦੇਸਾਂ ਦੇ ਵਿਚ ਸਿਖੀ ਕਿਸੇ ਗਲ ਦਾ ਕੋਈ ਸ਼ੁਮਾਰ ਨਾਹੀਂ
ਜੰਗਲ ਦੇਸ ਅੰਦਰ ਸਿਖੀ ਬਹੁਤ ਭਾਰੀ ਕਿਸੇ ਚੀਜ਼ ਦੀ ਸੁਝ ਵਿਚਾਰ ਨਾਹੀਂ
ਓਸ ਦੇਸ ਅੰਦਰ ਸਿਖੀ ਬਹੁਤ ਭਾਰੀ ਕਿਸੇ ਚੀਜ ਦੀ ਸੁਝ ਵਿਚਾਰ ਨਾਹੀਂ
ਕੱਠੇ ਹੋਣਗੇ ਜੰਗ ਵਿਚ ਲੋਕ ਸਾਰੇ ਓਹਨਾਂ ਡਰਨਾ ਵੇਖ ਤਲਵਾਰ ਨਾਹੀਂ
ਪਤਾ ਨਹੀਂ ਅਖੀਰ ਨੂੰ ਨਿਬੜੇ ਕੀਹ ਚਾਲ ਸਮੇਂ ਦੀ ਦਾ ਇਤਬਾਰ ਨਾਹੀਂ
ਚਾਹੇ ਜਿਸਨੂੰ ਚਾੜ੍ਹੋ ਕਰਤਾਰ ਸਿੰਘਾ ਚੜ੍ਹਨਾ ਆਪਦਾ ਇਹ ਭਲੀਕਾਰ ਨਾਹੀਂ

ਬਾਦਸ਼ਾਹ ਨੇ ਭਰੀ ਕਚਹਿਰੀ ਵਿਚ ਪਾਨਾਂ ਦਾ ਬੀੜਾ ਤੇ ਨੰਗੀ ਤਲਵਾਰ ਰਖ ਦੇਣੀ

ਘੁੰਤਹਿ ਬੇਗ, ਵਜ਼ੀਰ ਖਾਂ ਰਾਇ ਦਿਤੀ ਬਾਦਸ਼ਾਹ ਨੇ ਖਯਾਲ ਪਰਤਾਇਆ ਜੀ
ਬੀੜਾ ਪਾਨ ਦਾ ਸਣੇ ਤਲਵਾਰ ਨੰਗੀ ਭਰੀ ਵਿਚ ਕਚਹਿਰੀ ਰਖਾਇਆ ਜੀ
ਅਰਜ਼ਬੇਗ, ਸਲਾਬਤ ਖਾਨ ਨੇ ਇਉਂ ਉਠ ਸਾਰਿਆਂ ਤਈਂ ਸੁਨਾਇਆ ਜੀ
ਘੋੜੇ ਕਿਲ੍ਹੇ ਦੇ ਵਿਚੋਂ ਕਢਵਾਇ ਖੜੇ ਸ਼ੋਰ ਹਰਿਗੋਬਿੰਦ ਮਚਾਇਆ ਜੀ
ਬਾਦਸ਼ਾਹ ਸਲਾਮਤ ਖਾਇ ਗੁਸਾ ਸਿਧਾ ਕਰਨਾ ਗੁਰੂ ਨੂੰ ਚਾਹਿਆ ਜੀ
ਬੈਠੇ ਹੋਇ ਅਮੀਰ ਤੇ ਖਾਨ ਸਾਰੇ ਚੁੱਕੇ ਤੇਗ ਕੋਈ ਫਰਮਾਇਆ ਜੀ
ਮਾਰੇ ਗੁਰੂ ਨੂੰ ਯਾਂ ਫੜ ਲਿਆਇ ਜ਼ਿੰਦਾ ਪਾਵੇ ਮਨਸਬ ਬੜੇ ਜਤਾਇਆ ਜੀ
ਕਰੇ ਹੌਂਸਲਾ ਕੋਈ ਕਰਤਾਰ ਸਿੰਘਾ ਜੱਸ ਲਏ ਜੋ ਦੇਇ ਖੁਦਾਇਆ ਜੀ

ਲਲਾ ਬਗ ਸੂਬੇ ਕਾਬਲ ਨੇ ਤਲਵਾਰ ਉਠਾ ਲੈਣੀ

ਜਿਹੜੇ ਵਾਕਫਕਾਰ ਸਨ ਗੁਰੂ ਜੀ ਦੇ ਓਹਨਾਂ ਸਾਰਿਆਂ ਨੇ ਊਂਧੀ ਪਾਇ ਲਈ
ਅੰਮ੍ਰਿਤਸਰ ਤੇ ਹਰਿਗੋਬਿੰਦ ਪੁਰੇ ਤਾਕਤ ਜਿਨ੍ਹਾਂ ਅਗੇ ਅਜ਼ਮਾਇ ਲਈ
ਉਹ ਤਾਂ ਚੁੱਪ ਕੀਤੇ ਓਵੇਂ ਬੈਠ ਰਹੇ ਘੜੀ ਸਖਤੀ ਸਿਰੋਂ ਲੰਘਾਇ ਲਈ

ਲਲਾ ਬੇਗ ਸੀ ਕਾਬਲੀ ਵਿਚ ਬੈਠਾ ਓਸ ਉੱਠਕੇ ਤੇਗ ਉਠਾਇ ਲਈ
ਗੁਰੂ ਘਰ ਦਾ ਓਸ ਨੂੰ ਪਤਾ ਨਹੀਂ ਸੀ ਮੈਂ ਚੜ੍ਹਾਂ, ਇਹ ਅਰਜ ਸੁਨਾਇ ਲਈ
ਮਿਲਿਆ ਕੀਮਤੀ ਖਿਲਅਤ ਕਰਤਾਰਸਿੰਘਾ ਓਸ ਵੇਲੇ ਤਿਆਰੀ ਬੁਲਾਇ ਲਈ

ਲਾਹੌਰ ਤੋਂ ਬਾਦਸਾਹੀ ਫੌਜਾਂ ਦੀ ਚੜ੍ਹਾਈ

*ਲਲਾ ਬੇਗ ਅਤੇ ਕੰਵਰ ਬੇਗ ਦੋਵੇਂ ਜੰਗ ਕਰਨ ਦੇ ਲਈ ਤਿਆਰ ਹੋਏ
ਕਾਸਮ ਬੇਗ ਤੇ ਸ਼ਮਸਾ ਬੇਗ ਦੂਜਾ ਲਲਾ ਬੇਗ ਦੇ ਬੇਟੇ ਹੁਸ਼ਯਾਰ ਹੋਏ
ਲਲਾ ਬੇਗ ਦਾ ਭਾਣਜਾ ਨਾਲ ਚੜ੍ਹਿਆ ਕਈ ਹਜਾਰ ਪੈਦਲ ਅਸਵਾਰ ਹੋਏ
ਬਾਉ ਥਾਂ ਤਿਆਰੀਆਂ ਵਜ ਪਈਆਂ ਸਾਫ ਤੋਪਖਾਨੇ ਹਥਯਾਰ ਹੋਏ
ਝੰਡੇ ਵਿਚ ਮੈਦਾਨ ਦੇ ਖੜੇ ਕੀਤੇ ਜਮ੍ਹਾਂ ਲੈ ਫੌਜਾਂ ਸਰਦਾਰ ਹੋਏ
ਲਲਾ ਬੇਗ ਦੀ ਕਾਬਲੀ ਫੌਜ ਚੱਲੀ ਗਿਲਜੇ, ਮੁਗਲ, ਪਠਾਨ ਸੁਮਾਰ ਹੋਏ
ਗੱਡੇ ਮਾਲ ਅਸਬਾਬ ਦੇ ਟੁਰ ਪਏ ਐਲੀ ਅਕਬਰ ਸ਼ੋਰ ਕਕਾਰ ਹੋਏ
ਲੈਕੇ ਗੋਲਾ ਬਾਰੂਦ ਕਰਤਾਰ ਸਿੰਘਾ ਯੋਧੇ ਨਿਕਲਕੇ ਛਾਉਣੀਓਂ ਬਾਹਰ ਹੋਏ

ਤਥਾ

ਮਾਰੂ ਵੱਜ ਰਹੇ ਚੋਟ ਨਗਾਰਿਆਂ ਤੇ ਵੀਹ ਪੰਝੀ ਹਜਾਰ ਜੁਵਾਨ ਚੜ ਪਏ
ਚਿਹਰੇ ਲਾਲ ਤੇ ਮੁੱਛਾਂ ਨੂੰ ਤਾ ਦੇਇਕੇ ਜੋਸ਼ ਭਰੇ ਹੋਇ ਕਾਬਲੀ ਖਾਨ ਚੜ ਪਏ
ਐਲੀ ਅਕਬਰ, ਅਲਾਹੂ, ਦੇਣ ਨਾਹਰੇ ਮੱਤੇ ਰਹੇ ਆਦਰ ਮੁਸਲਮਾਨ ਚੜ ਪਏ
ਬਾਦਸ਼ਾਹ ਦਾ ਹੁਕਮ ਸ਼ਤਾਬ ਜਾਣਾ ਲੈ ਕੇ ਬੇਸ਼ੁਮਾਰ ਸਾਮਾਨ ਚੜ ਪਏ
ਵਾਹੋਦਾਹੀ ਲਾਹੌਰ ਤੋਂ ਚੜ ਚੱਲੇ ਉੱਡ ਗਰਦ ਗੁਬਾਰ ਅਸਮਾਨ ਚੜ ਪਏ
ਰਸਤੇ ਵਿਚ ਅਮੀਰ ਤੇ ਖਾਨ ਜਿਹੜੇ ਸ਼ਾਹੀ ਓਹਨਾਂ ਦੇ ਵਲ ਫੁਰਮਾਨ ਚੜ ਪਏ
ਓਹ ਭੀ ਜਿਥੋਂ ਕਿਥੋਂ ਨਾਲ ਰਲ ਪਏ ਡੇਰੇ ਮਿਲਕੇ ਵਾਂਗ ਤੂਫਾਨ ਚੜ ਪਏ
ਗੁਰੂ ਡਰ ਕੇ ਹੋ ਨਾ ਜਾਇ ਲਾਂਭੇ ਦਬਾਸੱਟ ਭਰੇ ਅਭਿਮਾਨ ਚੜ ਪਏ
ਡੇਰਾ ਘੇਰ ਕੇ ਜਾਂਦਿਆਂ ਫੜ ਲੈਣਾ ਘੇਰੇ ਮੌਤ ਦੇ ਮੂੜ ਅੰਞਾਨ ਚੜ ਪਏ
ਬਚ ਥੋੜੇ ਹੀ ਆਉਣ ਕਰਤਾਰ ਸਿੰਘਾ ਦੁੰਬੇ ਈਦ ਅੰਗੂਰੀਆਂ ਖਾਨ ਚੜ ਪਏ

ਸਤਿਗੁਰਾਂ ਨੂੰ ਲਾਹੌਰੀ ਸਿਖਾਂ ਨੇ ਖਬਰ ਪੁਚਾਉਣੀ

ਏਧਰ ਜਦੋਂ ਤਿਆਰੀਆਂ ਵੱਜੀਆਂ ਸਨ ਸਿਖਾਂ ਰਲ ਕੇ ਮਤਾ ਪਕਾਇਆ ਜੀ

---

* ਏਸੇ ਲਲਾ ਬੇਗ ਨੇ ਓਹ ਘੋੜਾ ਜਿਹੜਾ ਭਾਗੂ ਮਲ ਸੌਦਾਗਰ ਸਤਿਗੁਰੂ ਜੀ ਵਾਸਤੇ ਲਈ ਆਉਂਦਾ ਸੀ ਓਸਦੀ ਖਬਰ ਲਾਹੌਰ ਸੂਬੇ ਪਾਸ ਪੁਚਾਈ ਸੀ ਤੇ ਸੂਬੇ ਕਾਸਮ ਬੇਗ ਨੇ ਸਿਖ ਤੋਂ ਖੋਹ ਕੇ ਘੋੜਾ ਸ਼ਾਹਜ਼ਾਦੇ ਨੂੰ ਦਿਤਾ ਸੀ ਜਿਹੜਾ ਫੇਰ ਗੁਰੂ ਜੀ ਨੇ ਕਾਜ਼ੀ ਪਾਸੋਂ ਲੈ ਲਿਆ ਸੀ।
(ਭਾਈ ਗਿਆਨ ਸਿੰਘ)

ਇਕ ਸਿਖ ਲੁਹਾਰ ਨੂੰ ਚੁਣ ਕਰਕੇ ਸਤਿਗੁਰਾਂ ਦੇ ਵਲ ਦੁੜਾਇਆ ਜੀ
ਉਹ ਫੌਜ ਤੋਂ ਪਹਿਲਾਂ ਹੀ ਜਾਇ ਪਹੁੰਚਾ ਸਾਰਾ ਫੋਲ ਕੇ ਹਾਲ ਸੁਣਾਇਆ
ਸੂਬਾ ਕਾਬਲੀ ਜੋ ਲਲਾ ਬੇਗ ਭਾਰਾ ਫੌਜ ਪੰਜੀ ਹਜਾਰ ਲੈ ਆਇਆ ਜੀ
ਓਹ ਕੱਲ ਤੋੜੀ ਏਥੇ ਪਹੁੰਚ ਜਾਵੇ ਵਡੇ ਸਾਜ ਸਾਮਾਨ ਲਿਆਇਆ ਜੀ
ਹੀਲਾ ਕਰੋ ਜੋ ਹੋਇ ਕਰਤਾਰ ਸਿੰਘਾ ਸਤਿਗੁਰਾਂ ਨੇ ਹੱਸ ਸੁਣਾਇਆ ਜੀ

ਸਤਿਗੁਰੂ ਜੀ

ਹੀਲੇ ਅਗੇ ਕਰਤਾਰ ਨੇ ਰਚ ਰਖੇ ਖੇਲ ਆਪਣੇ ਨਿੱਤ ਰਚਾਇ ਆਪੇ
ਸਾਡਾ ਵੈਰ ਕਿਸੇ ਨਾਲ ਮੂਲ ਨਾਹੀਂ ਬਾਦਸ਼ਾਹ ਨੇ ਵੈਰ ਵਧਾਇ ਆਪੇ
ਅਸਾਂ ਮਲਿਆ ਮੁਲਕ ਤੇ ਮਾਲ ਕੋਈ ਨ ਉਹ ਈਰਖਾ ਦਿਲੋਂ ਰਖਾਇ ਆਪੇ
ਪਹਿਲਾਂ ਹੋਈਆਂ ਵਧੀਕੀਆਂ ਸ਼ਾਹ ਵਲੋਂ ਫਲ ਓਹਨਾਂ ਦਾ ਅੰਤ ਨੂੰ ਖਾਇ ਆਪੇ
ਅਸੀਂ ਕਿਸੇ ਤੇ ਨਹੀਂ ਚੜਾਈ ਕਰਨੀ ਚੜ ਆਵੇ ਸੋ ਪਾਇ ਸਜਾਇ ਆਪੇ
ਟਲ ਜਾਵਣਾ ਡਰ ਕੇ ਨਹੀਂ ਲਾਭੇ ਜਿਹੜਾ ਬੂਹੇ ਹੋ ਆ ਜੰਗ ਪਾਇ ਆਪੇ
ਉਹਨੂੰ ਮਿਲਾਂਗੇ ਨਾਲ ਤਲਵਾਰ ਅਸੀਂ ਵੈਰੀ ਬਣ ਜੋ ਮਿਲਣਾ ਚਾਹਿ ਆਪੇ
ਫੌਜ ਆਈ ਤੇ ਆਵੇ ਕਰਤਾਰ ਸਿੰਘਾ ਸਿਖ ਦੇਣਗੇ ਮਜ਼ਾ ਚਖਾਇ ਆਪੇ

ਸ਼ਾਹੀ ਫੌਜ

ਮਾਰੋਮਾਰ ਕਰਦੀ ਸ਼ਾਹੀ ਫੌਜ ਆ ਰਹੀ ਕੀਤਾ ਰਾਸਤੇ ਵਿਚ ਮੁਕਾਮ ਕੋਈ ਨ
ਚੁਪ ਕੀਤਿਆਂ ਗੁਰੂ ਨੂੰ ਘੇਰਨਾ ਜਾ ਏਸੇ ਵਾਸਤੇ ਲਿਆ ਆਰਾਮ ਕੋਈ ਨ
ਦਿਨੇ ਰਾਤ ਦਾ ਮਾਰਿਆ ਪੰਧ ਲੰਮਾ ਖਾਣਾ ਖਾਣ ਦਿਤਾ ਸੁਬ੍ਹਾ ਸ਼ਾਮ ਕੋਈ ਨ
ਫੌਜ ਚੂਰ ਹੋ ਗਈ ਕਰਤਾਰ ਸਿੰਘਾ ਮਿਲਿਆ ਰੱਜਵਾਂ ਕਿਤੇ ਤੁਆਮ ਕੋਈ ਨ

ਵਾਕ ਕਵੀ

ਫੌਜ ਹਰੀ ਕੇ ਪਤਨੋਂ ਲੰਘ ਆਈ ਰਸਤੇ ਵਿਚੋਂ ਭੀ ਕਈ ਮੁਸਲਮਾਨ ਮਿਲ ਪਏ
ਰਾਇ ਕੋਟੀਏ ਤੇ ਹਲਵਾਰੇ ਵਾਲੇ ਸ਼ਾਹੀ ਹੁਕਮ ਅਨੁਸਾਰ ਆ ਖਾਨ ਮਿਲ ਪਏ
ਭੀੜ ਭਾੜ ਆ ਕੇ ਹੋ ਗਈ ਬੜੀ ਭਾਰੀ ਈਰਖੀ ਆਨ ਜੁਆਨ ਮਿਲ ਪਏ
ਚੰਗਾ ਕੱਠ ਹੋ ਗਿਆ ਕਰਤਾਰ ਸਿੰਘਾ, ਲਲਾਬੇਗ ਨੂੰ ਮਦਦੀ ਆਨ ਮਿਲ ਪਏ

ਲਲਾ ਬੇਗ ਨੇ ਹਸਨ ਖਾਂ ਨੂੰ ਸੂਹ ਲੈਣ ਵਾਸਤੇ ਭੇਜਣਾ

ਪੱਤਨ ਲੰਘਦਿਆਂ ਹੀ ਹਸਨ ਖਾਨ ਤਾਈਂ ਭੇਦ ਗੁਰਾਂ ਦੇ ਡੇਰੇ ਦਾ ਪਾਨ ਖਾਤਰ
ਲਲਾ ਬੇਗ ਨੇ ਭੇਸ ਬਦਲਾਇ ਕੇ ਜੀ ਅਗੇ ਭੇਜਿਆ ਖਬਰ ਮੰਗਾਨ ਖਾਤਰ
ਉਹ ਗੁਰੂ ਜੀ ਦੇ ਡੇਰੇ ਆਇ ਵੜਿਆ ਸੋਆਂ ਲੈ ਰਿਹਾ ਪਿਛੇ ਪੁਚਾਨ ਖਾਤਰ

ਰਾਇ ਜੋਧ ਦੇ ਨੌਕਰਾਂ ਪਕੜ ਲਿਆ ਗੁਰਾਂ ਪਾਸ ਲੈ ਆਇ ਜੁਤਾਨ ਖਾਤਰ
ਗੁਰਾਂ ਪੁਛਿਆ, ਓਸ ਨੇ ਦਸ ਦਿਤਾ ਮੈਂ ਆਇਆ ਸਾਂ ਭੇਦ ਲੈ ਜਾਨ ਖਾਤਰ
ਗੁਰਾਂ ਦਿਤਾ ਛੁਡਾ ਕਰਤਾਰ ਸਿੰਘਾ ਸਿਰੋ ਪਾਉ ਦੇਇ ਸੱਚੀ ਜਬਾਨ ਖਾਤਰ

ਹਸਨ ਖਾਂ ਨੇ ਲਲਾ ਬੇਗ ਨੂੰ ਹਾਲ ਦੱਸਣਾ

ਹਸਨ ਖਾਨ ਗਿੱਲਾਂ ਪਾਸ ਜਾਇ ਮਿਲਿਆ ਕਹਿਆ ਗੁਰੂ ਬੈਠਾ ਇੰਤਜਾਰ ਅਗੇ
ਮੱਲੀ ਮੋਰਚੇ ਰਹੇ ਉਡੀਕ ਸਾਨੂੰ ਸਿਖ ਬੀਰ ਬਾਂਕੇ ਕਈ ਹਜਾਰ ਅਗੇ
ਉਹ ਟਿੱਬਿਆਂ ਦੇ ਵਿਚ ਸ਼ੇਰ ਭੁਖੇ ਪੈ ਰਹੇ ਕਾਹਲੇ ਬੇਕਰਾਰ ਅਗੇ
ਕਿਸੇ ਤਰਾਂ ਦਾ ਖੌਫ ਨਾ ਵਿਚ ਡੇਰੇ ਜੰਗ ਲਈ ਹੋ ਰਹੇ ਤਯਾਰ ਅਗੇ
ਖਬਰਾਂ ਸਾਡੀਆਂ ਓਸ ਨੂੰ ਪਚੁੰਚ ਗਈਆਂ ਬਾਂ ਆਪਣੇ ਉਹ ਖਬਰਦਾਰ ਅਗੇ
ਗੁਰੂ ਬੀਰ ਨਿਡੱਰ ਮਹਾਨ ਯੋਧਾ ਬੈਠਾ ਰਖ ਨੰਗੀ ਤਲਵਾਰ ਅਗੇ
ਦਬਾ ਦਬ ਡੇਰੇ ਵਿਚ ਲੋਕ ਆ ਰਹੇ ਚੀਜ ਵਸਤ ਦੇ ਲਗੇ ਅੰਬਾਰ ਅਗੇ
ਗੁਰੂ ਕਰੇਗਾ ਜੰਗ ਕਰਤਾਰ ਸਿੰਘਾ ਪੈਰ ਧਰਨਾ ਖਾਨ ਸੰਭਾਰ ਅਗੇ

ਲਲਾ ਬੇਗ ਨੇ ਗੁਸਾ ਕਰਕੇ ਹਸਨ ਖਾਨ ਨੂੰ ਡੇਰੇ ਵਿਚੋਂ ਕਢਾ ਦੇਣਾ

ਲਲਾ ਬੇਗ ਨੂੰ ਚੁਕਿਆ ਮੌਤ ਨੇ ਸੀ ਉਹਨੂੰ ਸੱਚ ਨੇ ਰੋਹ ਚੜ੍ਹਾਇ ਦਿਤਾ
ਕਹਿੰਦਾ ਵੈਰੀ ਦੀ ਤੂੰ ਤਾਰੀਫ ਕਰਦਾ ਤੈਨੂੰ ਹਲਵਾ ਗੁਰੂ ਖੁਵਾਇ ਦਿਤਾ
ਤੇਰੇ ਉਤੇ ਮੈਨੂੰ ਇਤਬਾਰ ਕੋਈ ਨਾ ਤੂੰ ਹੌਂਸਲੇ ਸਾਡੇ ਨੂੰ ਢਾਹਿ ਦਿਤਾ
ਹਸਨ ਖਾਂ ਦੇ ਤਈਂ ਕਰਤਾਰ ਸਿੰਘਾ ਧਕ ਫੌਜ ਦੇ ਵਿਚੋਂ ਕਢਾਇ ਦਿਤਾ

ਹਸਨ ਖਾਂ ਉਤੇ ਸ੍ਰੀ ਗੁਰੂ ਜੀ ਦੀ ਕ੍ਰਿਪਾਲਤਾ

ਹਸਨ ਖਾਂ ਨੂੰ ਕੋਟੜੇ ਮਾਰ ਕਰਕੇ ਦਲ ਆਪਣੇ ਵਿਚੋਂ ਕਢਾਇਆ ਜੀ
ਉਹ ਦੁਖੀ ਹੋਕੇ ਬਿਨਾਂ ਆਸਰੇ ਦੇ ਮੁੜ ਸਤਿਗੁਰਾਂ ਦੇ ਪਾਸ ਆਇਆ ਜੀ
ਰੋਇ ਰੋਇ ਕੇ ਦਸਿਆ ਹਾਲ ਸਾਰਾ ਲਲ੍ਹਾ ਬੇਗ ਮੈਨੂੰ ਮਰਵਾਇਆ ਜੀ
ਸ਼ਰਨ ਵਾਂਗ ਭਭੀਖਨ ਆਇ ਡਿਗਾ ਗੁਰਾਂ ਰਾਮ ਜਿਉਂ ਕੰਠ ਲਗਾਇਆ ਜੀ
ਹਸਨ ਖਾਂ ਨੂੰ ਆਖਿਆ ਦੁਖੀ ਨਾ ਹੋ ਸਚੇ ਰੱਬ ਨੂੰ ਏਵੇਂ ਹੀ ਭਾਇਆ ਜੀ
ਲਲਾ ਬੇਗ ਦੇ ਥਾਂ ਤੇਰੇ ਤਈਂ ਸੂਬਾ ਗੁਰੂ ਨਾਨਕ ਸਾਹਿਬ ਬਨਾਇਆ ਜੀ
ਤਾਜ ਲਾਹ ਕੇ ਓਸ ਦੇ ਸਿਰ ਉਤੋਂ ਤੇਰੇ ਸਿਰ ਤੇ ਅਜ ਟਿਕਾਇਆ ਜੀ
ਆਇਓਂ ਗੁਰਾਂ ਦੀ ਸ਼ਰਨ ਕਰਤਾਰ ਸਿੰਘਾ ਸੂਬੇਦਾਰੀ ਮੁਰਾਤਬਾ ਪਾਇਆ ਜੀ

ਸ਼ਾਹੀ ਫੌਜ

ਓਧਰ ਫੌਜ ਸ਼ਾਹੀ ਮਾਰੋ ਮਾਰ ਕਰਦੀ ਜਦੋਂ ਪਾਸ ਮਹਿਰਾਜ ਦੇ ਆਂਵਦੀ ਏ
ਅਗੋਂ ਸੂਹੇ ਨੇ ਆਣ ਕੇ ਖਬਰ ਦਿਤੀ ਫੌਜ ਕਿਸ ਪਾਸੇ ਚਲੀ ਜਾਂਵਦੀ ਏ

ਪੰਜ ਚਾਰ ਕੋਹ ਤੇ ਅਗੇ ਫੌਜ ਗੁਰ ਦੀ ਬੈਠੀ ਤਯਾਰਬਰ ਤਯਾਰ ਤਕਾਵੰਦੀ ਏ
ਗੁਰੂ ਮੱਲ ਨਥਾਣੇ ਦੀ ਢਾਬ ਬੈਠਾ ਹੋਰ ਢਾਬ ਨ ਨੇੜੇ ਦਿਸਾਵੰਦੀ ਏ
ਪਾਣੀ ਖੁਣੋਂ ਤਿਹਾਇ ਮਰ ਜਾਓ ਸਾਰੇ ਸੋਚ ਲਵੋ ਕਰੋ ਜਿਹੜੀ ਭਾਵੰਦੀ ਏ
ਕਿਸੇ ਦਸ ਪਾਈ ਮਾੜੀ ਕੌੜਿਆਂ ਦੀ ਤਿੰਨ ਕੋਹ ਦੇ ਉੱਤੇ ਵਸਾਵੰਦੀ ਏ
ਓਹਦੇ ਪਾਸ ਇਕ ਪਾਣੀ ਦਾ ਖੂਹ ਹੈ ਜੀ ਫੌਜ ਓਧਰੇ ਰੁਖ ਭਵਾਵੰਦੀ ਏ
ਉੱਤੋਂ ਰਾਤ ਪੈ ਗਈ ਕਰਤਾਰ ਸਿੰਘਾ ਭੁਖ ਤੇਹ ਭੀ ਪਈ ਸਤਾਵੰਦੀ ਏ

## ਨਥਾਣੇ ਵਾਲਾ ਜੰਗ

ਰਾਇ ਜੋਧ ਇਸ ਭੇਦ ਨੂੰ ਜਾਣਦਾ ਸੀ ਵੈਰੀ ਪਾਣੀ ਦੀ ਆਸ ਤਕਾਉਣਗੇ ਜੀ
ਮੁਸਲਮਾਨ ਇਸ ਦੇਸਦੇ ਉਨ੍ਹਾਂ ਤਾਈਂ ਮਾੜੀ ਵਾਲੇ ਖੂਹ ਦੀ ਦਸ ਪਾਉਣਗੇ ਜੀ
ਇਹੋ ਤਾੜ ਉਸ ਰਾਹ ਦੀ ਰੋਕ ਕਰਲਈ ਏਧਰ ਵੈਰੀ ਜ਼ਰੂਰ ਹੀ ਆਉਣਗੇ ਜੀ
ਯੋਧੇ ਵਧ ਹਜ਼ਾਰੋਂ ਕਰਤਾਰ ਸਿੰਘਾ ਅਗੇ ਬੈਠੇ ਸਨ, ਜੰਗ ਮਚਾਉਣਗੇ ਜੀ

ਤਥਾ

ਮਾਘ* ਪੰਚਮੀ ਦਾ ਥੋੜ੍ਹਾ ਚੰਨ ਹੈ ਸੀ ਧੂੜਾਂ ਉੱਡੀਆਂ ਗਰਦ ਗੁਬਾਰ ਛਾਏ
ਕਿਤੇ ਹੱਥ ਪਸਾਰਿਆ ਲਭਦਾ ਨ ਚੱਲ ਰਹੀ ਹੈ ਸੀ ਫੌਜ ਵਾਹੋ ਦਾਹੇ
ਕਿਤੇ ਰੇਤ ਤੇ ਝਾੜੀਆਂ ਆਉਣ ਕਿਧਰੇ ਵਿਚ ਜੂਹ ਪਰਾਈ ਦੇ ਆਣ ਫਾਹੇ
ਕੀਤਾ ਤੰਗ () ਉਲੇਹੇ ਨੇ ਪੈਦਲਾਂ ਨੂੰ ਤੰਬੇ ਕਰ ਗੁਛੂ ਚੁੱਭ ਚੰਮ ਲਾਹੇ
ਅਗੇ ਭੁਖ ਪਿਆਸ ਦੇ ਮਾਰੇ ਹੋਏ ਪਿਛੋਂ ਦੂੜ ਥਕੇਵੇਂ ਨੇ ਤੰਗ ਪਾਏ
ਡੇਰਾ ਹੋਇ ਤੇ ਰਾਤ ਆਰਾਮ ਕਰੀਏ ਹਰ ਇਕ ਹੀ ਦਿਲ ਦੇ ਵਿਚ ਲਾਹੇ
ਕੀਹ ਪਤਾ ਹੈ ਸੀ ਵੈਰੀ ਰਾਹ ਰੋਕੀ ਅਗੇ ਨੇੜੇ ਹੀ ਬੈਠਾ ਤਾਕ ਲਾਏ
ਬਿਨਾਂ ਖੌਫ ਖਤਰੇ ਫੌਜ ਰਹੀ ਸੀ ਜਦੋਂ ਸਿਖਾਂ ਦੀ ਮਾਰ ਦੇ ਹੇਠ ਆਏ
ਦਸ ਬਾਰਾਂ ਸੌ ਅਗੋਂ ਬੰਦੂਕ ਚਲੀ ਮਾਰ ਪੈਦਲ ਅਤੇ ਅਸਵਾਰ ਢਾਹੇ
ਉਤੋੜਿੱਤੀ ਝੜੀਆਂ ਪੰਜ ਸਤ ਬਾੜਾਂ ਕਈ ਸੌ ਜਵਾਨ ਗਏ ਲੇਟ ਥਾਏ
ਵਿਚ ਲਸ਼ਕਰਾਂ ਦੇ ਹਿਲਜੁਲੀ ਪੈ ਗਈ ਬੜੇ ਬੜੇ ਸਰਦਾਰ ਫਿਰਨ ਘਬਰਾਏ
ਸਭ ਪਾਸਿਉਂ ਖਤਰਾ ਨਜਰ ਆਇਆ ਪੈਣ ਗੋਲੀਆਂ ਆ, ਜਿਧਰ ਫੌਜ ਜਾਏ
ਵੈਰੀ ਕਿਥੇ ਬੈਠਾ ਪਤਾ ਲਗਦਾ ਨ ਵੱਡਾ ਝਲ ਨੁਕਸਾਨ ਬਹੁ ਬਛਤਾਏ
ਫੌਜ ਪਿਛਾਂ ਹਟਾ ਕਰਤਾਰ ਸਿੰਘਾ ਡੇਰੇ ਦੂਰ ਨਵਾਬ ਨੇ ਜਾ ਪਾਇ

ਨਵਾਬ ਕਮਰ ਬੇਗ ਨੇ ਟਾਕਰਾ ਕਰਨਾ ਤੇ ਬਾਕੀ ਦੀ ਫੌਜ ਨੇ ਡੇਰਾ ਲਾਣਾ

ਬਲ ਪਈਆਂ ਮਸਾਲਾਂ ਮਤਾਬ ਚੜ ਪਏ ਲਲਾਬੇਗ ਮੁੜ ਹੁਕਮ ਸੁਨਾਵੰਦਾ ਏ
ਫੌਜ ਖਿਲਰੀ ਨੂੰ ਇਕ ਥਾਂ ਕਰ ਲੌ ਸਰਦਾਰਾਂ ਦੇ ਤਈਂ ਦਬਾਵੰਦਾ ਏ
ਕਮਰ ਬੇਗ ਤੇ ਸੱਤ ਹਜ਼ਾਰ ਯੋਧਾ ਓਥੇ ਟਾਕਰੇ ਤੇ ਛੱਡ ਆਵੰਦਾ ਏ
ਆਪ ਹਟ ਪਿਛੇ ਲੈ ਕੇ ਫੌਜ ਬਾਕੀ ਡੇਰਾ ਟਿੱਬਿਆਂ ਦੇ ਵਿਚ ਲਾਵੰਦਾ ਏ
ਅਜੇ ਪਿਛੋਂ ਅਸਬਾਬ ਨ ਪਹੁੰਚਿਆ ਸੀ ਓਹਨਾਂ ਵਲ ਸਿਪਾਹੀ ਦੁੜਾਵੰਦਾ ਏ
ਉਹ ਡਰ ਬੰਦੂਕਾਂ ਤੋਂ ਦੂਰ ਬਹਿ ਗਏ ਕੋਈ ਅਗ੍ਹਾਂ ਨ ਕਦਮ ਉਠਾਵੰਦਾ ਏ
ਨ ਤੰਬੂ ਨ ਕੋਈ ਵਿਛਾਈ ਮਿਲਦੀ ਪਾਲਾ ਹਡ ਕਠੇ ਕਰੀ ਜਾਵੰਦਾ ਏ
ਸੁਝੀ ਰਾਤ ਨ ਕੁਝ ਕਰਤਾਰ ਸਿੰਘਾ ਹਰ ਇਕ ਸਰਦਾਰ ਪਛਤਾਵੰਦਾ ਏ

ਵਾਕ ਕਵੀ

ਸ਼ਾਹੀ ਫੌਜ ਆਈ ਪੰਧ ਮਾਰ ਲੰਮਾ ਲਲਾਬੇਗ ਨੇ ਕੀਤੀ ਵਿਚਾਰ ਕੋਈ ਨ
ਰਾਹ ਵਿਚ ਆਰਾਮ ਨ ਕਿਤੇ ਕੀਤਾ ਖਾਣਾ ਮਿਲਿਆ ਕਰੇ ਸ਼ੁਮਾਰ ਕੋਈ ਨ

---

*੧੬੮੯ ਬਿਕ੍ਰਮੀ।
() ਉਲੇਹਾ ਇਕ ਜ਼ੰਗਲੀ ਕੰਡਯਾਂ ਵਾਲੀ ਬੂਟੀ ਦਾ ਨਾਮ ਹੈ।

ਹੂਰ ਪੈਦਲ ਅਤੇ ਅਸਵਾਰ ਹੋ ਗਏ ਖੁਸ਼ ਦਿਸਦਾ ਦਿਲੋਂ ਸਰਦਾਰ ਕੋਈ ਨ
ਸਭ ਥੱਕੇ, ਮਾਂਦੇ ਮਾਰੇ ਸੀਤ ਦੇ ਸਨ ਅਗੇ ਮਿਲੀ ਆਰਾਮ ਦੀ ਠਾਹਰ ਕੋਈ ਨ
ਅਗੋਂ ਔਦਿਆਂਗਲ ਲੜਾਈ ਪੈ ਗਈਜੂਹ ਪਰਾਈ ਪੈਸੀ,ਵਾਕਿਫਕਾਰ ਕੋਈ ਨ
ਹਾਰ੍ਹੇ ਗਏ ਘਬਰਾ ਕਰਤਾਰ ਸਿੰਘਾ ਸੁਖੀ ਪੈਦਲ ਅਤੇ ਅਸਵਾਰ ਕੋਈ ਨ

ਤਥਾ

ਏਧਰ ਸਿਖ ਬਹੁਤੇ ਏਸੇ ਦੇਸਦੇ ਸਨ ਵਾਕਫਕਾਰ ਉਹ ਟਿੱਬਿਆਂ ਝਾੜੀਆਂ ਦੇ
ਨਾਲੇ ਉਤਰੇ ਸਨ ਕਈਆਂ ਦਿਨਾਂ ਦੇ ਜੀ ਜਾਣੂ ਹੋਇ ਹੈਸਨ ਥਾਵਾਂ ਸਾਰੀਆਂ ਦੇ
ਅੱਠ ਪਹਿਰ ਦੇੱਗਾਂ ਚੜੀਆਂ ਰਹਿਣ ਡੇਰੇ ਗੱਫੇ ਲਾਵੰਦੇ ਮਿੱਠੀਆਂ ਖਾਰੀਆਂ ਦੇ
ਥਾਂ ਥਾਂ ਅੰਗੀਠੇ ਭੀ ਭਖ ਰਹੇ ਸੇਕ ਆਇ ਰਹੇ ਕੋਲੇ ਅੰਗਾਰੀਆਂ ਦੇ
ਅੱਗਾਂ ਨੀਵੀਂ ਥਾਈਂ ਸਿਖਾਂ ਬਾਲੀਆਂ ਸਨ ਪੜਦੇ ਦੇਇ ਰਖੇ ਛੋਲਦਾਰੀਆਂ ਦੇ
ਤਾਜਾ ਦਮ ਸਨ ਸਿਖ ਕਰਤਾਰ ਸਿੰਘਾ ਪੈਣ ਸ਼ੇਰਾਂ ਦੇ ਵਾਂਗੂ ਭਬਕਾਰੀਆਂ ਦੇ

ਲੜਾਈ ਦਾ ਜ਼ੋਰ

ਇਕ ਪਾਲੇ ਤੇ ਭੁਖ ਦੇ ਮਾਰੇ ਹੈਸਨ ਲੈ ਮਸਾਲਾਂ ਮਤਾਬ ਚੜ੍ਹਾਨ ਲਗੇ
ਵੈਰੀ ਚਾਨਣੇ ਸਿਖ ਹਨੇਰੇ ਅੰਦਰ ਸਿਖ ਚਾਨਣੇ ਲਾਭ ਉਠਾਨ ਲਗੇ
ਵੈਰੀ ਫਿਰਦੇ ਟੁਰਦੇ ਨਜ਼ਰ ਆਵਨ ਗੋਲੀ ਤੀਰ ਮੀਂਹ ਵਾਂਗ ਬਰਸਾਨ ਲਗੇ
ਵਾਰ ਇਕ ਨ ਦੇਵੰਦੇ ਜਾਣ ਖਾਲੀ ਵੇਖ ਵੇਖ ਕੇ ਲੈਣ ਨਿਸ਼ਾਨ ਲਗੇ
ਗੜਾ ਟਿੱਬਿਆਂ ਦੇ ਵਿਚੋਂ ਪੈਣ ਲੱਗਾ ਵੈਰੀ ਖੇਤੀ ਦੇ ਵਾਂਗ ਲਿਟਾਨ ਲਗੇ
ਝੱਖੜ ਛਡ ਕੇ ਮੌਤ ਦਾ ਵਾਰ ਇਕੋ ਵੈਰੀ ਕੇਲਿਆਂ ਵਾਂਗ ਵਿਛਾਨ ਲਗੇ
ਸਿਖ ਨਜ਼ਰ ਨ ਆਵੰਦੇ ਸਾਫ ਕਿਧਰੇ ਮੁਸਲਮਾਨ ਜਵਾਨ ਘਬਰਾਨ ਲਗੇ
ਹੋ ਰਿਹਾ ਨੁਕਸਾਨ ਕਰਤਾਰ ਸਿੰਘਾ ਹਾਰ ਖਬਰਾਂ ਪਿਛਾਂ ਪੁਚਾਨ ਲਗੇ

ਲਲਾ ਬੇਗ ਨੇ ਕਮਰ ਬੇਗ ਦੀ ਮਦਦ ਵਾਸਤੇ ਹੋਰ ਫੌਜ ਭੇਜਨਾ

ਸੁਣਕੇ ਜ਼ੋਰ ਲੜਾਈ ਦਾ ਪਿਆ ਭਾਰਾ ਲਲਾ ਬੇਗ ਡਾਢਾ ਘਬਰਾਵੰਦਾ ਏ
ਕਮਰ ਬੇਗ ਅਚਾਨਕ ਹੀ ਫਸ ਗਿਆ ਪਿਛਾਂ ਹਟਿਆ ਹੁਣ ਨ ਜਾਵੰਦਾ ਏ
ਇਸਮਾਈਲ, ਜਾਲਮ ਖਾਂ, ਨਾਹਰ ਖਾਂ ਨੂੰ ਝਟ ਪਟ ਤਯਾਰ ਕਰਾਵੰਦਾ ਏ
ਦੇਇ ਕੇ ਅੱਠ ਹਜਾਰ ਜੁਵਾਨ ਜੰਗੀ ਇਮਦਾਦ ਦੇ ਲਈ ਦੁੜਾਵੰਦਾ ਏ
ਉਹ ਮਤਾਬਾਂ ਮਸਾਲਾਂ ਦਾ ਚਾਨਣਾ ਲੈ ਦਲ ਵਾਂਗ ਹਨੇਰੀ ਦੇ ਧਾਵੰਦਾ ਏ
ਦਿਤੀ ਟਾਂਗੂਆਂ ਖਬਰ ਕਰਤਾਰ ਸਿੰਘਾ ਵੈਰੀ ਬਹੁਤ ਚੜਿਆ ਪਿਛੋਂ ਆਵੰਦਾ ਏ

ਬਿਧੀ ਚੰਦ ਹਰਾਂ ਨੇ ਪਿਛਲੀ ਫੌਜ ਨੂੰ ਪਿਛੇ ਹੀ ਜਾ ਰੋਕਣਾ

ਰਾਇ ਜੋਧ ਦਾ ਭਾਈ ਸਲੇਮ ਸ਼ਾਹ ਤੇ ਬਿਧੀ ਚੰਦ ਜਾਤੀ ਮਲਕ ਜਾਨ ਭਾਈ

ਭੱਲਣ, ਭੂਰਾ, ਬੈਰਾੜ ਤੇ ਕਾਲਾ, ਸੇਮਾ, ਰਾਇ ਲੱਲਾ ਬੁਲਾਕਾ ਘਮਾਨ ਭਾਈ
ਸੂਬਾ, ਸੌਂਧਾ ਤੇ ਤਖਤਾ ਚੂੜ੍ਹ, ਮਿੱਤੂ ਭਾਗ ਮੱਲ ਮਰ੍ਹਾਜ਼ ਪਛਾਨ ਭਾਈ
ਮਾਈ ਦਾਸ, ਸਿੰਘਾ, ਰੰਗ, ਅੱਘੜੀ ਜੀ ਸੰਧੂ ਆਦਿਕ ਬੀਰ ਜਵਾਨ ਭਾਈ
ਇਹਨਾਂ ਨਾਲ ਸੀ ਦੋ ਹਜਾਰ ਯੋਧਾ ਕਿਹਾ ਜੋਧ ਨੇ ਸੁਣੋ ਸੁਜਾਨ ਭਾਈ
ਲੜਦੀ ਫੌਜ ਦੀ ਮੱਦਦੇ ਆਈ ਪਿਛੋਂ ਰੋਕੋ ਓਸਨੂੰ ਹੌਂਸਲਾ ਠਾਨ ਭਾਈ
ਚੱਕਰ ਦੇਇਕੇ ਲਾਂਭ ਤੋਂ ਜਾਇ ਪਵੋ ਇਕ ਦਮ ਪਾ ਦਿਓ ਘਮਸਾਨ ਭਾਈ
ਰੁਖ ਬਦਲ ਕੇ ਓਸਨੂੰ ਲਾਂਭ ਲੈ ਜਾਓ ਬਣ ਖੰਡੀ ਦੇ ਵੱਲ ਨਿਸ਼ਾਨ ਭਾਈ
ਪਿਛੇ ਲਾਕੇ ਵੈਰੀ ਨੂੰ ਲੈ ਆਉਣਾ ਅਸੀਂ ਆਉਂਦੇ ਪਿਛੇ, ਲੌ ਠਾਨ ਭਾਈ
ਗੱਲ ਸਮਝਕੇ ਸਾਰੀ ਕਰਤਾਰ ਸਿੰਘਾ ਟੁਰੇ ਆਸਰਾ ਰਖ ਭਗਵਾਨ ਭਾਈ

ਤੱਥਾ

ਜਿਸ ਤਰਫ ਸੀ ਵੈਰੀ ਦੀ ਫੌਜ ਆ ਰਹੀ ਲਾਂਭੋਂ ਜਾਇ ਘਮਸਾਨ ਮਚਾਇ ਦਿਤਾ
ਇਕ ਦਮ ਜਾ ਕੇ ਹੱਲਾ ਬੋਲਞੋ ਨੇ ਵੈਰੀ ਵਧੇ ਆਉਂਦੇ ਨੂੰ ਹਿਲਾਇ ਦਿਤਾ
ਖਬਰਦਾਰ ਹੋ ਕੇ ਉਹ ਭੀ ਪਏ ਅਗੋਂ ਹੌਲੀ ਹੌਲੀ ਫਿਰ ਕਦਮ ਹਟਾਇ ਦਿਤਾ
ਰੁਖ ਲਾਂਭ ਦਾ ਰਖ ਕੇ ਟੁਰੇ ਲੈ ਕੇ ਵੈਰੀ ਅਸਲ ਨਿਸ਼ਾਨੋਂ ਖੁੰਝਾਇ ਦਿਤਾ
ਜੋਧ ਸ਼ਾਹ, ਪ੍ਰਤਾਪ ਸਿੰਘ, ਸ਼ੀਹਾ, ਜੇਠਾ ਜਿਥੇ ਖੜੇ ਸਨ ਓਥੇ ਪੁਚਾਇ ਦਿਤਾ
ਯਾਰਾਂ, ਬਾਰਾ ਸੌ ਪਿਆ ਜਵਾਨ ਓਥੇ ਓਹਨਾਂ ਉੱਠ ਖੰਡਾ ਖੜਕਾਇ ਦਿਤਾ
ਦੋਹਾਂ ਪਾਸਿਆਂ ਤੋਂ ਵੈਰੀ ਫਸ ਗਿਆ ਜਾਲ ਮੌਤ ਚੁਫੇਰੇ ਫੈਲਾਇ ਦਿਤਾ
ਜਿਧਰ ਹਟਦੇ ਓਧਰੋਂ ਮਾਰ ਪੈਂਦੀ ਸੈ ਜਿੰਦਾਂ ਦੇ ਤਈਂ ਗਵਾਇ ਦਿਤਾ
ਜਾਂਦੀ ਪੇਸ਼ ਨ ਕੁਝ ਕਰਤਾਰ ਸਿੰਘਾ ਸੀ ਹਨੇਰੇ ਨੇ ਸਗੋਂ ਘਬਰਾਇ ਦਿਤਾ

ਸ਼ਾਹੀ ਫੌਜ ਦੇ ਏਸ ਦਸਤੇ ਨੇ ਬੇਮੁਹਾਰ ਹੋਕੇ ਨੱਠਣਾ

ਵੈਰੀ ਪਿਆ ਬੇਅੰਤ ਹੈ ਵਿਚ ਝਾੜਾਂ ਘਬਰਾ, ਪਿਛਾਂ ਇਕੋ ਵਾਰ ਦੌੜੇ
ਇਕ ਦੂਸਰੇ ਨੂੰ ਕਿਸੇ ਪੁਛਿਆ ਨ ਬੇਮੁਹਾਰੇ ਸਿਪਾਹੀ ਸਰਦਾਰ ਦੌੜੇ
ਰਾਹ ਖਹਿੜੇ ਦਾ ਪਤਾ ਨ ਰਿਹਾ ਮੂਲੋਂ ਵਾਹੋਦਾਹੀ ਫੜ ਤੇਜ ਰਫਤਾਰ ਦੌੜੇ
ਕਮਰ ਬੇਗ ਦੀ ਫੌਜ ਦੇ ਵਲ ਹਟ ਗਏ ਮਾਰੇ ਸੀਤ ਨੇ, ਹੋ ਅਵਾਜਾਰ ਦੌੜੇ
ਮੋਢੀਂ ਚੜ ਕੇ ਸਿਖਾਂ ਨੇ ਵਾਢ ਘੱਤੀ ਮਾਰ ਖਾਂਦੇ, ਕਰਦੇ ਹਾਹਾਕਾਰ ਦੌੜੇ
ਹੋਇ ਕਤਲ ਬੇਅੰਤ ਕਰਤਾਰ ਸਿੰਘਾ ਛਡੇ ਹੌਂਸਲੇ ਆ ਐਵੇਂ ਹਾਰ ਦੌੜੇ

ਹੋਰ ਮੁਸੀਬਤ

ਪਿਛੇ ਸਿਖ ਅਕਾਲ ਅਕਾਲ ਬੋਲਣ ਵੈਰੀ ਦਮ ਘੁਟੀ ਭਜੇ ਜਾਨ ਅਗੋਂ

ਕਮਰ ਬੇਗ ਵਾਲੀ ਫੌਜ ਸੁਣ ਰੌਲਾ ਲਗੀ ਆਪਣੇ ਥਾਂ ਘਬਰਾਨ ਅਗੋਂ
ਸਿਖੀ ਫੌਜ ਪਿਛੇ ਸਾਡੇ ਆ ਪਈਏ ਉਲਟ ਲਗ ਪਈ ਅਗ ਬਰਸਾਨ ਅਗੋਂ
ਏਸ ਪਾਸਿਓਂ ਭੀ ਸਿਖਾਂ ਪਾਯਾ ਰੌਲਾ ਜਾਤਾ ਪਿਛਲਿਆਂ ਸਿਖ ਪਏ ਆਨ ਅਗੋਂ
ਆਪੋ ਵਿਚ ਦੋਵੇਂ ਫੌਜਾਂ ਜੁਟ ਪਈਆਂ ਇਕ ਦੂਸਰੇ ਨੂੰ ਪਏ ਖਾਨ ਅਗੋਂ
ਰੌਲਾ ਮੱਚਿਆ ਆਣ ਕਰਤਾਰ ਸਿੰਘਾ ਸਿਖ ਦੇਣ ਨ ਮੂੰਹ ਭਵਾਨ ਅਗੋਂ

ਤਥਾ

ਏਸ ਰਾਮ ਰੌਲੇ ਵਿਚ ਫੌਜ ਸ਼ਾਹੀ ਕਰਵਾਇ ਬੈਠੀ ਨੁਕਸਾਨ ਬਹੁਤਾ
ਸਿਖਾਂ ਨਾਲੋਂ ਆਪੋ ਵਿਚ ਲੜ ਕਰਕੇ ਬੈਠੇ ਜ਼ੋਰ ਗੁਵਾ ਮੁਸਲਮਾਨ ਬਹੁਤਾ
ਮੁਰਦੇ ਸੈਂਕੜੇ ਜਿਮੀਂ ਤੇ ਪਏ ਰੁਲਦੇ ਪਹੁੰਚਾ ਜਖਮੀਆਂ ਨੂੰ ਦੁਖ ਆਨ ਬਹੁਤਾ
ਚਲੀ ਪੌਣ ਠੰਢੀ ਕਿਸੇ ਗਜਬ ਦੀ ਆ ਸ਼ਾਹੀ ਫੌਜ ਨੂੰ ਕੀਤਾ ਹੈਰਾਨ ਬਹੁਤਾ
ਹਥ ਪੈਰ ਲਗੇ ਸੁੰਨ ਹੋਣ ਸਾਰੇ ਸਿਖ ਵਧੀ ਜਾਂਦੇ, ਜੋਰ ਲਾਨ ਬਹੁਤਾ
ਪਹਿਲੀ ਰਾਤ ਦੇ ਵਿਚ ਕਰਤਾਰ ਸਿੰਘਾ ਮੁਸਲਮਾਨ ਨੁਕਸਾਨ ਉਠਾਨ ਬਹੁਤਾ

ਵੈਰੀ ਨੇ ਹਾਰ ਪਿਛੇ ਹਟ ਜਾਣਾ

ਬਣਿਆ ਕੁਝ ਨਾ ਮੁਫਤ ਨੁਕਸਾਨ ਹੋਇਆ ਕਮਰ ਬੇਗ ਹੋਰੀਂ ਜ਼ੋਰ ਲਾ ਬੈਠੇ
ਜੱਟ ਬੂਟ ਜਿਨ੍ਹਾਂ ਤਾਈਂ ਸਮਝਦੇ ਸਨ ਜੋਰ ਉਨ੍ਹਾਂ ਦੇ ਨਾਲ ਅਜਮਾ ਬੈਠੇ
ਦੁੰਬੇ ਖਾਣ ਵਾਲੇ ਕੈਫਾ ਪੀਣ ਵਾਲੇ ਚਰ੍ਹੀ ਖਾਣਿਆਂ ਤੋਂ ਹਾਰ ਖਾ ਬੈਠੇ
ਅਸਾਂ ਜਾਂਦਿਆਂ ਗੁਰੂ ਨੂੰ ਫੜ ਲੈਣਾ ਏਸ ਗਲ ਦੀ ਆਸ ਚੁਕਾ ਬੈਠੇ
ਸਾਡੀ ਫੌਜ ਬਹੁਤੀ ਤੇ ਸਾਮਾਨ ਬਹੁਤਾ ਏਸ ਜ਼ੋਰ ਨੂੰ ਤੋਲ ਤੁਲਾ ਬੈਠੇ
ਤਿੰਨ ਚਾਰ ਹਜਾਰ ਦੇ ਨਾਲ ਅਪਣੀ ਫੌਜ ਸਤਾਰਾਂ ਹਜਾਰ ਲੜਾ ਬੈਠੇ
ਰਾਤੋ ਰਾਤ ਮੈਦਾਨ ਦੇ ਵਿਚ ਅੜਕੇ ਬਹੁਤ ਘੋੜੇ ਜੁਵਾਨ ਮਰਵਾ ਬੈਠੇ
ਜੰਗੀ ਸਾਜ ਸਾਮਾਨ ਭੀ ਬਹੁਤ ਸਾਰਾ ਪਹਿਲੇ ਹੱਲੇ ਦੇ ਵਿਚ ਖੁਹਾ ਬੈਠੇ
ਪਿਛੇ ਹਟਦਿਆਂ ਤੇ ਵਾਢ ਬੁਰੀ ਹੋਈ ਤੋਬਾ ਤੋਬ ਕਰਦੇ ਦੂਰ ਜਾ ਬੈਠੇ
ਮੁਰਦੇ ਜਖਮੀਂ ਛੱਡ ਕਰਤਾਰ ਸਿੰਘਾ ਹਟ ਦੂਰ ਪਿਛੇ ਡੇਰੇ ਪਾ ਬੈਠੇ

ਵਾਕ ਕਵੀ

ਜੋਧ ਸ਼ਾਹ ਤਾਂ ਚਾਹੁੰਦਾ ਇਹੋ ਹੈਸੀ ਲਗਦੇ ਹੱਥ ਹੁਣ ਝੇੜਾ ਮੁਕਾਵੀਏਜੀ
ਦਮੋਂ ਨਿਕਲ, ਵੈਰੀ ਪਿਛ੍ਹਾਂ ਹਟ ਗਿਆ ਹੱਲਾ ਕਰਕੇ ਵਾਢ ਚਾ ਪਾਵੀਏ ਜੀ
ਏਸ ਵੇਲੇ ਮਾਰੇ ਪਏ ਸੀਤ ਦੇ ਨੇ ਘੱਲ ਦੋਜਖੀਂ ਅਗ ਸਿਕਾਵੀਏ ਜੀ
ਹੋ ਜਾਣਗੇ ਦਿਨੇ ਹੁਸ਼ਯਾਰ ਮੁੜ ਕੇ ਮੌਤ ਨਦੀ ਵਿਚ ਮਾਰ ਰੁੜਾਵੀਏ ਜੀ

ਸਤਿਗੁਰੂ ਜੀ ਨੇ ਕਿਹਾ ਜੋਧ ਸ਼ਾਹ ਨੂੰ ਅਸੀਂ ਧਾਰਮਕ ਗੁਰੂ ਕਹਾਈਏ ਜੀ
ਨਿਹੱਥੇ, ਨਿਰਬਲ ਤੇ ਤੇਗ ਵਾਹੁਨੋਂ ਹਰਦਮ ਹੀ ਅਸੀਂ ਸੰਗਾਵੀਏ ਜੀ
ਧਰਮ ਯੁੱਧ ਦਾ ਹੈ ਸਾਨੂੰ ਚਾਉ ਭਾਰਾ ਗਤੀ ਛੱਤ੍ਰੀ ਪੁਣੇ ਦੀ ਚਾਹਵੀਏ ਜੀ
ਦੁਨੀਆਂਦਾਰੀ ਦੀ ਨਹੀਂ ਲੜਾਈ ਸਾਡੀ ਜ਼ਾਲਮਮਾਰਕੇ ਜ਼ੁਲਮ ਮਿਟਾਈਏ ਜੀ
ਵੈਰੀ ਦਿਨੇ ਬੇਸ਼ੱਕ ਹੁਸ਼ਯਾਰ ਹੋ ਲਏ ਮਜ਼ਾ ਤੇਗ ਦਾ ਫੇਰ ਚਖਾਵੀਏ ਜੀ
ਏਦੂੰ ਚੌਣੇ ਭੀ ਆਉਣ ਕਰਤਾਰ ਸਿੰਘਾ ਘਾਟ ਮੌਤ ਦੇ ਪਾਰ ਬੁਲਾਵੀਏ ਜੀ

ਦਿਨ ਚੜੇ ਵੈਰੀ ਨੇ ਫੇਰ ਤਯਾਰੀ ਕਰਨੀ

ਸ਼ਾਹੀ ਸੈਨਾ ਤੇ ਕਹਿਰ ਦੀ ਰਾਤ ਗੁਜ਼ਰੀ ਸੂਬੇ ਸਣੇ ਹੋ ਰਹੇ ਹੈਰਾਨ ਸਾਰੇ
ਜਿਹੜੀ ਠਟੀ ਹੈਸੀ ਓਦੂੰ ਹੋਈ ਉਲਟੀ ਕੰਬ ਰਹੇ ਅਮੀਰ ਤੇ ਖਾਨ ਸਾਰੇ
ਸੂਰਜ ਨਿਕਲਿਆ ਪਸਰੀ ਧੁਪ ਆ ਕੇ ਮੁਰਦੇ ਹੋਇ ਜ਼ਿੰਦਾ ਮੁੜ ਆਨ ਸਾਰੇ
ਹਥਾਂ ਪੈਰਾਂ ਦੇ ਵਿਚ [illegible] ਪਈ ਲਗ ਪਏ ਕੁਝ ਪੀਨ ਤੇ ਖਾਨ ਸਾਰੇ
ਮਿਲੀਆਂ ਠੂਠੀਆਂ ਚਾਹ ਪਿਆਲੀਆਂ ਭੀ ਆਨ ਤਕੜੇ ਹੋਏ ਜੁਵਾਨ ਸਾਰੇ
ਦੋ ਪਹਿਰ ਏਸੇ ਤਰ੍ਹਾਂ ਗੁਜ਼ਰ ਗਏ ਕਠੇ ਹੋ ਗਏ ਵਿਚ ਮੈਦਾਨ ਸਾਰੇ
ਫੌਜੀ ਅੱਧੀ ਕੂ ਰਾਤ ਝੜਵਾ ਬੈਠੇ ਵੇਖ ਵੇਖ ਹੁੰਦੇ ਪਸ਼ੇਮਾਨ ਸਾਰੇ
ਹੋਇ ਜੰਗ ਲਈ ਤਿਆਰ ਕਰਤਾਰ ਸਿੰਘਾ ਕੀਤੇ ਗਏ ਫਿਰ ਖੜੇ ਨਿਸ਼ਾਨ ਸਾਰੇ

ਦੁਪਹਿਰ ਨੂੰ ਲਲਾ ਬਗ ਨੇ ਮੈਦਾਨਿ ਜੰਗ ਵਿਚ ਆਉਣਾ

ਘੋੜ ਚੜ੍ਹਿਆਂ ਪੈਦਲਾਂ ਪਹੂੰ ਬੰਨ੍ਹ ਦਾਰੂ ਸਿੱਕਾ ਸਭ ਤਈਂ ਵੰਡਾਇਆ ਗਿਆ
ਰਾਤ ਵਿਚ ਹਨੇਰੇ ਨੁਕਸਾਨ ਹੋਇਆ ਦਿਨੇ ਖਤਰਾ ਨਹੀਂ, ਸੁਣਾਇਆ ਗਿਆ
ਫੌਜ ਗੁਰੂ ਦੇ ਪਾਸ ਭੀ ਰਹੀ ਥੋੜੀ ਹੈ ਭੇਦ ਸਾਰਾ ਹੁਣ ਪਾਇਆ ਗਿਆ
ਇਕ ਹੱਲੇ ਦੇ ਵਿਚ ਹੀ ਮਰ ਜਾਂਣੇ ਵਡੇ ਹੌਂਸਲੇ ਤਈਂ ਵਧਾਇਆ ਗਿਆ
ਲੂਣ ਸ਼ਾਹ ਦਾ ਨਿਮਕ ਹਰਾਮ ਕਰਨਾ ਕਾਯਮ ਰੱਖਣੀ ਆਨ, ਜਤਾਇਆ ਗਿਆ
ਅਗੇ ਤੁਸਾਂ ਦੇ ਉਹ ਜੱਟ ਬੂਟ ਕੀਹਨੇ, ਤੁਸੀਂ ਖਾਨ ਲੜਾਕੇ, ਫੁਲਾਇਆ ਗਿਆ
ਕੀ ਉਹ ਜਾਣਦੇ ਉਹ ਹੱਥਯਾਰ ਫੜਨੇ ਹਲ ਵਾਹੁੰਦੇ ਸਮਾਂ ਲੰਘਾਇਆ ਗਿਆ
ਮਿਖਚਿੜੀਆਂ ਹੈਨ ਕਰਤਾਰਸਿੰਘਾ ਤੁਸੀਂ ਹੋ ਸ਼ਾਹਬਾਜ਼, ਵਡਿਆਇਆ ਗਿਆ

ਸ਼ਾਹੀ ਫੌਜ ਦੀ ਚੜਾਈ

ਮਾਰੂ ਵਜਦੇ ਚੋਟ ਨਗਾਰਿਆਂ ਤੇ ਨਿਕਲ ਡੇਰਿਆਂ ਦੇ ਵਿਚੋਂ [illegible] ਆਏ
ਵੱਜਨ ਤੂਤੀਆਂ, ਢੋਲਾਂ ਗੜਗੱਜ ਪਾਈ ਵਧ ਫੌਜ ਤੋਂ ਅਗੇ [illegible] ਆਏ
ਕਰਦੇ ਐਲੀ ਅਕਬਰ ਕਰਦੇ ਐਲੀ ਅਕਬਰ ਪਹੂੰ ਬੰਨ੍ਹਕੇ ਨਿਕਲ ਜੁਵਾਨ ਆਏ

ਅਗੇ ਪੈਦਲ ਪਿਛੇ ਅਸਵਾਰ ਰਖੇ ਚੜ੍ਹ ਗਿਲਜੇ ਮੁਗਲ ਪਠਾਨ ਆਏ
ਹਬਸ਼ੀ, ਤੁਰਕ, ਕਸ਼ਮੀਰੀ ਤੇ ਹੋਰ ਅਰਬੀ ਯੂਸਫਜ਼ੱਈ ਗਿਲਜ਼ਈ ਪਛਾਨ ਆਏ
ਅਬਦਾਲੀ, ਰੁਹੇਲੇ, ਦਾਊਦਜ਼ਈ ਅਤੇ ਕਾਬਲੀ ਲੋਕ ਸਿਆਨ ਆਏ
ਕਦਾਵਰ ਭਾਰੇ ਗੜ੍ਹਾਡੀਲ ਸਾਰੇ ਮੁਛਾਂ ਤਾੜੀਆਂ ਭਰੇ ਗੁਮਾਨ ਆਏ
ਆਮ੍ਹੋ, ਸਾਮ੍ਹਣੇ ਦਿਨੇ ਕਰਤਾਰ ਸਿੰਘਾ ਨਾਲ ਸਿਖਾਂ ਦੇ ਜ਼ੋਰ ਅਜਮਾਨ ਆਏ

ਸਿੱਖਾਂ ਨੇ ਅੱਗਾ ਆ ਰੋਕਣਾ

ਖਬਰਾਂ ਅਗੇ ਹੀ ਪਹੁੰਚੀਆਂ ਗੁਰੂ ਜੀ ਨੂੰ ਝਟਾ ਪੱਟ ਸਭ ਸਿਖ ਤਯਾਰ ਹੋਏ
ਦਾਰੂ ਸਿੱਕਾ ਲੈ, ਪਹਿਨ ਹਥਯਾਰ ਸਾਰੇ ਥਾਉਂ ਥਾਂ ਖੜੇ ਜਥੇਦਾਰ ਹੋਏ
ਰਾਇ ਜੋਧ, ਸਲੇਮ ਸ਼ਾਹ ਚੂੜ੍ਹ, ਕਾਲਾ ਬਿਧੀ ਚੰਦ ਆਦਿਕ ਹੁਸ਼ਯਾਰ ਹੋਏ
ਦੋ ਤਿੰਨ ਹਜ਼ਾਰ ਜੁਵਾਨ ਲੈ ਕੇ ਅੱਗਾ ਰੋਕਣੇ ਨੂੰ ਖਬਰਦਾਰ ਹੋਏ
ਰਾਹ ਰੋਕ ਕੇ ਅਗੇ ਜਾ ਖੜੇ ਹੋ ਗਏ ਵੈਰੀ ਵਧੇ ਆਉਂਦੇ ਹੇਠ ਮਾਰ ਹੋਏ
ਉਠ ਪੈ ਗਏ ਗਲ ਕਰਤਾਰ ਸਿੰਘਾ ਬਾੜਾਂ ਝਾੜੀਆਂ ਯੋਧੇ ਸਬਾਰ ਹੋਏ

ਵਾਕ ਕਵੀ

ਸ਼ਾਹੀ ਫੌਜ ਦੇ ਪਾਸ ਹੁਣ ਪਾਣੀ ਨਹੀਂ ਸੀ ਲਲਾਬੇਗ ਸਲਾਹ ਪਕਾਈ ਸੀ ਜੀ
ਢਾਬ ਰੋਕ ਲਈਏ ਇੱਕਦਮ ਜਾਕੇ ਏਸ ਵਾਸਤੇ ਫੌਜ ਚੜ੍ਹਾਈ ਸੀ ਜੀ
ਸੂਝ ਸਿਖਾਂ ਨੂੰ ਗਈ ਅਗੇਤਰੀ ਹੋ ਓਹਨਾਂ ਤਾੜ ਲਈ ਚਤੁਰਾਈ ਸੀ ਜੀ
ਸ਼ਾਹੀ ਫੌਜ ਜਿਹੜੀ ਲਾਂਭ ਫੜ ਚਲੀ ਆਊ ਢਾਬ ਵਲੇ ਇਹ ਜਤਾਈ ਸੀ ਜੀ
ਮਾੜੀ ਕੌੜਿਆਂ ਵਲ ਜਾਂ ਵਧੇਗੀ ਇਹ ਏਸੇ ਲਈ ਕੀਤੀ ਝਟ ਧਾਈ ਸੀ ਜੀ
ਰਾਹ ਵਿਚ ਲਈ ਰੋਕ ਕਰਤਾਰ ਸਿੰਘਾ ਬਦੋਬਦੀ ਲੜਾਈ ਜਾ ਪਾਈ ਸੀ ਜੀ

ਘਮਸਾਨ

ਏਧਰ ਗੁਰੂ ਜੀ ਪਹਿਨ ਹਥਯਾਰ ਸਾਰੇ ਦਿਲਬਾਗ ਤੇ ਹੋ ਅਸਵਾਰ ਭਾਈ
ਪਿਛੇ ਆਣ ਮੈਦਾਨ ਦੇ ਖੜੇ ਹੋ ਗਏ ਦਿਤੀ ਧਨਕ ਦੇ ਤਈਂ ਟੰਕਾਰ ਭਾਈ
ਏਨੇ ਚਿਰ ਨੂੰ ਜੰਗ ਭੀ ਸ਼ੁਰੂ ਹੋਇਆ ਇਕ ਦੂਜੇ ਨੂੰ ਪਏ ਲਲਕਾਰ ਭਾਈ
ਓਧਰ ਵੀਹ ਹਜਾਰ ਕਰੀਬ ਯੋਧਾ ਏਧਰ ਚਾਰ ਯਾਂ ਪੰਜ ਹਜਾਰ ਭਾਈ
ਓਧਰ ਫੌਜ ਸਾਰੀ ਨੌਕਰ ਤਲਬ ਦੀ ਸੀ ਏਧਰ ਸਿਖ ਸੂਰੇ ਜਾਂ-ਨਿਸਾਰ ਭਾਈ
ਏਧਰ ਗੁਰੂ ਜੀ ਚੋਣਵੇਂ ਬੀਰ ਯੋਧੇ ਨਿਰਭਓ ਤੇ ਧਨੀ ਤਲਵਾਰ ਭਾਈ
ਓਧਰ ਸ਼ਾਹੀ ਦਾ ਚੋਣਵਾਂ ਮਰਦ ਗਾਜ਼ੀ ਲਲਾਬੇਗ ਸੀ ਸਿਪਾਹ ਸਾਲਾਰ ਭਾਈ
ਆਪੋ ਆਪਣੇ ਥਾਵਾਂ ਤੇ ਖੜੇ ਦੋਵੇਂ ਡਾਹੁੰਦੇ ਯੋਧਿਆਂ ਤਈਂ ਵੰਗਾਰ ਭਾਈ

ਅੱਗ ਵਰ੍ਹਨ ਲਗੀ ਕਰਤਾਰ ਸਿੰਘਾ ਹੋ ਮੈਦਾਨ ਗਿਆ ਧੂੰਆਂ ਧਾਰ ਆਈ

ਤਥਾ

ਪਾਸ ਗੁਰਾਂ ਦੇ ਸੀ ਹਸਨ ਖਾਨ ਖੜਾ ਉਹ ਪਤੇ ਨਿਸ਼ਾਨ ਬਤਾਈ ਜਾਂਦਾ
ਵੇਖ ਵੈਰੀ ਦੀ ਫੌਜ ਦੇ ਭੇਦ ਸਾਰੇ ਸਤਿਗੁਰਾਂ ਦੇ ਤਈਂ ਜਤਾਈ ਜਾਂਦਾ
ਆਹ ਫਲਾਣਾ ਆਇਆ ਔਹਫਲਾਣ ਜਾਂਦਾ ਸਾਰੇ ਪਤੇ ਨਿਸ਼ਾਨ ਸੁਣਾਈ ਜਾਂਦਾ
ਭੇਤੀ ਘਰ ਦਾ ਹੈਸੀ ਕਰਤਾਰ ਸਿੰਘਾ ਜਿੰਨੇ ਪੁਜਦੇ ਭੇਦ ਖੁਲਾਈ ਜਾਂਦਾ

ਤਥਾ

ਫੌਜਾਂ ਜੁਟੀਆਂ ਤੇ ਅੱਗ ਵਰ੍ਹਨ ਲਗੀ ਜੋਰ ਢੋਲਾਂ ਨਗਾਰਿਆਂ ਪਾਇ ਦਿਤਾ
ਦੂਹੀਂ ਪਾਸੀਂ ਰੌਲਾ ਬੇਸ਼ੁਮਾਰ ਪਿਆ ਧਰਤ ਕੰਬ ਆਕਾਸ਼ ਗੂੰਜਾਇ ਦਿਤਾ
ਲਲਾ ਬੇਗ ਖੜਾ ਪਿਛੇ ਫੌਜ ਦੇ ਸੀ ਹਸਨ ਖਾਂ ਨੇ ਤੁਰਤ ਦਿਖਾਇ ਦਿਤਾ
ਸਤਿਗੁਰਾਂ ਨੇ ਚਾੜ ਕੇ ਤੀਰ ਚਿੱਲੇ ਸਤਿਨਾਮੁ ਉਚਾਰ ਚਲਾਇ ਦਿਤਾ
ਸੂਬੇਦਾਰੀ ਦਾ ਤਾਜ ਸੀ ਸਿਰ ਓਹਦੇ ਪਹਿਲੇ ਹਥ ਹੀ ਮਾਰ ਉਡਾਇ ਦਿਤਾ
ਇਹ ਬੇ-ਸ਼ਗਨੀ ਵੇਖ ਕਰਤਾਰ ਸਿੰਘਾ ਦਿਲ ਛਡਕੇ ਹੌਂਸਲਾ ਢਾਹਿ ਦਿਤਾ

ਕਾਸਮ ਬੇਗ ਤੇ ਸ਼ੱਮਸ ਬੇਗ ਨੇ ਹੱਲਾ ਕਰਨਾ

ਜਾਤੀ ਮਲਕ ਅਤੇ ਭੱਲਣ ਜਿਸ ਪਾਸੇ ਲੜ ਰਹੇ, ਵੈਰੀ ਜੋਰ ਪਾਵੰਦੇ ਨੇ
ਕਾਸਮ ਬੇਗ ਅਤੇ ਸ਼ੱਮਸ ਬੇਗ ਹੋਰੀਂ ਆ ਓਧਰੇ ਫੌਜ ਝੁਕਾਵੰਦੇ ਨੇ
ਯੂਸਫਜ਼ੲੀ ਪਠਾਨ ਸਨ ਨਾਲ ਓਹਨਾਂ ਆਕੇ ਸਾਰ ਦਾ ਮੀਂਹ ਬਰਸਾਵੰਦੇ ਨੇ
ਇਕ ਦਮ ਕਟਾਵੱਢ ਸ਼ੁਰੂ ਹੋ ਗਈ ਸਿਖਾਂ ਲੜਦਿਆਂ ਤਈਂ ਦਬਾਵੰਦੇ ਨੇ
ਭਾਵੇਂ ਸਿਖ ਭੀ ਜੰਮ ਕੇ ਲੜੇ ਅਗੋਂ ਪੈਰੋਂ ਮਾਰ ਪਠਾਨ ਹਿਲਾਵੰਦੇ ਨੇ
ਡਿਠਾ ਗੁਰਾਂ ਨੇ ਹਾਲ ਕਰਤਾਰ ਸਿੰਘਾ ਰਾਇ ਜੋਧ ਦੇ ਤਈਂ ਦਿਖਾਵੰਦੇ ਨੇ

ਸਲੀਮ ਸ਼ਾਹ ਤੇ ਬਿਧੀ ਚੰਦ ਨੇ ਮਦਦ ਵਾਸਤੇ ਪਹੁੰਚਣਾ

ਡਿਠਾ ਵੈਰੀ ਦਾ ਪੈ ਗਿਆ ਜੋਰ ਓਧਰ ਰਾਇ ਜੋਧ, ਭਰਾ ਬੁਲਾਇਆ ਜੀ
ਪੰਜ ਸੌ ਅਸਵਾਰ ਸਲੇਮ ਸ਼ਾਹ ਨੂੰ ਦੇਇਕੇ ਮਦਦ ਲਈ ਦੁੜਾਇਆ ਜੀ
ਨੇਜੇ ਬਰਛੀਆਂ ਦੇ ਚਮਕਾਰ ਦੇਂਦੇ ਜਾ ਪਏ ਭੜਥੂ ਵਡਾ ਪਾਇਆ ਜੀ
ਇਕ ਪਾਸਿਓਂ ਪਏ ਤੂਫਾਨ ਵਾਂਗੂ ਬੇੜਾ ਵੈਰੀ ਦਾ ਝੂਣ ਹਿਲਾਇਆ ਜੀ
ਪੰਜ ਸੌ ਜਵਾਨ ਲੈ ਬਿਧੀਚੰਦ ਨੇ ਜਾ ਤੇਜ ਖੰਡਾ ਚਮਕਾਇਆ ਜੀ
ਤੇਗਾਂ ਬਰਛੀਆਂ ਦਾ ਝਾਂਜਾ ਛੱਡ ਦਿਤਾ ਵੈਰੀ ਕੋਲਿਆਂ ਵਾਂਗ ਲਿਟਾਇਆ ਜੀ
ਦੋਹਾਂ ਪਾਸਿਆਂ ਤੋਂ ਪਿਆ ਜੋਰ ਭਾਰਾ ਡਾਢਾ ਸਾਰ ਤੇ ਸਾਰ ਕੜਕਾਇਆ ਜੀ
ਬੇਸ਼ੁਮਾਰ ਜੁਵਾਨ ਸਥਾਰ ਪੈ ਗਏ ਸੱਥਰ ਮੁਰਦਿਆਂ ਧਰਤ ਵਿਛਾਇਆ ਜੀ

ਪਲੋ ਪਲੀ ਅੰਦਰ ਧਰਤ ਲਾਲ ਹੋਈ ਸੂਹਾ ਸਾਲੂ ਸੁਹਾਗ ਪਹਿਨਾਇਆ ਜੀ
ਮਾਰੋ, ਵਧੋ, ਫੜੋ, ਰੌਲਾ ਪਿਆ ਭਾਰਾ ਦੋਹਾਂ ਧਿਰਾਂ ਦੰਗਾ ਜ਼ੋਰ ਲਾਇਆ ਜੀ
ਢੋਲ ਵਜਦੇ ਚੋਟ ਦਮਾਮਿਆਂ ਤੇ ਜ਼ੋਰ ਤੁਰੀ ਨਰਸਿੰਘਿਆਂ ਪਾਇਆ ਜੀ
ਭਾਰਾ ਹੋਯਾ ਘਮਸਾਨ ਕਰਤਾਰ ਸਿੰਘਾ ਚੰਗਾ ਖਹਿ ਕੇ ਜੰਗ ਮਚਾਇਆ ਜੀ

ਦੂਸਰਾ ਪਾਸਾ

ਜੰਗ ਵਿਚ ਭੀ ਹੁੰਦੀਆਂ ਕਈ ਚਾਲਾਂ ਸਤਿਗੁਰਾਂ ਖਲੋਤਿਆਂ ਤਾੜ ਕੀਤੀ
ਰੁਖ ਵੈਰੀ ਦਾ ਬਦਲਨੇ ਵਾਸਤੇ ਜੀ ਫੌਜ ਦੂਸਰੀ ਤਰਫ ਉਲਾਰ ਕੀਤੀ
ਰਾਇ ਜੋਧ, ਭਗਤਾ ਤੇ ਪ੍ਰਤਾਪ ਸਿੰਘ ਭੀ ਕਰਮ ਚੰਦ, ਕਾਲੇ ਮਾਰੋ ਮਾਰ ਕੀਤੀ
ਇਕ ਦੂਸਰੇ ਪੱਲਯੋਂ ਜਾਇ ਪਏ ਗੋਲੀ ਤੀਰਾਂ ਦੀ ਮਾਰ ਬੁਛਾੜ ਕੀਤੀ
ਫੇਰ ਖਿੱਚ ਤੇਗਾਂ ਗਲ ਜਾਇ ਪਏ ਵੱਢ ਵੈਰੀ ਦੀ ਫੌਜ ਸਥਾਰ ਕੀਤੀ
ਦੂਜੀ ਤਰਫ ਪਠਾਨ ਭੀ ਘਟ ਨਹੀਂ ਸਨ ਮਾਰ ਓਹਨਾਂ ਭੀ ਚੰਗੀ ਵਿਚਾਰ ਕੀਤੀ
ਤੜਾ ਤੜੀ ਦੀ ਬੁਰੀ ਲੜਾਈ ਮਚੀ ਦੋਹਾਂ ਧਿਰਾਂ ਵੱਦੀ ਜੋਸ਼ ਧਾਰ ਕੀਤੀ
ਮੁਰਦੇ ਖਿੱਲਰੇ ਇਉਂ ਕਰਤਾਰ ਸਿੰਘਾ ਵੱਢ ਸੱਥਰ ਜਿਵੇਂ ਜੁਵਾਰ ਕੀਤੀ

## ਖੂਨਖਾਰ ਜੰਗ

ਜੰਗ ਭੜਕਿਆ ਤੇ ਮਾਰੋਮਾਰ ਮੱਚੀ ਯੋਧੇ ਦੂੰਹੀਂ ਪਾਸੀਂ ਲਲਕਾਰ ਪੈ ਗਏ
ਖਟਾਖਟ ਤੇਗਾਂ ਸਾਰੇ ਖੜਕ ਪਈਆਂ ਉੱਠ ਸ਼ੇਰਾਂ ਨੂੰ ਸ਼ੇਰ ਭਭਕਾਰ ਪੈ ਗਏ
ਹਥੋ ਹੱਥੀ ਦੀ ਆਣ ਲੜਾਈ ਮੱਚੀ ਨੇਜੇ ਬਰਛੀਆਂ ਤੇਗਾਂ ਉਲਾਰ ਪੈ ਗਏ
ਆਣ ਧੂੰਏਂ ਗੁਬਾਰ ਦਾ ਹੋਇਆ ਬੱਦਲ ਚੜ੍ਹ ਵਾ ਵਰੋਲੇ ਅੰਧਕਾਰ ਪੈ ਗਏ
ਹੋਇ ਸੂਰਮੇ ਲਹੂ ਲੁਹਾਨ ਰਹੇ ਪਲੋ ਪਲੀ ਦੇ ਵਿਚ ਸਥਾਰ ਪੈ ਗਏ
ਕਿਤੇ ਘਾਇਲ ਹੋਇ ਪੈਦਲ ਤੜਫ ਰਹੇ ਕਿਤੇ ਘੋੜਿਆਂ ਸਣੇ ਅਸਵਾਰ ਪੈ ਗਏ
ਕਿਤੇ ਬਾਂਹ ਕੱਟੀ ਕਿਤੇ ਲੱਤ ਕਟੀ ਕਿਤੇ ਅਧਮੋਏ ਮੂੰਹ ਦੇ ਭਾਰ ਪੈ ਗਏ
ਉਤੇ ਮੁਰਦਿਆਂ ਦੇ ਚੜ੍ਹ ਗਏ ਮੁਰਦੇ ਲੈ ਸ਼ਹੀਦੀਆਂ ਪੈਰ ਪਸਾਰ ਪੈ ਗਏ
ਜ਼ਖਮੀ ਮਰ ਗਏ ਹੇਠ ਲਤਾੜੀਦੇ ਹੀ ਜਾਂਦੀ ਪੇਸ਼ ਨ ਹੋਇ ਲਾਚਾਰ ਪੈ ਗਏ
ਪਾਨੀ ਮੰਗਦੇ ਸੈਨਤਾਂ ਨਾਲ ਕਈ ਕੌਣ ਸੁਣਦਾ, ਸ਼ੋਰ ਕਕਾਰ ਪੈ ਗਏ
ਲਹੂ ਮਿੱਝ ਦਾ ਮੱਚਿਆ ਘਾਣ ਭਾਰਾ ਆ ਮੁਕਾਬਲੇ ਜਾਂ ਜੋਰਦਾਰ ਪੈ ਗਏ
ਕੋਹਾਂ ਵਿਚ ਸੀ ਜੰਗ ਕਰਤਾਰ ਸਿੰਘਾ ਯੋਧੇ ਦਿਲਾਂ ਦੇ ਖੌਫ ਵਿਸਾਰ ਪੈ ਗਏ

ਸ੍ਰੀ ਗੁਰੂ ਜੀ ਨੇ ਧਨਖ ਚੜਾਉਣਾ

ਪੈਰੋਂ ਸਿਖ ਨਾ ਹਿਲਦੇ ਨਜ਼ਰ ਆਏ ਸ਼ਾਹੀ ਫੌਜ ਦੇ ਖਾਨ ਘਬਰਾਨ ਲਗੇ

ਚਾਰ ਪੰਜ ਹਿਸੇ ਵਧ ਫੌਜ ਹੈਸੀ ਪਰ ਹਰ ਥਾਂ ਸਿਖ ਦਬਾਨ ਲਗੇ
ਲਲਾਬੇਗ ਮੈਦਾਨ ਦੇ ਵਿਚ ਆਇਆ ਫੌਜਾਂ ਤਈਂ ਸਰਦਾਰ ਵਧਾਨ ਲਗੇ
ਵਧੋ ਮਾਰ ਲੌ, ਜਾਣ ਨ ਦਿਹੋ ਵੈਰੀ ਆ ਸਿਪਾਹੀਆਂ ਦ ਦਿਲ ਵਧਾਨ ਲਗੇ
ਝਟ ਸ਼ਕਲ ਮੈਦਾਨ ਦੀ ਬਦਲ ਚਲੀ ਮੁਸਲਮਾਨ ਆ ਜ਼ੋਰ ਵਿਖਾਨ ਲਗੇ
ਲਲਾ ਬੇਗ ਮੈਦਾਨ ਦੇ ਵਿਚ ਆਇਆ ਵੇਖ ਗੁਰੂ ਜੀ, ਤੀਰ ਚਲਾਨ ਲਗੇ
ਪਾਉ ਪਾਉ ਦੇ ਖੱਪਰੇ ਤੀਰੀਂ ਲਗੇ ਸੱਪਾਂ ਵਾਂਗ ਉਹ ਸੂਕਦੇ ਜਾਨ ਲਗੇ
ਤਕ ਤਕ ਕੇ ਮਾਰਦੇ ਅਫਸਰਾਂ ਨੂੰ ਦੂਰੋਂ ਵਾਂਗ ਮੁਨਾਰਿਆਂ ਢਾਹਨ ਲਗੇ
ਹਸਨ ਖਾਨ ਜਿਵੇਂ, ਜਿਵੇਂ ਦਸੀ ਜਾਵੇ, ਤਿ ਗੁਰੂ ਜੀ ਬਾਨ ਬਰਸਾਨ ਲਗੇ
ਇਕ ਦੂੰਹ ਤਿੰਨਾਂ ਚਹੁੰ ਮਾਰ ਪੰਜਾਂ ਛਿਆਂ ਸੱਤਾਂ ਨੂੰ ਧਰਤ ਲਿਟਾਨ ਲਗੇ
ਪਿਛੇ ਬਾਣ ਦੇ ਬਾਣ ਚੜ੍ਹਾ ਦਿਤਾ ਸੱਥਰ ਲਾਹ ਲਾਹ ਧਰਤ ਵਿਛਾਨ ਲਗੇ
ਮੀਲ ਮੀਲ ਤੋੜੀ ਵਿੱਥਾਂ ਦਿਤੀਆਂ ਪਾ ਵੈਰੀ ਤੀਰਾਂ ਤੋਂ ਜਾਨ ਬਚਾਨ ਲਗੇ
ਜਿਥੇ ਪੈਣ ਲਗਦੇ ਪੈਂਦੇ ਮੀਂਹ ਵਾਂਗੂ ਵੈਰੀ ਡਰ ਕੇ ਥਰ ਥਰਾਨ ਲਗੇ
ਇਹ ਤੀਰ ਵਡੇ ਸਤਿਗੁਰੂ ਦੇ ਨੇ ਲਾਂਭੇ ਹੋ ਹੋ ਮੂੰਹ ਛੁਪਾਨ ਲਗੇ
ਤਕ ਤਕ ਵੈਰੀ ਤੀਰ ਭਾਵੇਂ ਛੱਡਨ ਓਥੇ ਪਹੁੰਚਦੇ ਨ ਐਵੇਂ ਜਾਨ ਲਗੇ
ਤੀਰ ਮੌਤ ਸੁਨੇਹੇ ਕਰਤਾਰ ਸਿੰਘਾ ਪੈਰ ਮੁਗਲ ਪਠਾਨ ਖਸਕਾਨ ਲਗੇ

ਸਰਦਾਰ ਕਾਬਲੀ ਬੇਗ

ਇਹ ਭੀ ਵੌਣਵਾਂ ਮਰਦ ਮਸ਼ਹੂਰ ਹੈਸੀ ਆਇਆ ਆਪਣਾ ਟੋਲਾ ਵਧਾ ਅਗੇ
ਜਿਸ ਤਰਫ ਸਤਿਗੁਰੂ ਜੀ ਖੜੇ ਹੈਸਨ ਵਧਿਆ ਓਧਰੇ ਘੋੜਾ ਕੁਦਾ ਅਗੇ
ਐਲੀ ਐਲੀ ਕਰਦਾ ਆਇਆ ਸੂਰਮਾ ਜੀ ਨੇੜੇ ਢੁਕਿਆ ਖੌਫ ਗੁਵਾ ਅਗੇ
ਕਹਿੰਦਾ ਹਿੰਦ ਦਾ ਪੀਰ ਦੋ ਹਥ ਕਰ ਲੈ ਜੌਹਰ ਹਈ ਤਾਂ ਵਧ ਦਿਖਾ ਅਗੇ
ਕਿਉਂ ਖਲਕ ਖੁਦਾ ਮਰਵਾਇ ਰਿਹੋਂ ਗਾਜੀ ਮਰਦ ਬਣ ਕੇ ਜਰਾ ਆ ਅਗੇ
ਹਥ ਵੇਖ ਵਖਾ ਕਰਤਾਰ ਸਿੰਘਾ ਇਉਂ ਕਹਿੰਦਾ ਖੜਾ ਵਧ ਜਾ ਅਗੇ

ਸ੍ਰੀ ਗੁਰੂ ਜੀ

ਭਲਾ ਗੁਰੂ ਜੀ ਕੀਹ ਹੋਰ ਚਾਹਵੰਦੇ ਸਨ ਘੋੜਾ ਛੇੜ ਕਹਿੰਦੇ ਲਲਕਾਰ ਖਾਨਾ
ਆ ਭਈ, ਤੇਰੀ ਭੀ ਸੱਧਰ ਉਤਾਹ ਦੇਈਏ ਪਹਿਲੇ ਕਰ ਲੈ ਸਾਡੇ ਤੇ ਵਾਰ ਖਾਨਾ
ਬੜੇ ਦੂਰ ਤੋਂ ਚਲ ਕੇ ਆਇਆ ਹੈਂ ਕੁਝ ਹਈ ਤਾਂ ਦਸ ਬਲਕਾਰ ਖਾਨਾ
ਤੈਨੂੰ ਘੱਲੀਏ ਅੱਗੇ ਕਰਤਾਰ ਸਿੰਘਾ ਹੈ ਉਡੀਕਦੀ ਸਾਡੀ ਤਲਵਾਰ ਖਾਨਾ

ਧਰਮ ਯੁਧ

ਦੋਹਾਂ ਪਾਸਿਆਂ ਦੇ ਯੋਧੇ ਵੇਖ ਰਹੇ ਇਕ ਦੂਜੇ ਨੂੰ ਪਏ ਲਲਕਾਰ ਦੋਵੇਂ
ਮਾਹਿਰ ਤੀਰਾਂ ਦੀ ਵਿੱਦਯਾ ਵਿਚ ਭਾਰੇ ਕੱਦਾਵਰ ਤੇ ਤੇਜ਼ ਤਰਾਰ ਦੋਵੇਂ
ਪਹਿਲਾਂ ਤੀਰਾਂ ਦੇ ਨਾਲ ਲੜਾਈ ਕੀਤੀ ਆਇ ਹੇਠ ਨ ਕਿਸੇ ਦੀ ਮਾਰ ਦੋਵੇਂ
ਅੰਤ ਧੂਹ ਤੇਗਾਂ ਜੁਟੇ ਰੋਹ ਮਤੇ ਲੈ ਰਹੇ ਢਾਲਾਂ ਉਤੇ ਵਾਰ ਦੋਵੇਂ
ਮਿਰਗਾਂ ਵਾਂਗ ਕੁਦਾਵੰਦੇ ਤਾਜ਼ੀਆਂ ਨੂੰ ਆਪੋ ਵਿਚ ਰਹੇ ਲਾਲੀਆਂ ਤਾੜ ਦੋਵੇਂ
ਠਨਾ ਠਣ ਢਾਲਾਂ ਉਤੇ ਪੈਣ ਤੇਗਾਂ ਵਾਰੋ ਵਾਰੀ ਰਹੇ ਵਾਰ ਸਹਾਰ ਦੋਵੇਂ
ਸ਼ਸਤਰ ਵਿਦਯਾ ਵਿਚ ਕਮਾਲ ਪੂਰੇ ਭਿੜੇ ਲਾਹ ਰੀਝਾਂ ਜ਼ੋਰਦਾਰ ਦੋਵੇਂ
ਇਕ ਦੂਜੇ ਨੂੰ ਵੇਖ ਕਰਤਾਰ ਸਿੰਘਾ ਸ਼ਾਬਾਸ਼ ਦੇਇ ਰਹੇ ਉਚਾਰ ਦੋਵੇਂ

ਕਾਬਲੀ ਬੇਗ ਦਾ ਮਰਨਾ

ਪਿਆ ਕਾਬਲੀ ਬੇਗ ਦਾ ਵਾਰ ਤਿੱਖਾ ਥਿੜਕ ਢਾਲ ਤੋਂ ਜਖਮ ਲਗਾ ਦਿਤਾ
ਹੇਠ ਬਗਲ ਦੇ ਗੁਰਾਂ ਨੂੰ ਫਟ ਲਾ ਕੇ ਕਦਮ ਕਾਬਲੀ ਬੇਗ ਭਵਾ ਦਿਤਾ
ਕਾਹਦਾ ਜਖਮ ਲਗਾ ਸਤਿਗੁਰੂ ਜੀ ਨੂੰ ਸਗੋਂ ਗਜ਼ਬ ਦਾ ਰੋਹ ਚੜ੍ਹਾ ਦਿਤਾ
ਪੂਰਾ ਪੈਂਤੜਾ ਬਦਲਨੇ ਪਾਇਆ ਨ ਖੰਡਾ ਗੁਸੇ ਵਿਚ ਗੁਰਾਂ ਚਲਾ ਦਿਤਾ
ਦੋ ਧੜ ਪਠਾਨ ਹੋ ਗਿਆ ਥੱਲੇ ਤੋੜ ਵਾਂਗ ਮੁਨਾਰੇ ਗਿਰਾ ਦਿਤਾ
ਜਿਵੇਂ ਭਾਰਾ ਸ਼ਤੀਰ ਕਰਤਾਰ ਸਿੰਘਾ ਚੀਰ ਪਾ ਤਰਖਾਣ ਸੁਟਾ ਦਿਤਾ

ਕਮਰ ਬੇਗ

ਦੋ ਧੜ ਹੋ ਕਾਬਲੀ ਬੇਗ ਡਿਗਾ ਕਮਰ ਬੇਗ ਗੋਲੀ ਵਾਂਗੂੰ ਆਇਆ ਓਥੇ
ਪੰਜ ਸੌ ਅਸਵਾਰ ਲਲਕਾਰ ਆਏ ਇਕ ਦਮ ਆ ਕੇ ਜੰਗ ਪਾਇਆ ਓਥੇ
ਤੂੰਬੇ ਸਿਖਾਂ ਦੇ ਮਾਰ ਉਡਾਣ ਲਗਾ ਕਮਰ ਬੇਗ ਅਧਮੂਲ ਮਚਾਇਆ ਓਥੇ
ਏਨੇ ਚਿਰ ਨੂੰ ਜੋਧਸ਼ਾਹ ਪਹੁੰਚ ਗਿਆ ਕਮਰ ਬੇਗ ਨੂੰ ਆਣ ਅਟਕਾਇਆ ਓਥੇ
ਅਗੇ ਗੁਰੂ ਜੀ ਲਹੂ ਲੁਹਾਨ ਹੋ ਰਹੇ ਭਿਉਂ ਕਪੜਾ ਓਸ ਬਨ੍ਹਾਇਆ ਓਥੇ
ਗੁਰੂ ਜੀ ਨੂੰ ਪਿਛ੍ਹਾਂ ਹਟਾ ਕਰਕੇ ਰਾਇ ਜੋਧ ਨੇ ਘੋੜਾ ਕੁਦਾਇਆ ਓਥੇ
ਕਮਰ ਬੇਗ ਦੇ ਸਾਮ੍ਹਣੇ ਆਇ ਡਟਿਆ ਦੋਹਾਂ ਯੋਧਿਆਂ ਜੋਰ ਅਜਮਾਇਆ ਓਥੇ
ਪਟੇ ਬਾਜ ਭਾਰੇ ਕਰਤਾਰ ਸਿੰਘਾ ਆਪੋ ਆਪਣਾ ਜੌਹਰ ਦਿਖਾਇਆ ਓਥੇ

ਰਾਇ ਜੋਧ ਤੇ ਕਮਰ ਬੇਗ ਦਾ ਜੰਗ

ਦੋ ਸ਼ੇਰ ਮੈਦਾਨ ਦੇ ਵਿਚ ਜੁਟੇ ਇਕ ਉਮਰ ਦੇ ਹਾਨ ਜਵਾਨ ਦੋਵੇਂ
ਬੀਰ ਵਿੱਦਯਾ ਵਿਚ ਕਮਾਲ ਆਹੇ ਪਹਿਲਾਂ ਲੜੇ ਲੈ ਤੀਰ ਕਮਾਨ ਦੋਵੇਂ
ਤੇਗੀਂ ਉਤਰੇ ਅੰਤ ਨੂੰ ਖਾਇ ਗੁਸਾ ਇਕ ਦੂਜੇ ਤੋਂ ... ਬਲਵਾਨ ਦੋਵੇਂ

ਜਿਵੇਂ ਘੜਦੇ ਬੈਠ ਠਠਿਆਰ ਭਾਂਡੇ ਤੇਗਾਂ ਢਾਲਾਂ ਉਤੇ ਖੜਕਾਨ ਦੋਵੇਂ
ਇਕ ਦੂਜੇ ਦੇ ਵਾਰ ਨੂੰ ਝੱਲ ਲੈਂਦੇ ਇਕ ਦੂਜੇ ਤੋਂ ਫਟ ਨ ਖਾਨ ਦੋਵੇਂ
ਭਿੜੇ ਸ਼ੇਰਾਂ ਦੇ ਵਾਂਗ ਕਰਤਾਰ ਸਿੰਘਾ ਕਰ ਗਜ਼ਬ ਦੇ ਹੁਨਰ ਵਿਖਾਨ ਦੋਵੇਂ

ਤਥਾ

ਘੋੜੇ ਦੋਹਾਂ ਦੇ ਹੀ ਮਾਰੇ ਗਏ ਓਥੇ, ਦੋਵੇਂ ਖਿੱਚ ਤੇਗਾਂ ਪੈਦਲ ਲੜਨ ਲਗੇ
ਛਾਲਾਂ ਮਾਰਦੇ ਕੁੱਦਦੇ ਵਾਂਗ ਮਿਰਗਾਂ ਇਕ ਦੂਸਰੇ ਤੇ ਵਾਰ ਕਰਨ ਲਗੇ
ਠਾਹ ਠਾਹ ਢਾਲਾ ਉਤੇ ਪੈਣ ਤੇਗਾਂ ਜਿਵੇਂ ਘਾੜ ਠਠਿਆਰ ਆ ਘੜਨ ਲਗੇ
ਹੋਇ ਲਹੂ ਲੁਹਾਨ ਕਰਤਾਰ ਸਿੰਘਾ ਹੁੰਦੇ ਵਾਰ ਆਪੋ ਵਿਚ ਜਰਨ ਲਗੇ

ਕਮਰ ਬੇਗ ਦਾ ਮਰਨਾ

ਵਜ ਢਾਲ ਤੇ ਜੋਧ ਦੀ ਤੇਗ ਟੁਟੀ ਕਮਰ ਬੇਗ ਆਇਆ ਤੇਜ ਹੋ ਛੇਤੀ
ਕੀਤਾ ਵਾਰ ਉਲਾਰ ਕੇ ਜ਼ੋਰ ਦਾ ਜੀ ਨੇੜੇ ਜੋਧ ਦੇ ਪੈਂਤੜਾ ਦੇ ਛੇਤੀ
ਜੋਧ ਝਟ ਹੀ ਪੈਂਤੜਾ ਬਦਲ ਗਿਆ ਤੇਗ ਗਈ ਗਿੱਟੇ ਉਤੇ ਛੋਹ ਛੇਤੀ
ਛਾਂਗ ਗਈ ਗਿੱਟਾ ਸੱਜੇ ਪੈਰ ਦਾ ਉਹ ਕਮਰ ਬੇਗ ਤਾਂ ਗਿਆ ਖਲੋ ਛੇਤੀ
ਸਾਂਗ ਸਾਥੀ ਤੋਂ ਲੈ ਕੇ ਜੋਧ ਮਾਰੀ ਕਮਰ ਬੇਗ ਨੂੰ ਲਿਆ ਪਰੋ ਛੇਤੀ
ਚੁੱਕ ਵਾਂਗ ਗਹੀਰੇ ਕਰਤਾਰ ਸਿੰਘਾ ਗੁਰਾਂ ਪਾਸ ਧਰਿਆ ਲਿਆਇ ਸੋ ਛੇਤੀ

ਸ਼ਮਸ ਬੇਗ ਤੇ ਕਾਸ਼ਮ ਬੇਗ ਦੀ ਮੌਤ

ਲਲਾ ਬੇਗ ਦੇ ਦੋਇੰ ਇਹ ਪੁਤ ਵਡੇ ਵਿਚ ਰੋਹ ਦੇ ਜੰਗ ਮਚਾ ਰਹਿ ਸਨ
ਰਾਇ ਲਾਲ ਅਤੇ ਭੱਲਣ ਸਾਮ੍ਹਣੇ ਇਹ ਹੱਲੇ ਉਤੇ ਹੱਲੇ ਕਰਵਾ ਰਹਿ ਸਨ
ਦੋਇੰ ਵਿਚ ਜਵਾਨੀ ਦੇ ਮਸਤ ਆਹੇ ਜਾ ਪੈਣ ਜਿੱਧਰ ਆਹੂ ਲਾਹ ਰਹਿ ਸਨ
ਇਹਨਾਂ ਨਾਲ ਪਠਾਨ ਭੀ ਚੋਣਵੇਂ ਸਨ ਇਹ ਧੱਜੀਆ ਮਾਰ ਉਡਾ ਰਹਿ ਸਨ
ਡਾਢਾ ਭੇੜ ਪੈ ਰਿਹਾ ਸੀ ਸੂਰਿਆਂ ਦਾ ਧੂੜ ਵਿਚ ਮੈਦਾਨ ਧੁਮਾ ਰਹਿ ਸਨ
ਤੇਗਾਂ, ਬਰਛੀਆਂ, ਨੇਜ਼ਿਆਂ ਬੱਲਮਾਂ ਥੀਂ ਇਕ ਦੂਜੇ ਨੂੰ ਮਾਰ ਮੁਕਾ ਰਹਿ ਸਨ
ਵਡਾ ਸ਼ੋਰ ਪਿਆ ਜ਼ੋਰ ਜੰਗ ਦਾ ਜੀ ਉੱਤੇ ਸਾਰ ਦੇ ਸਾਰ ਖੜਕਾ ਰਹਿ ਸਨ
ਬੰਦੇ ਬੰਦਿਆਂ ਤਈਂ ਕਰਤਾਰ ਸਿੰਘਾ ਧਰ ਕਾਲ ਦਾ ਰੂਪ ਖਪਾ ਰਹਿ ਸਨ

ਤਥਾ

ਅੜਿਆ ਸ਼ੱਮਸ ਬੇਗ ਸੀ ਨਾਲ ਭੱਲਣ ਕਾਸਮਬੇਗ ਅਤੇ ਰਾਇ ਲਾਲ ਜੁਟੇ
ਰਹੀਆਂ ਹੁੰਦੀਆਂ ਹੇਰੀਆਂ ਫੇਰੀਆਂ ਜੀ ਕਈ ਵਾਰ ਦੁਤਰਫ ਹਥਯਾਰ ਟੁਟੇ
ਸ਼ਮਸ ਬੇਗ ਤਾਈਂ ਭੱਲਨ ਮਾਰ ਲਿਆ ਕਾਸਮਬੇਗ ਦੇ ਭੀ ਆ ਪਰਾਨ ਟੁਟੇ
ਸਿਰ ਦੋਹਾਂ ਦੇ ਵੱਢ ਕਰਤਾਰ ਸਿੰਘਾ ਅਗੇ ਗੁਰਾਂ ਦੇ ਯੋਧਿਆਂ ਆਨ ਸੁਟੇ

ਜੰਗ ਦਾ ਜ਼ੋਰ

ਦੋ ਪੁੱਤ, ਭਰਾ ਤੇ ਭਾਣਜਾ ਭੀ ਲਲਾ ਬੇਗ ਦੇ ਵਿਚ ਮੈਦਾਨ ਡਿਗੇ
ਸੁਣਦੇ ਸਾਰ ਹਵਾਸ ਹੋ ਗੁੰਮ ਗਏ ਫਤ੍ਹੇ ਪਾਉਣ ਦੇ ਦਿਲੋਂ ਨਿਸ਼ਾਨ ਡਿਗੇ
ਲਾਲੋ ਲਾਲ ਕ੍ਰੋਧ ਦੇ ਨਾਲ ਹੋਇਆ ਨਾਲੇ ਅੱਥਰੂ ਅੱਖਾਂ ਤੋਂ ਆਨ ਡਿਗੇ
ਜਿਧਰ ਵੇਖਦਾ ਲੱਥੇ ਸਥਾਰ ਪਏ ਬੇ ਸ਼ੁਮਾਰ ਹੋ ਕਤਲ ਜਵਾਨ ਡਿਗੇ
ਨ ਉਮੈਦ ਹੋਇਆ ਹੁਣ ਜ਼ਿੰਦਗੀ ਤੋਂ ਥੰਮ੍ਹ ਗਰਬ ਗੁਮਾਨ ਦੇ ਆਨ ਡਿਗੇ
ਮੂੰਹ ਲੈ ਕੇ ਕੀਹ ਜਾਵਾਂ ਕਰਤਾਰ ਸਿੰਘਾ ਭਾਈ ਬੰਦ ਮੈਦਾਨ ਪਛਾਨ ਡਿਗੇ

ਤਥਾ

ਗੁਲ ਖਾਂ ਤੇ ਇਸਮਾਈਲ ਖਾਂ ਦੋ ਨਾਹਰ ਖਾਂ ਅਤੇ ਜਾਲਮ ਖਾਨ ਆ ਗਏ
ਨਾਲ ਚਾਰ ਹਜਾਰ ਜਵਾਨ ਲੈ ਕੇ ਐਲੀ ਐਲੀ ਕਹਿ ਵਿਚ ਮੈਦਾਨ ਆ ਗਏ
ਇਹਨਾਂ ਆਉਂਦਿਆਂ ਪਾ ਤਰਥੱਲ ਦਿਤਾ ਚੜ, ਮੌਤ ਦਾ ਮਾਨੋ ਤੁਫਾਨ ਆ ਗਏ
ਬਿਧੀਚੰਦ,ਸਲੇਮ ਸ਼ਾਹ, ਚੂੜ੍ਹ ਦੁੱਲਟ, ਨੰਦਾ, ਸਿੰਘਾ ਤੇ ਜੈਤਾ ਜਵਾਨ ਆ ਗਏ
ਦੋਹਾਂ ਪਾਸਿਆਂ ਤੋਂ ਦਿਲ ਖੋਲ੍ਹ ਜੁਟੇ ਇਕ ਦੂਸਰੇ ਨੂੰ ਮਾਨੋ ਖਾਨ ਆ ਗਏ
ਚਾੜ ਤੇਗ ਦੀ ਧਾਰ ਕਰਤਾਰ ਸਿੰਘਾ ਪਾਰ ਭਵਜਲੋਂ ਯੋਧੇ ਲੰਘਾਨ ਆ ਗਏ

ਤਥਾ

ਦੋਹਾਂ ਪਾਸਿਆਂ ਦੇ ਯੋਧੇ ਫੈਸਲੇ ਲਈ ਹੱਲੇ ਉਤੇ ਹੱਲੇ ਕਰਵਾਨ ਲਗੇ
ਆਪੋ ਆਪਣੇ ਜਥੇ ਸਰਦਾਰ ਲੈ ਕੇ ਵਧ ਵਧ ਕੇ ਅਗ੍ਹਾਂ ਲੜਾਨ ਲਗੇ
ਕਿਤੇ ਨੇਜਿਆਂ, ਬਰਛੀਆਂ ਜ਼ੋਰ ਪਾਇਆ ਢਾਲਾਂ ਤੇੱਗਾਂ ਉਤੇ ਖੜਕਾਣ ਲਗੇ
ਕਿਤੇ ਪੈਦਲਾਂ ਦੇ ਗਲ ਪਏ ਪੈਦਲ ਅਸਵਾਰ ਅਸਵਾਰਾਂ ਨੂੰ ਢਾਹਨ ਲਗੇ
ਤੇੱਗਾਂ ਬਰਛੀਆਂ ਦੇ ਲਿਸ਼ਕਾਰ ਪੈਂਦੇ ਗੋਲੀ ਤੀਰਾਂ ਦਾ ਮੀਂਹ ਬਰਸਾਨ ਲਗੇ
ਰੌਲਾ ਮੱਚਿਆ ਮਾਰੂਆਂ ਜੋਰ ਪਾਇਆ ਆਪੋ ਆਪਣੇ ਝੰਡੇ ਵਧਾਨ ਲਗੇ
ਵਧ ਵਧ ਨਸ਼ਾਨਾਂ ਦੇ ਜਾ ਅਗੇ ਮਰਦ ਬਣ ਗਾਜੀ ਦਿਖਲਾਨ ਲਗੇ
ਕਿਤੇ ਸਿਖ ਦੱਬੀ ਫਿਰਦੇ ਵੈਰੀਆਂ ਨੂੰ ਪਾਣ ਕਿਧਰੇ ਜੋਰ ਪਠਾਨ ਲਗੇ
ਕਿਤੇ ਜਖਮੀ ਤੜਫਦੇ ਨਿਗ੍ਹਾ ਆਉਂਦੇ ਲੁਛ ਲੁਛ ਕੇ ਜਿੰਦਾ ਗੁਵਾਨ ਲਗੇ
ਕਿਤੇ ਮੁਰਦਿਆਂ ਦੇ ਢੇਰ ਲ... ਰਹੇ ਹੋਣ ਲਹੂ ਤੇ ਮਿਝ ਦੇ ਘਾਨ ਲਗੇ
ਘੋੜੇ ਬਿਨਾਂ ਅਸਵਾਰਾਂ ਦੇ ...ਰਨ ਦੌੜੇ ਕਈ ਧੂਈਦੇ ਦੇਣ ਪਰਾਨ ਲਗੇ
ਘਾਇਲ ਝੂਮਦੇ ਵਾਂਗ ਸ਼... ...ਆਂ ਦੇ ਹਾਇ ਹਾਇ ਆਵਾਜ ਸੁਨਾਨ ਲਗੇ
ਵਿਚ ਕੋਹਾਂ ਦੇ ਧਰਤ ਹੋ ਲਾ... ...ਈ ਸੂਹਾ ਸੱਲੂ ਸੁਹਾਗ ਪਹਿਨਾਨ ਲਗੇ

ਡਾਢੇ ਲਹੂ ਲੁਹਾਨ ਹੋ ਰਹੇ ਯੋਧੇ ਰੰਗ ਬਾਣੀਏ ਜਿਵੇਂ ਉਡਾਨ ਲਗੇ
ਰਲ ਖੱਤਰੀ ਹੋਲੀਆਂ ਖੇਡ ਰਹੇ ਬੱਗੇ ਰੰਗ ਗੁਲਾਲ ਸੁਹਾਨ ਲਗੇ
ਕਾਵਾਂ ਗਿੱਦੜਾਂ ਕੁਤਿਆਂ ਪਾਇਆ ਰੌਲਾ ਕਲਜੋਗਨਾਂ ਨੂੰ ਮਜ਼ੇ ਆਨ ਲਗੇ
ਪੱਲਾ ਸਿਖਾਂ ਦਾ ਅੰਤ ਨੂੰ ਹੋਇਆ ਭਾਰਾ ਵੈਰੀ ਥੱਕ ਕੇ ਪੈਰ ਹਟਾਨ ਲਗੇ
ਬਹੁਤੇ ਮਰੇ ਸਰਦਾਰ ਕਰਤਾਰ ਸਿੰਘਾ ਡਾਢੇ ਵੇਖ ਸਿਪਾਹੀ ਘਬਰਾਨ ਲਗੇ

ਸੂਬਾ ਲਲਾ ਬੇਗ

ਲਲਾ ਬੇਗ ਦੀ ਆਸ ਉਮੈਦ ਟੁਟੀ ਪੱਲਾ ਦਿਸ ਰਿਹਾ ਵਿਚ ਹਾਰ ਆਇਆ
ਨਾਲੇ ਪੁਤ੍ਰ ਭਤੀਜੇ ਭੀ ਗਏ ਮਾਰੇ ਓਹਦੇ ਸਿਰ ਤੇ ਕਹਿਰ ਕਹਾਰ ਆਇਆ
ਫਤੇ ਪਾਉਣ ਦੀ ਆਸ ਨ ਰਹੀ ਉੱਕੀ ਪਿਛ੍ਹਾਂ ਹਟਣਾ ਬੁਰਾ ਵਿਚਾਰ ਆਇਆ
ਕੀਹ ਸ਼ਾਹ ਨੂੰ ਦਿਆਂਗਾ ਮੂੰਹ ਜਾ ਕੇ ਘੋੜੇ ਲੈਕੇ ਨਾਲ ਬਲਕਾਰ ਆਇਆ
ਨ ਉਮੈਦ ਹੋ ਸਾਰਿਆਂ ਪਾਸਿਆਂ ਤੋਂ ਘੋੜਾ ਛੇੜ ਮੈਦਾਨ ਵਿਚਕਾਰ ਆਇਆ
ਫੌਜ ਕਰ ਕੱਠੀ ਲੈ ਕੇ ਨਾਲ ਸਾਰੀ ਹਥ ਫੜ ਨੰਗੀ ਤਲਵਾਰ ਆਇਆ
ਮਾਰੋ ਮਾਰ ਜਵਾਨੋ, ਨ ਹਟੋ ਪਿਛੇ ਆਪ ਵਧ ਅਗੇ ਸਰਦਾਰ ਆਇਆ
ਮੁੜੇ ਫੇਰ ਪਠਾਨ ਕਰਤਾਰ ਸਿੰਘਾ ਕੌਮੀ ਜੋਸ਼ ਮੁੜ ਕੇ ਇਕ ਵਾਰ ਆਇਆ

ਸ੍ਰੀ ਗੁਰੂ ਜੀ

ਹਸਨ ਖਾਂ ਨੇ ਦਸਿਆ ਐਹ ਸੂਬਾ ਘੋੜੇ ਸਬਜ਼ੇ ਤੇ ਅਸਵਾਰ ਗੁਰ ਜੀ
ਕਰਨ ਇਕ ਦੂੰ ਇਕ ਮੈਦਾਨ ਅੰਦਰ ਹੈ ਆਪ ਆਇਆ ਗੁਸਾ ਧਾਰ ਗੁਰ ਜੀ
ਬਸ ਫੌਜ ਏਹੋ ਜਿਹੜੀ ਲੜ ਰਹੀ ਏ ਬਾਕੀ ਹੋਈ ਮੈਦਾਨ ਸਥਾਰ ਗੁਰ ਜੀ
ਗਏ ਪੁਤ, ਭਤੀਜੇ ਭਰਾ ਮਾਰੇ ਧਾਰ ਰੂਪ ਆਇਆ ਖੂਨ ਖਾਰ ਗੁਰ ਜੀ
ਹੈ ਸ਼ਾਹੀ ਅੰਦਰ ਯੋਧਾ ਚੋਣਵਾਂ ਇਹ ਦਿਲਚਲਾ ਤੇ ਧਨੀ ਤਲਵਾਰ ਗੁਰ ਜੀ
ਸੁਣ ਦੇਸਾਰ ਦਿਲਬਾਗ ਨੂੰ ਛੇੜ ਕਰਕੇ ਦਿਤੀ ਧਨਖ ਦੇ ਤਈਂ ਟੰਕਾਰ ਗੁਰ ਜੀ
ਦੋਹਾਂ ਦਲਾਂ ਦੇ ਮਾਲਕ ਵਧੇ ਅਗੇ ਲਗੇ ਤੀਰਾਂ ਦੀ ਕਰਨ ਬੁਛਾੜ ਗੁਰ ਜੀ
ਬੁਰੀ ਮਾਰ ਮੱਚੀ ਕਰਤਾਰ ਸਿੰਘਾ ਲਗੇ ਤੀਰ ਛੱਡਣ ਇਕਸਾਰ ਗੁਰ ਜੀ

ਲਲਾ ਬੇਗ

ਲਲਾ ਬੇਗ ਮੜ੍ਹਿਆ ਲੋਹੇ ਨਾਲ ਸਾਰਾ ਸਿਖੀ ਫੌਜ ਤਾਈਂ ਅਗ੍ਹਾਂ ਚੀਰ ਆਵੇ
ਸੂਬਾ ਜ਼ਿੰਦਗੀ ਤੋਂ ਹਥ ਧੋ ਆਇਆ ਦਿਲੋਂ ਜੰਗ ਦਾ ਕਰਨ ਅਖੀਰ ਆਵੇ
ਦਾਏਂ ਬਾਏਂ ਅਗੇ ਪਿਛੇ ਰੋਹ ਭਰਿਆ ਨਾਲ ਜ਼ੋਰ ਬਰਸਾਵੰਦਾ ਤੀਰ ਆਵੇ
ਕਿਉਂ ਖਲਕ ਖੁਦਾਇ ਮਰਵਾਇ ਰਿਹਾ ਬਣ ਮਰਦ ਗਾਜ਼ੀ ਲੈ ਸ਼ਮਸ਼ੀਰ ਆਵੇ

ਦੋ ਹੱਥ ਹੁਣ ਵੇਖੇ ਵਿਖਾਇ ਆ ਕੇ ਮੇਰੇ ਸਾਹਮਣੇ ਹਿੰਦ ਦਾ ਪੀਰ ਆਵੇ
ਉੱਚੀ ਆਖਦਾ ਇਉਂ ਕਰਤਾਰ ਸਿੰਘਾ ਨੇੜੇ ਸਤਿਗੁਰਾਂ ਦੇ ਬਲੀ ਬੀਰ ਆਵੇ

## ਦ੍ਵੰਦ ਯੁੱਧ

ਸੁਣਿਆਂ ਗੁਰੂ ਜੀ ਵੈਰੀ ਲਲਕਾਰਦੇ ਨੂੰ ਅਗੋਂ ਰੋਕ ਕਹਿੰਦੇ ਕਰਲੇ ਵਾਰ ਖਾਨਾ
ਤੂੰ ਭੀ ਚੋਣਵਾਂ ਸੁਣੀਦਾ ਮਰਦ ਯੋਧਾ ਹੱਥ ਵਿਚ ਮੈਦਾਨ ਦਿਖਾਰ ਖਾਨਾ
ਸਾਨੂੰ ਫੜਕੇ ਕੈਦ ਕਰ ਖੜੀਂ ਜਲਦੀ ਪਾਵੀਂ ਕਦਰ ਵਡੇ ਦਰਬਾਰ ਖਾਨਾ
ਦੋਵੇਂ ਘੋੜੇ ਆਹ ਵੇਖ ਲੈ ਪਾਸ ਸਾਡੇ ਇਕ ਪਿਛੇ ਇਕ ਤੇ ਅਸਵਾਰ ਖਾਨਾ
ਦੌੜ ਗਏ ਨਹੀਂ, ਸਾਮ੍ਹਣੇ ਖੜੇ ਤੇਰੇ ਲਾ ਲੈ ਆਪਣਾ ਸਾਰਾ ਬਲਕਾਰ ਖਾਨਾ
ਬੀੜਾ ਚੁਕ ਲਾਹੌਰ ਤੋਂ ਚਲ ਆਇਓਂ ਨਾਲ ਲੈਕੇ ਸਾਰਾ ਪਰਿਵਾਰ ਖਾਨਾ
ਤੇਰੇ ਸਾਥੀ ਮੁਰਾਤਬੇ ਪਾ ਗਏ ਨੇ ਵੇਖ ਪਏ ਮੈਦਾਨ ਸਥਾਰ ਖਾਨਾ
ਚੱਲ ਓਹਨਾਂ ਨੂੰ ਮਿਲ ਕਰਤਾਰ ਸਿੰਘਾ ਉਹ ਕਰਨ ਤੇਰਾ ਇੰਤਜ਼ਾਰ ਖਾਨਾ

ਤਥਾ

ਦੁਖੀ ਅਗੇ ਕਲੇਜੜਾ ਓਸਦਾ ਸੀ ਤਾਹਨੇ ਸੁਣ, ਨ ਮੂਲ ਸਹਾਰਦਾ ਓਹ
ਲੈ ਲੈ ਸ਼ਿਸਤਾਂ ਤੀਰ ਚਲਾਉਣ ਲੱਗਾ ਖਿੱਚ ਖਿੱਚ ਕੰਨਾਂ ਤੋੜੀ ਮਾਰਦਾ ਓਹ
ਤੀਰ ਏਧਰੋਂ ਭੀ ਤਿਖੇ ਪੈਣ ਲਗੇ ਘਟ ਓਧਰੋਂ ਭੀ ਨ ਗੁਜ਼ਾਰਦਾ ਓਹ
ਬੱਧਾ ਚੱਕਰ ਵਿਚ ਮੈਦਾਨ ਦੋਹਾਂ ਦੇਂਦਾ ਚਾਰ ਜੁਵਾਬ ਹੀ ਚਾਰ ਦਾ ਓਹ
ਜਿਵੇਂ ਗੁਰੂ ਜੀ ਰੋਕਦੇ ਵਾਰ ਓਹਦੇ ਓਸੇ ਤਰ੍ਹਾਂ ਅਗੋਂ ਰੋਕ ਟਾਰਦਾ ਓਹ
ਦੇਂਦਾ ਪੂਰੇ ਜਵਾਬ ਕਰਤਾਰ ਸਿੰਘਾ ਹਥੋਂ ਹਥੀਂ ਹੁਦਾਰ ਉਤਾਰਦਾ ਓਹ

ਤਥਾ

ਅੰਤ ਦੋਹਾਂ ਦੇ ਘੋੜੇ ਹੀ ਗਏ ਮਾਰੇ ਹੋ ਕੇ ਪੈਦਲ ਤੀਰ ਬਰਸਾਨ ਲਗੇ
ਸਤਿਗੁਰੂ ਜੀ ਰੋਹ ਦੇ ਵਿਚ ਮੱਤੇ ਭਾਰੇ ਖਪਰੇ ਕਢ ਚਲਾਨ ਲਗੇ
ਲਲਾ ਬੇਗ ਆਕੇ ਕੁਝ ਪਿਆ ਢਿਲਾ ਗੁਰ ਜੀ ਤੀਰ ਤੇ ਤੀਰ ਵਗ੍ਹਾਨ ਲਗੇ
ਤੀਰ ਹੋਸ਼ ਨ ਓਸ ਨੂੰ ਲੈਣ ਦੇਂਦੇ ਅੰਗ ਓਸ ਦੇ ਥਰ ਥਰਾਨ ਲਗੇ
ਭਾਵੇਂ ਕਰ ਰਿਹਾ ਸੀ ਵਾਰ ਓਵੇਂ ਉਹ ਭੀ ਪਰ ਗੁਰੂ ਜੀ ਜ਼ੋਰ ਵਧਾਨ ਲਗੇ
ਲਲਾ ਬੇਗ ਡਿਠਾ ਕਰਤਾਰ ਸਿੰਘਾ ਮੇਰੇ ਵਾਰ ਬੇਕਾਰ ਸਭ ਜਾਨ ਲਗੇ

ਲਲਾ ਬੇਗ

ਸੁਣੋ ਪੀਰ ਜੀ ਇਹ ਅਜ਼ਮਾਇਸ਼ ਹੋ ਗਈ ਹੁਣ ਤੇਗ ਦੇ ਕਰ ਕੁਝ ਵਾਰ ਦਸੋ
ਤੁਸੀਂ ਸੁਣੇ ਹੋ ਤੇਗ ਦੇ ਧਨੀ ਭਾਰੇ ਮੇਰੇ ਨਾਲ ਕਰ ਹੱਥ ਤਲਵਾਰ ਦਸੋ

ਫਤ੍ਹੇ, ਹਾਰ ਦਾ ਹੁਣੇ ਨਿਬੇੜਾ ਹੋ ਜਾਏ ਖਿੱਚ ਤੇਗ, ਬਲਕਾਰ ਸੰਭਾਰ ਦਸੋ
ਰਹਿ ਜਾਇ ਨ ਹਵਸ ਕਰਤਾਰ ਸਿੰਘਾ ਕੁਝ ਹੁਨਰ ਹੈ ਤੇ ਖਬਰਦਾਰ ਦਸੋ

ਤਲਵਾਰ ਦਾ ਜੰਗ

ਸਤਿਗੁਰੂ ਜੀ ਤਾਂ ਇਹੋ ਚਾਹੁੰਦੇ ਸਨ ਝਟ ਸਾਮ੍ਹਣੇ ਖਿੱਚ ਤਲਵਾਰ ਹੋ ਗਏ
ਉਹ ਭੀ ਅਸਫਹਾਨੀ ਤੇਗ ਖਿਚ ਆਇਆ ਅੱਖ ਫੋਰ ਅੰਦਰ ਕਈ ਵਾਰ ਹੋ ਗਏ
ਤੇੱਗਾਂ ਬਿਜਲੀ ਦੇ ਵਾਂਗ ਚਮਕ ਰਹੀਆਂ ਦੋਵੇਂ ਸੂਰਮੇ ਤੇਜ ਤੱਕਰਾਰ ਹੋ ਗਏ
ਪਟੇ ਬਾਜੀ ਦੇ ਕਸਬ ਕਮਾਲ ਹੋ ਰਹੇ ਚਿਹਰੇ ਦੋਹਾਂ ਦੇ ਹੀ ਖੂਨਖਾਰ ਹੋ ਗਏ
ਖੱਟਾ ਖੱਟ ਢਾਲਾਂ ਉਤੇ ਪੈਣ ਤੇਗਾਂ ਵੇਖ ਦੰਗ ਪੈਦਲ ਅਸਵਾਰ ਹੋ ਗਏ
ਵੇਖਣ ਓਧਰੇ ਸਭ ਕਰਤਾਰ ਸਿੰਘਾ ਜੰਗ ਢੰਗ ਤੇ ਸੂਰੇ ਬਲਿਹਾਰ ਹੋ ਗਏ

ਲਲਾ ਬੇਗ ਦਾ ਮਰਨਾ

ਛੋਟੇ ਛੋਟੇ ਦੋਹਾਂ ਤਾਈਂ ਜਖਮ ਲਗੇ ਓਧਰ ਜਰਾ ਨ ਧਿਆਨ ਵਿਚਾਰ ਕੀਤਾ
ਲਲਾ ਬੇਗ ਦੀ ਤੇਗ ਨੇ ਥਿੜਕ ਢਾਲੋਂ ਜਾ ਪੱਟ ਤੇ ਫੱਟ ਪੁਰ ਕਾਰ ਕੀਤਾ
ਕਾਰੀ ਜਖਮ ਆਯਾ ਗੁਰਜੀ ਭੜਕਉੱਠੇ ਹਟਦੇ ਹੋਇ ਤੇ* ਖੰਡੇ ਦਾ ਵਾਰ ਕੀਤਾ
ਸਿੱਧਾ ਮੋਢੇ ਤੇ ਪਿਆ ਕਰਤਾਰ ਸਿੰਘਾ ਚੀਰ ਵਾਂਗ ਸ਼ਤੀਰ ਦੋ ਫਾਰ ਕੀਤਾ

ਫਤੇ ਦਾ ਬੋਲਾ

ਲਲਾ ਬੇਗ ਨੂੰ ਚੀਰ ਦੋਫਾੜ ਕਰਕੇ ੦ਜਾਨਬਾਈ ਤੇ ਗੁਰ ਅਸਵਾਰ ਹੋ ਗਏ
"ਗੁਰੂ ਨਾਨਕ ਦੀ ਜੈ" ਫਤ੍ਹੇ ਪਾਈ ਇਹ ਆਖ, ਗੁਰ ਜੀ ਖਬਰਦਾਰ ਹੋ ਗਏ
ਤਾਰ ਵਾਂਗ ਆਵਾਜ ਇਹ ਫਿਰੀ ਸਾਰੇ ਸੁਣਦੇ ਸਾਰ ਹੀ ਸਿਖ ਹੁਸ਼ਯਾਰ ਹੋ ਗਏ
ਸੂਬਾ ਸਤਿਗੁਰਾਂ ਮਾਰ ਸਬਾਰ ਕੀਤਾ ਮੋਮਨ ਸੁਣਕੇ ਡਾਢੇ ਲਾਚਾਰ ਹੋ ਗਏ
ਹੁਣ ਕੌਣ ਲੜੇ, ਢਿੱਲੇ ਪਏ ਸਾਰੇ ਔਖੇ ਚੁਕਣੇ ਆਣ ਹਥਯਾਰ ਹੋ ਗਏ
ਥਾਵਾਂ ਸਾਰੀਆਂ ਤੋਂ ਆਪੇ ਹਿਲ ਗਏ ਰੰਗ ਸਭ ਦੇ ਪੀਲੇ ਵਸਾਰ ਹੋ ਗਏ
ਦਿਲ ਛੱਡ ਗਏ, ਫਤ੍ਹੇ ਦੀ ਆਸ ਮੁਕੀ ਹੀਲੇ ਸਾਰੇ ਹੀ ਸਮਝ ਬੇਕਾਰ ਹੋ ਗਏ
ਭਾਜ ਪੈ ਚੱਲੀ ਕਰਤਾਰ ਸਿੰਘਾ ਬਿਨਾਂ ਮਾਰਿਆ ਮਰ ਸਬਾਰ ਹੋ ਗਏ

ਜੰਗ ਦਾ ਅੰਤ

ਸਿਖ ਦੂਣੇ ਚੌਣੇ ਹੋ ਕੇ ਲੜਨ ਲਗੇ ਵੈਰੀ ਪਲੋ ਪਲੀ ਹਟੀ ਜਾਂਵਦੇ ਜੀ

---

* ਉਹ ਖੰਡਾ ਜਿਸ ਨਾਲ ਲਲਾ ਬੇਗ ਦੇ ਖੰਡ ਕੀਤਾ ਸੀ=ਹੁਣ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸ਼ਸਤ੍ਰਾਂ ਵਿਚ ਰਖਯਾ ਹੋਯਾ ਹੈ, ਅਤੇ ਰਹਿਰਾਸ ਦੇ ਭੋਗ ਪਿਛੋਂ ਸੰਗਤਾਂ ਨੂੰ ਉਸਦੇ ਤੇ ਹੋਰ ਸ਼ਸਤਰਾਂ ਦੇ ਰਜ ਦਰਸ਼ਨ ਕਰਾਏ ਜਾਂਦੇ ਹਨ ।

੦ਦਿਲਬਾਗ ਮਾਰਯਾ ਗਿਆ ਸੀ ਅਤੇ ਗੁਲਬਾਗ ਦਾ ਨਾਮ ਜਾਨਬਾਈ ਰੱਖਯਾ ਹੋਯਾ ਸੀ ।

ਸਿਖ ਹੋ ਦਲੇਰ ਗਏ ਚੜ ਮੋਢੀਂ ਜਥੇਦਾਰ ਹੱਲੇ ਕਰਵਾਵੰਦੇ ਜੀ
ਸ਼ਾਹੀ ਦਲ ਅੰਦਰ ਹਿਲਜੁਲੀ ਪੈ ਗਈ ਮੂਲੋਂ ਪੈਰ ਨ ਕਿਤੇ ਠਹਿਰਾਵੰਦੇ ਜੀ
ਵਿਚੋਂ ਚੋਣਵੇਂ ਗਏ ਸਰਦਾਰ ਮਾਰੇ ਘਾਟੇ ਸਭ ਪਾਸੀਂ ਨਿਗ੍ਹਾ ਆਵੰਦੇ ਜੀ
ਜ਼ਾਲਿਮ ਖਾਂ ਤਾਈਂ ਭੱਲਣ ਡੂੰਗ ਲਿਆ ਸਾਥੀ ਉਸਦੇ ਧਰਤ ਵਿਛਾਵੰਦੇ ਜੀ
ਗੁੱਲ ਖਾਂ ਤਾਈਂ ਬਿਧੀ ਚੰਦ ਹੋਰੀਂ ਸਿੱਧਾ ਜਨਤਾਂ ਵਲ ਪੁਚਾਵੰਦੇ ਜੀ
ਇਸਮਾਈਲ ਮਰਿਆ ਰਾਇ ਲਾਲ ਹਥੋਂ ਚੁਣ ਚੁਣ ਏਸੇ ਤਰਾਂ ਢਾਹਵੰਦੇ ਜੀ
ਜੈਤੇ ਜਿਤਿਆ ਕਾਜ਼ੀ* ਬਹਿਲੋਲ ਖਾਂ ਨੂੰ ਰਹਿੰਦੇ ਦੌੜ ਕੇ ਜਾਨ ਛੁਪਾਵੰਦੇ ਜੀ
ਅੰਤ ਭਾਂਜ ਪਈ ਸ਼ਾਹੀ ਫੌਜ ਅੰਦਰ ਸਿਖ ਵਾਢ ਤਲਵਾਰ ਦੀ ਪਾਵੰਦੇ ਜੀ
ਕੋਹਾਂ ਤੋੜੀ ਦੱਬੀ ਦੱਬੀ ਚਲੇ ਗਏ ਵੈਰੀ ਤੋਬਾ ਹੀ ਤੋਬ ਸੁਨਾਵੰਦੇ ਜੀ
ਬਚ ਨਿਕਲ ਗਏ ਅਸਵਾਰ ਬਹੁਤੇ ਪੈਦਲ ਬੁਰੇ ਫਸੇ, ਘਬਰਾਵੰਦੇ ਜੀ
ਘੇਰੇਦਾਰ ਪਠਾਨਾਂ ਦੇ ਬੜੇ ਤੰਬੇ ਬੂਝੇ, ਝਾੜੀਆਂ ਨਾਲ ਉਲਝਾਵੰਦੇ ਜੀ
ਗੁਛੂ ਹੋਇ ਗਏ ਕੰਡਿਆਂ ਨਾਲ ਭਰਕੇ ਜਾਇ ਦੌੜਿਆ ਨ, ਪਛੁਤਾਵੰਦੇ ਜੀ
ਸੂਰਜ ਡੁੱਬ ਗਿਆ ਕਰਤਾਰ ਸਿੰਘਾ ਸਿਖ ਪਿਛ੍ਹਾਂ ਨੂੰ ਵਾਗ ਭੁਵਾਵੰਦੇ ਜੀ

ਸ਼ਾਹੀ ਡੇਰੇ ਅਤੇ ਜਖਮੀਆਂ ਦੀ ਸੰਭਾਲ

ਵੈਰੀ ਛੱਡ ਗਏ ਸਭ ਸਾਮਾਨ ਪਿਆ ਸਿਖਾਂ ਸਾਂਭ ਲਿਆ ਸਾਰਾ ਜਾਇ ਕਰਕੇ
ਛੋਲਦਾਰੀਆਂ, ਤੰਬੂ ਕਨਾਤਾਂ ਸਣੇ ਲੈ ਆਇ ਸਭ ਡੇਰੇ ਉਠਾਇ ਕਰਕੇ
ਦਾਣਾ, ਰਸਦ, ਪੱਠਾ, ਘਾਸ ਹੋਰ ਚੀਜ਼ਾਂ ਜਮ੍ਹਾਂ ਕੀਤੀਆਂ ਡੇਰੇ ਲਿਆਇ ਕਰਕੇ
ਘੋੜੇ, ਖੱਚਰਾਂ, ਊਠ ਸੰਭਾਲ ਲਏ ਦਾਰੂ ਸਿੱਕਾ ਲੈ ਆਇ ਲਦਵਾਇ ਕਰਕੇ
ਫੱਟ ਬੰਨ੍ਹ ਕੇ ਆਪਣੇ ਗੁਰੂ ਸਾਹਿਬ ਬੇਅੰਤ ਮਸਾਲਾਂ ਜਗਵਾਇ ਕਰਕੇ
ਚੜ੍ਹੇ ਫੱਟੜਾਂ ਦੀ ਆਪ ਭਾਲ ਕਰਨੇ ਲਭੇ ਹਰ ਥਾਂ ਫਿਰ ਫਿਰਾਇ ਕਰਕੇ
ਮੁਸਲਮਾਨ ਤੇ ਸਿਖ ਜੋ ਨਜ਼ਰ ਆਯਾ ਲਿਆਇ ਸਭ ਤਾਈਂ ਚੁਕਵਾਇ ਕਰਕੇ
ਵਿਚ ਤੰਬੂਆਂ ਦੇ ਲੰਮੇ ਪਾ ਦਿਤੇ ਕਾਰੀ ਜ਼ਖਮਾਂ ਦੀ ਕਰਵਾਇ ਕਰਕੇ
ਡੇਰੇ ਵਿਚ ਕੜਾਹ ਤੱਯਾਰ ਹੈਸੀ ਹਰ ਇਕ ਦੇ ਤਈਂ ਖਵਾਇ ਕਰਕੇ
ਕੀਤਾ ਰਾਤ ਆਰਾਮ ਕਰਤਾਰ ਸਿੰਘਾ ਵਡਾ ਵਾਹਿਗੁਰੂ ਸ਼ੁਕਰ ਮਨਾਇ ਕਰਕੇ

ਦੂਜੇ ਦਿਨ ਦੀ ਕਾਰਵਾਈ

ਦਿਨ ਚੜ੍ਹਿਆ ਤੇ ਨਿਤਨੇਮ ਕਰਕੇ ਹੋਇ ਗੁਰੂ ਜੀ ਫੇਰ ਅਸਵਾਰ ਭਾਈ

* ਏਸੇ ਕਾਜ਼ੀ ਨੇ ਹਸਨ ਖਾਂ ਤੇ ਫਤਵਾ ਲਾਇਆ ਸੀ ਕਿ ਇਹ ਗੁਰੂ ਦੀ ਤਾਰੀਫ ਕਰਦਾ ਹੈ; ਇਹ ਕਾਫਰ ਹੈ, ਇਸ ਨੂੰ ਕੋਟੜੇ ਮਾਰਕੇ ਫੌਜ ਤੋਂ ਬਾਹਰ ਕਢ ਦੇਵ।

ਆ ਰਣਭੂਮੀ ਵਿਚ ਟੋਲ ਕਰਕੇ ਚੁਕੇ ਮੁਰਦੇ ਨਾਲ ਸਤਿਕਾਰ ਭਾਈ
ਸਾਰੇ ਇਕ ਥਾਂ ਹੀ ਕੱਠੇ ਆਣ ਕੀਤੇ ਜਿੰਨੇ ਹੋਇ ਸ਼ਹੀਦ ਵਿਚਾਰ ਭਾਈ
*ਬਾਰਾ ਸੌ ਤਿਹੱਤਰ ਗਿਣੇ ਸਾਰੇ ਸਿਖ ਸੂਰਮੇ ਤੇ ਜਥੇਦਾਰ ਭਾਈ
ਬਾਲਣ ਬਹੁਤ ਸਾਰਾ ਕੱਠਾ ਕਰਕੇ ਜੀ ਕੀਤਾ ਇਕ ਥਾਂ ਹੀ ਸਸਕਾਰ ਭਾਈ
ਰਾਖ ਓਥੇ ਹੀ ਸਭ ਦੀ ਦਬ ਦਿਤੀ ਦਿਤਾ ਦਮਦਮਾ ਉੱਤੇ ਉਸਾਰ ਭਾਈ
ਮੁਸਲਮਾਨ ਭੀ ਜਿੰਨੇ ਸ਼ਹੀਦ ਹੋਇ ਸਾਰੇ ਕੱਠੇ ਕਰਵਾ ਸੰਭਾਰ ਭਾਈ
ਇਕ ਟੋਏ ਦੇ ਵਿਚ ਦਬਵਾ ਦਿਤੇ ਤੇ ਚਬੂਤਰਾ ਉੱਤੇ ਸਵਾਰ ਭਾਈ
ਸਤਿਗੁਰੂ ਜੀ ਬੈਠੇ ਦੀਵਾਨ ਲਾ ਕੇ ਢਾਡੀ ਗਾਵੰਦੇ ਜੱਸ ਦੀ ਵਾਰ ਭਾਈ
ਫਤ੍ਹੇ ਪਾਈ ਇਹ ਬੜੀ ਕਰਤਾਰ ਸਿੰਘਾ ਵਡੇ ਵੈਰੀਆਂ ਦੇ ਤਈਂ ਮਾਰ ਭਾਈ

ਵਾਕ ਕਵੀ

ਜਿਹੜਾ ਜੰਗ ਦਾ ਸਾਜ ਸਾਮਾਨ ਮਿਲਿਆ ਰਾਇ ਜੋਧ ਦੇ ਤਈਂ ਦੁਵਾਇ ਦਿਤਾ
ਸਾਰੇ ਜਖਮੀਆਂ ਦੇ ਉਤੇ ਕਰ ਕਿਰਪਾ ਸਭ ਦੁਖ ਤੇ ਦਰਦ ਗਵਾਇ ਦਿਤਾ
ਹੋਇ ਸ਼ਹੀਦ ਜੋ ਗਏ ਗੁਰਪੁਰੀ ਅੰਦਰ ਜਨਮ ਮਰਨ ਦਾ ਗੇੜ ਮਿਟਾਇ ਦਿਤਾ
ਜਿਹੜੀ ਪਦਵੀ ਮਿਲੇ ਨ ਯੋਗੀਆਂ ਨੂੰ ਲੈ ਸ਼ਹੀਦਾਂ ਨੂੰ ਓਥੇ ਪੁਚਾਇ ਦਿਤਾ
ਖੁਸ਼ੀ ਬਹੁਤ ਕੀਤੀ ਸਿਖਾਂ ਸਾਰਿਆਂ ਨੇ ਰਿੱਧਾਂ ਸਿੱਧਾਂ ਦੇਇ ਖੂਬ ਰਿਝਾਇ ਦਿਤਾ
ਉਹ ਸਿਖ ਸਨ ਧੰਨ ਕਰਤਾਰ ਸਿੰਘਾ ਸਿਖੀ ਸਿਦਕ ਨੂੰ ਜਿਨ੍ਹਾਂ ਨਿਭਾਇ ਦਿਤਾ

ਤਥਾ

ਫੌਜ ਵੈਰੀਆਂ ਦੀ ਤੀਹ ਹਜਾਰ ਤੋਂ ਵਧ ਜੰਗੀ ਸਾਜ ਭੀ ਬੇਸ਼ੁਮਾਰ ਭਾਈ
ਲਲਾਬੇਗ ਜਹੇ ਸਿਪਾਹ ਸਾਲਾਰ ਵਡੇ ਅਤੇ ਫੌਜ ਭੀ ਤਜਰਬਾਕਾਰ ਭਾਈ
ਏਧਰ ਸਾਜ ਸਾਮਾਨ ਭੀ ਓਤਨਾ ਨਾ ਸਿਖ ਚਾਰ ਯਾਂ ਪੰਜ ਹਜਾਰ ਭਾਈ
ਨਾਲੇ ਸਾਰੇ ਨਹੀਂ ਸਨ ਜੰਗ ਢੰਗ ਸਿਖੇ ਸਿਧੇ ਸਾਦੇ ਕ੍ਰਿਸਾਨ ਵਿਚਾਰ ਭਾਈ
ਤੇ ਮੁਕਾਬਲਾ ਗਿਲਜੇ ਪਠਾਨਾਂ ਦਾ ਸੀ ਜੰਗ ਜਿਨ੍ਹਾਂ ਦੀ ਰੋਜ਼ ਦੀ ਕਾਰ ਭਾਈ
ਕੱਦਾਵਰ ਵਡੇ ਦੈਂਤਾਂ ਵਾਂਗ ਸਾਰੇ ਪੂਰਾ ਪੂਰਾ ਦੁੰਬਾ ਖਾਣ ਹਾਰ ਭਾਈ
ਦਿਤੀ ਉਨ੍ਹਾਂ ਨੂੰ ਹਾਰ ਮੈਦਾਨ ਅੰਦਰ ਵਰਤੀ ਗੁਰਾਂ ਦੀ ਸ਼ਕਤ ਅਪਾਰ ਭਾਈ
ਇਹ ਭਰੋਸੇ ਦੀ ਗਲ ਕਰਤਾਰ ਸਿੰਘਾ ਹੁੰਦੀ ਧਰਮ ਦੀ ਸਦਾ ਜੈਕਾਰ ਭਾਈ

ਹਸਨ ਖਾਂ

ਹਸਨ ਖਾਂ ਨੂੰ ਟੋਰਿਆ ਗੁਰੂ ਜੀ ਨੇ ਸਿਰੇ ਪਾਉ ਇਨਾਮ ਦਿਵਾ ਜਲਦੀ

---

* ੧੨੭੩ ਸਿਖ ਸ਼ਹੀਦ ਹੋਏ।

ਕਹਿਆ ਫੌਜ ਟੁੱਟੀ ਭਜੀ ਕਰ ਕੱਠੀ ਮੂੰਹ ਵਲ ਲਾਹੌਰ ਰਖਾ ਜਲਦੀ
ਪਹਿਲਾਂ ਜਾਇਕੇ ਮਿਲੀਂ ਵਜ਼ੀਰ ਖਾਂ ਨੂੰ ਦੇਵੀਂ ਗਲ ਓਹਨੂੰ ਸਮਝਾ ਜਲਦੀ
ਸੂਬਾ ਕਾਬਲ ਬਣ, ਕਰਤਾਰ ਸਿੰਘਾ ਸ਼ਰਨ ਆਇ ਦਾ ਬਦਲਾ ਪਾ ਜਲਦੀ

ਤਥਾ

ਹਸਨ ਖਾਂ ਨੇ ਓਵੇਂ ਹੀ ਜਾਇ ਕੀਤੀ ਕੱਠੀ ਕਰਕੇ ਫੌਜ ਲੈ ਧਾਇਆ ਜੀ
ਪਹੁੰਚ ਵਿਚ ਲਾਹੌਰ ਵਜੀਰ ਖਾਂ ਨੂੰ ਸਾਰਾ ਭੇਦ ਜਬਾਨੀ ਸੁਨਾਇਆ ਜੀ
ਓਸ ਬਾਦਸ਼ਾਹ ਨੂੰ ਦਿਨੇ ਜਾਇ ਕਿਹਾ ਹਸਨ ਖਾਂ ਜੀਉਂਦਾ ਜੰਗੋਂ ਆਇਆ ਜੀ
ਲਲਾ ਬੇਗ ਦੀ ਮੂਰਖਤਾਈ ਦੱਸੀ ਓਸ ਫੌਜ ਨੂੰ ਖੜ ਮਰਵਾਇਆ ਜੀ
ਰਾਹ ਵਿਚ ਨ ਕਿਤੇ ਆਰਾਮ ਦਿਤਾ ਫੇਰ ਜਾ ਰਾਤੀਂ ਜੰਗ ਪਾਇਆ ਜੀ
ਬਿਨਾਂ ਥਾਂ ਟਿਕਾਣੇ ਦੇ ਵੇਖਿਆਂ ਈਂ ਜਾ ਫੌਜ ਦੇ ਤਈਂ ਫਸਾਇਆ ਜੀ
ਅਗੇ ਜੰਗ ਨੂੰ ਗੁਰੂ ਤਯਾਰ ਹੈਸੀ ਰਾਤੋ ਰਾਤ ਉਸ ਦਲ ਮੁਕਾਇਆ ਜੀ
ਮਾਰੇ ਗਏ ਸਰਦਾਰ ਗੁਵਾਰ ਸਾਰੇ ਵੀਹ ਹਜਾਰ ਜੁਵਾਨ ਖਪਾਇਆ ਜੀ
ਕੁਝ ਨੱਠ ਗਏ ਕੁਝ ਗਏ ਮਾਰੇ ਬੜਾ ਭਾਰਾ ਨੁਕਸਾਨ ਉਠਾਇਆ ਜੀ
ਰਹਿੰਦੀ ਫੌਜ ਨੂੰ ਹਸਨ ਖਾਂ ਲੈ ਆਇਆ ਅਕਲਮੰਦੀ ਦਾ ਕੰਮ ਨਿਭਾਹਿਆ ਜੀ
ਪੱਛੋਤਾ ਕੀਤਾ ਸੁਣ ਬਾਦਸ਼ਾਹ ਨੇ ਹਸਨ ਖਾਂ ਨੂੰ ਪਾਸ ਬੁਲਾਇਆ ਜੀ
ਓਸ ਦਸਿਆ ਫੋਲ ਕੇ ਹਾਲ ਸਾਰਾ ਲਲਾ ਬੇਗ ਨੇ ਕਹਿਰ ਕਮਾਇਆ ਜੀ
ਮਾਯਾਗੁਰਾਂ ਦੀ ਵਰਤਗਈ, ਬਾਦਸ਼ਾਹ ਨੇ ਹਸਨ ਖਾ ਨੂੰ ਖਿਲਅਤ ਦੁਵਾਇਆ ਜੀ
ਲਲਾ ਬੇਗ ਦੇ ਥਾ ਕਰਤਾਰ ਸਿੰਘਾ ਕਾਬਲ ਵਿਚ ਸੂਬਾ ਚਾ ਬਨਾਇਆ ਜੀ

ਵਾਕ ਕਵੀ

ਭਾਰੀ ਜੰਗ ਇਹ ਸਤਿਗੁਰਾਂ ਜਿਤ ਲਿਆ ਮਹਿਮਾ ਦੇਸ ਦੇ ਵਿਚ ਮਹਾਨ ਹੋਈ
ਆਉਣ ਓਥੇ ਹੀ ਸੰਗਤਾਂ ਲਗ ਪਈਆਂ ਸੋਭਾ ਡੇਰੇ ਦੀ ਬੜੀ ਪਛਾਨ ਹੋਈ
*ਕਾਲੂ ਨਾਥ ਵਰਗੇ ਚਰਨੀ ਆਣ ਲਗੇ ਵਡੀ ਕੀਰਤੀ ਵਿਚ ਜਹਾਨ ਹੋਈ
ਕੰਬ ਗਈ ਆ ਦਿੱਲੀ ਦੀ ਬਾਦਸ਼ਾਹੀ ਤੰਗ ਖਾਨਾਂ ਅਮੀਰਾਂ ਦੀ ਜਾਨ ਹੋਈ
ਸਤਿਗੁਰਾਂ ਦਾ ਬੜਾ ਪ੍ਰਤਾਪ ਵਧਿਆ ਸਿਖੀ ਵਿਚ ਵਾਧੇ ਭਾਰੀ ਆਨ ਹੋਈ
'ਦਲਭੰਜਨ' ਗੁਰੂ ਕਰਤਾਰ ਸਿੰਘਾ ਦਿਲੀ ਬੁਰੀ ਢਿੱਲੀ ਵੇਖ ਸ਼ਾਨ ਹੋਈ

ਤਥਾ

ਕਾਰੀ ਜਖਮੀਆਂ ਦੀ ਹੋਈ ਬਹੁਤ ਚੰਗੀ ਰਾਜੀ ਹੋਇ ਤੇ ਘਰੀਂ ਪੁਚਾਇ ਸਾਰੇ

---

*ਕਾਲੂ ਨਾਥ ਨਥਾਣੇ ਦੇ ਵਿਚ ਬੜਾ ਸਿਧ ਯੋਗੀ ਮੰਨਿਆ ਹੋਇਆ ਸੀ ਤੇ ਓਸ ਢਾਬ ਨੂੰ ਲੋਕ ਕਾਲੂ ਨਾਥ ਦੀ ਗੰਗਾ ਸੱਦਦੇ ਹਨ।

ਮੁਸਲਮਾਨਾਂ ਨੂੰ ਭੀ ਖਰਚ ਦੇਇ ਓਵੇਂ ਵਿਦਾ ਵਲ ਲਾਹੌਰ ਕਰਾਇ ਸਾਰੇ
ਓਹਨਾਂ ਗੁਰਾਂ ਦੀ ਸਿਫਤ ਆ ਬਹੁਤ ਕੀਤੀ ਸਣੇ ਸ਼ਾਹ ਅਮੀਰ ਬਿਸਮਾਇ ਸਾਰੇ
ਨਿਰਪੱਖਤਾ ਗੁਰਾਂ ਦੀ ਸੁਣ ਕਰਕੇ ਗੁਸੇ ਬਾਦਸ਼ਾਹ ਦਿਲੋਂ ਮਿਟਾਇ ਸਾਰੇ
ਸਤਿਗੁਰਾਂ ਦੇ ਭੀ ਜ਼ਖਮ ਹੋਇ ਰਾਜ਼ੀ ਨਵੇਂ ਸਾਜ਼ ਸਾਮਾਨ ਬਨਾਇ ਸਾਰੇ
ਰਾਇ ਜੋਧ ਦੇ ਬੁਰਜ ਦੇ ਵਿਚ ਰਹਿੰਦੇ ਸਿਖ ਤੰਬੂਆਂ ਵਿਚ ਉਤਰਾਇ ਸਾਰੇ
ਕੀਤੀ ਮਾਲਵੇ ਨੇ ਸੇਵਾ ਬਹੁਤ ਭਾਰੀ ਲਿੱਸੇ ਮਾਂਦੇ ਓਸੇ ਤਾਬ ਆਇ ਸਾਰੇ
ਖੁਸ਼ੀ ਫਤ੍ਹੇ ਦੀ ਨਾਲ ਕਰਤਾਰ ਸਿੰਘਾ ਹੋਇ, ਦੁਖ ਨੁਕਸਾਨ ਭੁਲਾਇ ਸਾਰੇ

## ਇਕ ਅਜਗਰ ਦੀ ਸਾਖੀ

ਇਕ ਦਿਨ ਸਤਿਗੁਰੂ ਸ਼ਿਕਾਰ ਗਏ ਵਿਚ ਜੰਗਲ ਸਰਪ ਦੁਖਯਾਰ ਡਿਠਾ
ਬੜੀ ਦਿਹ ਭਾਰੀ ਦੁਖੀ ਬਹੁਤ ਹੋਇਆ ਕੀੜੇ ਪਏ ਹੋਇ, ਖਰਾ ਲਾਚਾਰ ਡਿਠਾ
ਦਿਹ ਛੁਟ ਗਈ ਓਸ ਦੀ ਵਕਤ ਓਸੇ ਜਦੋਂ ਗੁਰਾਂ ਨੇ ਨਜ਼ਰ ਪਸਾਰ ਡਿਠਾ
ਹੋਇਆ ਜੋਧ ਹੈਰਾਨ ਕਰਤਾਰ ਸਿੰਘਾ ਗੁਰਾਂ ਵਲ ਓਹਦੇ ਦਯਾ ਧਾਰ ਡਿਠਾ

ਰਾਇ ਜੋਧ ਨੇ ਪੁਛਣਾ

ਹੱਥ ਜੋੜ ਕੇ ਬੇਨਤੀ ਜੋਧ ਕਰਦਾ ਹੈ ਸੀ ਬੜੀ ਪੁਰਾਣੀ ਅਸਰਾਲ ਗੁਰ ਜੀ
ਜਿਉਂਦੇ ਤਨ ਕੀੜੇ ਇਹਦੇ ਪਏ ਕਾਹਨੂੰ ਡਿੱਠਾ ਮੰਦਾ ਇਹਦਾ ਹਾਲ ਗੁਰ ਜੀ
ਕਿਸ ਜਨਮ ਦੇ ਕਰਮ ਦੀ ਗਤੀ ਇਹ ਭੀ ਦੁਖ ਕਦੋਂ ਦਾ ਸੀ ਰਿਹਾ ਜਾਲ ਗੁਰ ਜੀ
ਅੰਤ੍ਰਯਾਮੀ ਹੋ ਆਪ ਕਰਤਾਰ ਸਿੰਘਾ ਦਸੋ ਏਸਦਾ ਫੋਲ ਅਹਿਵਾਲ ਗੁਰ ਜੀ

ਗੁਰੂ ਜੀ ਨੇ ਸਰਪ ਦਾ ਹਾਲ ਦਸਣਾ

ਰਾਇ ਜੋਧ ਸੁਣ ! ਪਿਛਲੇ ਜਨਮ ਅੰਦਰ ਗੁਰੂ ਲੋਕਾਂ ਦਾ ਇਹ ਸਦਾਵੰਦਾ ਸੀ
ਆਤਮ ਵਿਦਿਆ ਗਯਾਨ ਧਯਾਨ ਕੁਝ ਨ ਲੁਟ ਲੁਟ ਕੇ ਚੇਲਿਆ ਖਾਵੰਦਾ ਸੀ
ਨਿਤ ਖਾ ਪਰਾਈ ਕਮਾਈ ਤਾਈਂ ਭੈੜਾ ਵਿਸ਼ੇ ਵਿਕਾਰ ਕਮਾਵੰਦਾ ਸੀ
ਮੂਲੋਂ ਕੀਤਾ ਉਧਰ ਨ ਚੇਲਿਆਂ ਦਾ ਖਾਇ ਖਾਇ ਕੇ ਦਿਹ ਵਧਾਵੰਦਾ ਸੀ
ਅੰਤ ਮਰਕੇ ਸਰਪ ਦੀ ਜੂਨ ਪਿਆਂ ਜੀਉਂਦਾ ਮਾਯਾ ਲਈ ਮਕਰ ਫੈਲਾਵੰਦਾ ਸੀ
ਪਾਈ ਮੁਕਤ ਨ ਚੇਲਿਆਂ, ਬਣੇ ਕੀੜੇ, ਝੂਠਾ ਜਿਨ੍ਹਾਂ ਨੂੰ ਗਯਾਨ ਸੁਨਾਵੰਦਾ ਸੀ
ਉਹ ਬਦਲੇ ਆਪਣੇ ਲੈ ਰਹੇ ਹਨ ਕੱਚਾ ਗੁਰੂ ਹੁਣ ਦੁਖ ਉਠਾਵੰਦਾ ਸੀ
ਸਾਡਾ ਕੀਤਾ ਦੀਦਾਰ ਕਰਤਾਰ ਸਿੰਘਾ ਦਿਹ ਛੁਟ ਗਈ, ਨਿਤ ਤਕਾਵੰਦਾ ਸੀ

ਵਾਕ ਕਵੀ

ਬਿਨਾਂ ਆਤਮਕ ਗਯਾਨ ਦੇ ਗੁਰੂ ਬਣਕੇ ਜੱਗ ਵਿਚ ਪਾਖੰਡ ਦਿਖਾਨ ਜਿਹੜੇ

ਬਣ ਬਗਲੇ ਭਗਤ ਇਸ ਜਗਤ ਅੰਦਰ ਨਿੱਤ ਡਿੰਭਾਂ ਦੇ ਜਾਲ ਵਿਛਾਨ ਜਿਹੜੇ
ਪੇਟ ਖਾਤਰੀ ਚਾਤੁਰੀ ਕਰ ਬਹੁਤੀ ਲੁਟ ਦੁਨੀਆਂਦਾਰਾਂ ਤਈਂ ਖਾਨ ਜਿਹੜੇ
ਜਪ, ਤਪ ਨ ਵਿੱਦਯਾ ਭਗਤ ਕੋਈ ਕਰ ਭੇਖ ਅਲੇਖ ਭੁਲਾਨ ਜਿਹੜੇ
ਅੰਨ੍ਹੇ ਬਣ ਆਗੂ ਲਾਗੂ ਜ਼ਰ ਜ਼ੋਰੂ ਓਟ ਭੇਖ ਦੀ ਵਿਸ਼ੇ ਕਮਾਨ ਜਿਹੜੇ
ਰਹਿਣ ਸ਼ੂਕਦੇ ਦੁਧ, ਮਲਾਈਆਂ ਖਾ ਸਤ ਜਾਈਆਂ ਪਰਾਈਆਂ ਗੁਵਾਨ ਜਿਹੜੇ
ਮਾਤਾ, ਭੈਣ, ਬੇਟੀ, ਦੇਲੀ ਆਖ ਮੂੰਹੋਂ ਗੁਰੂ ਬਣ ਕੁਕਰਮ ਸਿਖਾਨ ਜਿਹੜੇ
ਉਤੋਂ ਧਾਰਕੇ ਰੂਪ ਤਿਆਗੀਆਂ ਦਾ ਮਾਇਆ ਛਲ ਕਰ ਜਮ੍ਹਾਂ ਕਰਾਨ ਜਿਹੜੇ
ਨਾਸਵੰਤ ਇਹ ਜਗਤ ਪਸਾਰ ਸਾਰਾ ਮਾਇਆ ਝੂਠੀ ਹੈ ਸਬਕ ਸੁਨਾਨ ਜਿਹੜੇ
ਆਪ ਮਾਇਆਧਾਰੀ ਮੰਦੇ ਅਤਿ ਗੰਦੇ ਲੋਕਾਂ ਤਈਂ ਤਿਆਗ ਪੜਾਨ ਜਿਹੜੇ
ਦਿਨੇ ਪੌਣਾਹਾਰੀ ਭਾਰੇ ਸਿਦਕ ਵਾਲੇ ਰਾਤੀਂ ਬੋਤਲਾਂ ਮਾਸ ਉਡਾਨ ਜਿਹੜੇ
ਮੋਏ ਚਰਮ ਨੂੰ ਦਿਨੇ ਨਾ ਹੱਥ ਲਾਂਦੇ ਰਾਤੀਂ ਜੀਉਂਦੇ ਚਰਮ ਹੰਢਾਨ ਜਿਹੜੇ
ਦਿਨੇ ਕੀੜੀ ਉਤੇ ਧਰਦੇ ਪੈਰ ਸੰਗਣ ਕੁਕੜ ਬੱਕਰੇ ਰਾਤ ਗਟਕਾਣ ਜਿਹੜੇ

ਕਥਾ ਬਾਰਤਾ ਕਰਦੇ ਬੰਨ੍ ਤਾਰਾਂ ਅੱਖਰ ਇਕ ਨ ਰਿਦੇ ਵਸਾਨ ਜਿਹੜੇ
ਕਰਦੇ ਧੇਲੇ ਦੀ ਪੂਰੀ ਕਮਾਈ ਭੀ ਨ ਹੱਡ ਚੇਲਿਆਂ ਦੇ ਕੁੜਕਾਨ ਜਿਹੜੇ
ਖਾਂਦੇ ਦੁਧ, ਮਲਾਈਆਂ ਤੇ ਖੋਇ ਪੇੜੇ ਸੇਰ, ਸੇਰ ਬਦਾਮ ਰਗੜਾਨ ਜਿਹੜੇ
ਦੁਨੀਆਂਦਾਰਾਂ ਤਾਈਂ ਖੱਦਰ ਮਿਲੇ ਨਾਹੀਂ ਰੇਸ਼ਮ ਜ਼ਰੀਆਂ ਅੰਗ ਹੰਢਾਨ ਜਿਹੜੇ
ਲੋਭੀ ਗੁਰੂ ਤੇ ਅੰਨ੍ਹੇ ਮਹੰਤ ਬਣ ਕੇ ਸਿਖਾਂ ਤਈਂ ਨ ਲਾਭ ਪੁਚਾਨ ਜਿਹੜੇ
ਉੱਠ ਘਰੋਂ ਮਹੀਨਿਆਂ ਛਿਆਂ ਪਿਛੋਂ ਸਿਖੀ ਸੇਵਕੀ ਚੜ ਕੇ ਜਾਨ ਜਿਹੜੇ
ਸਿਖਾਂ ਚੇਲਿਆਂ ਦੀ ਉੱਨ ਲਾਹ ਲੈਂਦੇ ਦੇਇ ਸਕਦੇ ਨਹੀਂ ਗਯਾਨ ਜਿਹੜੇ
ਇਹੋ ਜਿਹੇ ਪਾਖੰਡੀ ਅੱਯਾਲੀ ਗੁਰੂ ਭਾਰ ਲੋਕਾਂ ਦੇ, ਸਿਰੀਂ ਉਠਾਨ ਜਿਹੜੇ
ਆਪ ਵਿਚ ਚੁਰਾਸੀ ਦੇ ਗਰਕ ਹੋਵਨ ਬੇੜੇ ਸਿਖਾਂ ਦੇ ਭਾਰ ਡੁਬਾਨ ਜਿਹੜੇ
ਓਹਨਾਂ ਸਾਰਿਆ ਦੀ ਇਹੋ ਗਤੀ ਹੋਵੇ ਬਿਨਾਂ ਗਜਾਨ ਦੇ ਗੁਰੂ ਸਦਾਨ ਜਿਹੜੇ
ਕੁੰਭੀ ਨਰਕ ਵਿਚ ਪੈਣ ਕਰਤਾਰ ਸਿੰਘਾ ਬਿਨਾਂ ਯੋਗਤਾ ਪੈਰ ਪੁਜਾਨ ਜਿਹੜੇ

ਤਥਾ

ਵਿਚ ਮਾਲਵੇ ਦੇ ਰਹੇ ਚਿਰ ਬਹੁਤਾ ਸਿਖੀ ਦੇਸ ਦੇ ਵਿਚ ਫੈਲਾਈ ਬਹੁ ਜੀ
ਕੀਤਾ ਜੰਗ ਭਾਰਾ ਮਾਰ ਜ਼ਾਲਮਾਂ ਨੂੰ ਸ਼ਾਹੀ ਫੌਜ ਦੀ ਕੀਤੀ ਤਬਾਹੀ ਬਹੁ ਜੀ
ਖੁਸ਼ੀ ਮਾਲਵੇ ਤੇ ਹੋਈ ਸਤਿਗੁਰਾਂ ਦੀ ਓਹਨਾਂ ਲੋਕਾਂ ਨੇ ਸੇਵ ਕਮਾਈ ਬਹੁ ਜੀ
ਅੰਤ ਹੋਇ ਤਯਾਰ ਕਰਤਾਰ ਸਿੰਘਾ ਸਿਖੀ, ਸੇਵਕੀ ਸੁਣ ਘਬਰਾਈ ਬਹੁ ਜੀ

੧੭ ਫਗਣ ੧੬੯੯ ਨੂੰ ਗੁਰੂ ਜ਼ੀ ਨੇ ਕਾਂਗੜ ਤੋਂ ਕੂਚ ਕਰਨਾ

ਭਾਵੇਂ ਜੋਧ, ਸਲੇਮ ਸ਼ਾਹ ਹੋਰ ਪ੍ਰੇਮੀ ਕੂਚ ਸੁਣ ਕੇ ਅਤਿ ਦੁਖਯਾਰ ਹੋਏ
ਚਾਹੁੰਦੇ ਓਧਰੇ ਰਖਣਾ ਗੁਰੂ ਜੀ ਨੂੰ ਪਰ ਰਹੇ ਨ, ਗੁਰੂ ਤਯਾਰ ਹੋਏ
ਧੌਂਸੇ ਵਜ ਪਏ ਸਭ ਸਾਮਾਨ ਲੱਦੇ ਝਟ ਤਿਆਰ ਪੈਦਲ ਅਸਵਾਰ ਹੋਏ
ਓਸ ਦਿਨ ਸਤਾਰ੍ਹਵੀਂ ਫੱਗਣੋਂ ਸੀ *ਰਾਇ ਜੋਧ ਤੇ ਖੁਸ਼ੀ ਅਪਾਰ ਹੋਏ
ਤਰੀ ਕੁਲ ਅੰਦਰ ਵਧੂ ਬਹੁਤ ਸਿਖੀ ਧਨ, ਦੁਧ ਤੇ ਪੁਤ ਬਿਸਯਾਰ ਹੋਏ
ਬੀਬੀ ਜੋਧ ਦੇ ਘਰੋਂ ਜੋ ਅਤੀ ਪ੍ਰੇਮਣ ਦਿਤਾ ਵਰ ਬਹੁਤੇਰਾ ਪਰਵਾਰ ਹੋਏ
ਮਿਲਗਿਲ ਤੇ ਸਿਖਾਂ ਨੂੰ ਦੇਇ ਧੀਰਜ ਨਿਕਲ ਕਾਂਗੜੋਂ ਗੁਰੂ ਜੀ ਬਾਹਰ ਹੋਏ
ਮੇਘ ਨਦੀ ਦੀ ਚਾਲ ਕਰਤਾਰ ਸਿੰਘਾ ਚਲ ਪਏ ਜਿਉਂ ਜਗਤ ਉਧਾਰ ਹੋਏ

ਤਖਤੂ ਪੁਰੇ ਤੋਂ ਹੋ ਪਖੋ ਜਾ ਕੇ ਡੇਰਾ ਕਰਣਾ

ਮੱਲ੍ਹੇ, ਖਾਈ, ਛਪਾਰ ਥੀਂ ਹੁੰਦੇ ਹੋਏ ਕਈਆਂ ਜੀਆਂ ਨੂੰ ਪਾਰ ਲੰਘਾਂਦੇ ਜੀ

---

*ਰਾਇਜੋਧ ਨੂੰ ਇਕ ਕਟਾਰ ਤੇ ਪੁਸ਼ਾਕ ਸ੍ਰੀ ਗੁਰੂ ਜੀ ਨੇ ਤਦੋਂ ਦਿਤੀ ਸੀ।

ਸਤਿਨਾਮੁ ਕਰਤਾਰ ਪਰਚਾਰ ਕਰਦੇ ਕਰਨੀ ਵਾਹਿਗੁਰੂ ਭਗਤ ਸਿਖਾਵੰਦੇ ਜੀ
ਪਿੰਡਾਂ ਵਿਚ ਸੁਲਤਾਨੀਏਂ ਬਹੁਤ ਹੈਸਨ ਓਨ੍ਹਾਂ ਤਈਂ ਸਿਧੇ ਰਾਹ ਪਾਵੰਦੇ ਜੀ
ਸਖੀ ਸਰਵਰ ਪੂਜਾ ਛੁਡਾਇ ਕਰਕੇ ਚਰਨੀਂ ਇਕ ਅਕਾਲ ਦੀ ਲਾਵੰਦੇ ਜੀ
ਤਖਤੂ ਪੁਰੇ ੦ਹਠੂਰ ਥੀਂ ਹੁੰਦੇ ਹੋਇ ਪਖੋ ਜਾਇ ਕੇ ਦਰਸ ਦਿਖਾਵੰਦੇ ਜੀ
ਮੁਲਤਾਨ ਦੇ ਸਿਖ ਕਰਤਾਰ ਸਿੰਘਾ ਓਸੇ ਥਾਂ ਹੀ ਚਲ ਕੇ ਆਵੰਦੇ ਜੀ

੦ਮੁਲਤਾਨ ਦੀ ਸੰਗਤ

ਸਿਖੀ ਸਿਦਕ ਪ੍ਰੇਮ ਦੀ ਖਿਚੀ ਹੋਈ ਸੰਗਤ ਚਲ ਮੁਲਤਾਨ ਤੋਂ ਆਵੰਦੀ ਏ
ਦੂਰ ਦੇਸ ਦਾ ਮਾਰਕੇ ਪੰਧ ਭਾਰਾ ਭੇਟਾ ਨਕਦ, ਦਸਵੰਦ ਲਿਆਵੰਦੀ ਏ
ਅੰਮ੍ਰਿਤਸਰੋਂ ਰੂਪੇਆਣੇ ਸੁਣੇ ਗੁਰ ਜੀ ਓਸੇ ਪਾਸੇ ਨੂੰ ਕਦਮ ਉਠਾਵੰਦੀ ਏ
ਰੂਪੇਆਣਯੋਂ ਕਾਂਗੜ ਹੁੰਦੀ ਹੋਈ ਪਿਛੇ ਪਿਛੇ ਸਤਿਗੁਰਾਂ ਦੇ ਜਾਵੰਦੀ ਏ
ਪਖੋ ਜਾਇਕੇ ਦਰਸ ਦੀਦਾਰ ਕੀਤਾ ਪੂਜਾ ਭੇਟ ਬੇਅੰਤ ਚੜ੍ਹਾਵੰਦੀ ਏ
ਖੁਸ਼ ਹੋਇ ਸਤਿਗੁਰੂ ਕਰਤਾਰ ਸਿੰਘਾ ਫਲ ਸਿਦਕ ਪ੍ਰੇਮ ਦਾ ਪਾਵੰਦੀ ਏ

ਗੁਜਰਵਾਲ ਵਿਚ ਦਰਸ਼ਨ

ਸਿਰੇਪਾਉ, ਗਿਆਨ ਤੇ ਖੁਸ਼ੀਆਂ ਦੇਇ ਪ੍ਰੇਮੀ ਸਿਖਾਂ ਨੂੰ ਵਿਦਾ ਕਰਾਨ ਗੁਰ ਜੀ
ਪਿਛੋਂ ਪਖੋ ਤੋਂ ਕਰਕੇ ਕੂਚ ਡੇਰਾ ਗੁਜਰਵਾਲ ਜਾ ਕਦਮ ਠਹਿਰਾਨ ਗੁਰ ਜੀ
ਗਰੇਵਾਲ ਸਰਦਾਰ ਫਤੂਹੀ ਓਥੇ ਮਿਲਿਆ ਆਣ ਹੋਇ ਮਿਹਰਬਾਨ ਗੁਰ ਜੀ
ਕਈ ਦਿਨ ਓਥੇ ਕਰਤਾਰ ਸਿੰਘਾ ਕੀਤਾ ਕੂਚ ਨ, ਡੇਰਾ ਰਖਾਨ ਗੁਰ ਜੀ

ਸਰਦਾਰ ਫਤੂਹੀ ਦੇ ਸਿਦਕ ਦੀ ਪਰਖ

ਇਕ ਦਿਨ ਫਤੂਹੀ ਸੀ ਮਿਲਨ ਆਇਆ ਸ਼ਿਕਰਾ ਹਥ ਦੇ ਉਤੇ ਬੈਠਾਇਆ ਜੀ
ਓਹਦੇ ਸਿਦਕ ਭਰੋਸੇ ਦੇ ਪਰਖਣੇ ਲਈ ਸਤਿਗੁਰਾਂ ਨੇ ਹੱਸ ਸੁਨਾਇਆ ਜੀ
ਸਾਨੂੰ ਚੌਧਰੀ ਜੀ ਸ਼ਿਕਰਾ ਦੇਇ ਦੇਵੇ ਸਾਡੇ ਚਿਤ ਤਾਈਂ ਚੰਗਾ ਭਾਇਆ ਜੀ
ਅਗੋਂ ਹੋਰਕਮਦਿਲਾਉਹ ਕਹਿਣਲਗਾ ਬੜੀਆਂਮਿਹਨਤਾਂ ਨਾਲ ਸਿਖਾਇਆ ਜੀ
ਮੈਨੂੰ ਬੜਾ ਪਿਆਰਾ ਇਹ ਲਗਦਾ ਏ ਪੰਛੀ ਦੇਣ ਤੋਂ ਚਿਤ ਚੁਰਾਇਆ ਜੀ
ਗੁਰ ਪੀਰਾਂ ਨੂੰ ਦਈਦੀ ਚੀਜ਼ ਚੰਗੀ, ਅਗੇ ਗੁਰਾਂ ਵਲਾਉ ਇਹ ਪਾਇਆ ਜੀ
ਓਸ ਫੇਰ ਭੀ ਸਿਰ ਹਿਲਾਇ ਦਿਤਾ ਰਤੀ ਭਰ ਨ ਦਿਲੋਂ ਸ਼ਰਮਾਇਆ ਜੀ
ਤੂੰ ਤਾਂ ਆਖਦਾ ਸੈਂ ਤਨ ਮਨ ਗੁਰ ਦਾ ਹੁਣ ਕਿਥੋਂ ਉਹ ਸਿਦਕ ਛਪਾਇਆ ਜੀ
ਮੁਠ ਖੰਭਾਂ ਦੀ ਦੇਇ ਨਾ ਸਕਿਆ ਤੂੰ, ਤਨ ਧਨ ਕੀ ਦੇਣਾ ? ਅਲਾਇਆ ਜੀ

---

*ਹਠੂਰ ਦੇ ਵਿਚ ਭਾਈ ਬਹਾਦਰ ਸਿੰਘ ਬੜਾ ਕਰਨੀ ਵਾਲਾ ਹੋਇਆ ਹੈ।
੦ਦੀਵਾਨ ਸੀਤਲ ਦਾਸ ਦੇ ਨਾਲ।

ਅੱਖਾਂ ਨੀਵੀਆਂ ਕਰਕੇ ਚਲਾ ਗਿਆ ਕਿੱਲੀ ਛਿਕਰਾ ਜਾਇ ਬੈਠਾਇਆ ਜੀ
ਗਿਆ ਸਿਖੀਓਂ ਡੋਲ ਜਨੌਰ ਪਿਛੇ ਖੋਟਾਂ ਨਿਕਲਿਆ, ਜਦੋਂ ਘਸਾਇਆ ਜੀ
ਬਹਿ ਗਿਆ ਮੁਲੰਮਾ ਕਰਤਾਰ ਸਿੰਘਾ ਥੋੜ੍ਹਾ ਸੇਕ ਦੇਇਕੇ ਜਦੋਂ ਤਾਇਆ ਜੀ

ਤਥਾ

ਕਿੱਲੀ ਉਤੇ ਬੈਠਾਲ ਕੇ ਚਲਾ ਗਿਆ ਓਸੇ ਵਕਤ ਭਾਣਾ ਕਰਤਾਰ ਹੋਇਆ
ਸਾਰੀ ਰੇਸ਼ਮੀ ਡੋਰ ਉਹ ਨਿਗਲ ਗਿਆ ਵਿਚ ਪਲਾਂ ਦੇ ਆਇ ਬੀਮਾਰ ਹੋਇਆ
ਸ਼ਿਕਰੇ ਤਈਂ ਡਿਠਾ ਜਦੋਂ ਚੌਧਰੀ ਨੇ ਬੜਾ ਮਨ ਦੇ ਵਿਚ ਦੁਖਯਾਰ ਹੋਇਆ
ਕੀਤੇ ਬਹੁਤ ਇਲਾਜ, ਨ ਪੇਸ਼ ਗਈ ਅੰਤ ਚੌਧਰੀ ਆਣ ਲਾਚਾਰ ਹੋਇਆ
ਲੈਕੇ ਗੁਰਾਂ ਦੀ ਸ਼ਰਨੀ ਆਇ ਡਿੱਗਾ ਪੰਛੀ ਮਰਨ ਨੂੰ ਜਦੋਂ ਤਯਾਰ ਹੋਇਆ
'ਆਹ ਲੌ, ਬਚਦਾ ਜੇ ਤਾਂ ਬਚਾ ਲੌ ਜੀ' ਆਖ ਮਨੋ ਡਾਢਾ ਸ਼ਰਮਸਾਰ ਹੋਇਆ
ਗੁਰਾਂ ਸ਼ਿਕਰੇ ਤੇ ਹੱਥ ਫੇਰਿਆਂ ਜਾਂ ਦਿਤੀ ਡੋਰ, ਉਗਲੱਛ, ਹੁਸ਼ਿਆਰ ਹੋਇਆ
ਕੀਹ ਜਨੌਰ ਨਾ ਚੀਜ ਕਰਤਾਰ ਸਿੰਘਾ ਬੇਸਿਦਕਾ ਐਵੇਂ ਗੁਵਾਰ ਹੋਇਆ

ਗੁਜਰਵਾਲ ਤੋਂ ਚਲਕੇ ਘਰਾਣੀ ਪਹੁੰਚਨਾ

ਗੁਜਰ ਵਾਲ ਰਹੇ ਕੁਝ ਦਿਨ ਗੁਰ ਜੀ ਓਥੋਂ ਫੇਰ ਅਗਾਂਹ ਨੂੰ ਪਾਏ ਚਾਲੇ
ਰਾੜੇ ਪਿੰਡ ਜੱਟਾਂ ਤਾਈਂ ਸਿਖ ਕਰਕੇ ਡੇਰੇ ਵਿਚ ਘਰਾਣੀ ਦੇ ਜਾਇ ਡਾਲੇ
ਸੇਵਾ ਸੂਰਤੀਏ ਕੀਤੀ ਮਨ ਲਾ ਕੇ ਰਾਤ ਦਿਨ ਪ੍ਰੇਮ ਦੀ ਘਾਲ ਘਾਲੇ
*ਚੋਲਾ ਬਖਸ਼ਿਆ ਗੁਰਾਂ ਕਰਤਾਰ ਸਿੰਘਾ ਜਨਮ ਮਰਨ ਦੇ ਦੁਖੜੇ ਸਭ ਟਾਲੇ

ਘਰਾਣੀ ਤੋਂ ਚਲਕੇ ਸੌਂਟੀ ਪਿੰਡ ਜਾ ਡੇਰਾ ਕਰਨਾ

ਓਥੇ ਕਈਆਂ ਪਿੰਡਾਂ ਵਿਚੋਂ ਹੁੰਦੇ ਹੋਏ ਸਿਖਾਂ ਸੇਵਕਾਂ ਦੇ ਤਈਂ ਤਾਰਦੇ ਜੀ
ਜੰਡਿਆਲੀ, ਧਮਦੇ, ਅਲੂਣੇ ਆਦਿਕ ਇਨ੍ਹਾਂ ਪਿੰਡਾਂ ਵਿਚ ਦਰਸ ਦਿਖਾਰਦੇ ਜੀ
ਸੌਂਟੀ ਪਿੰਡ ਜਾ ਕੇ ਉਤਰੇ ਗੁਰੂ ਸਾਹਿਬ ਪੰਜ ਦਿਨ ਓਥੇ ਡੇਰਾ ਡਾਰਦੇ ਜੀ
ਓਸ ਪਿੰਡ ਦੇ ਲੋਕ ਸੁਲਤਾਨੀਏਂ ਸਨ ਸੱਚੇ ਸਿਖ ਬਣਾਇ ਕਰਤਾਰ ਦੇ ਜੀ
ਮੜ੍ਹੀਆਂ ਕਬਰਾਂ ਪੂਜਣੋਂ ਬੰਦ ਕੀਤੇ ਕਰਨੀ ਭਗਤ ਅਕਾਲ ਸਿਖਾਰ ਦੇ ਜੀ
ਓਸੇ ਥਾਂ ਸਤਿਗੁਰਾਂ ਦਾ ਇਕ ਕੁਤਾ ਗਿਆ ਮਾਰਿਆ ਵਿਚ ਸ਼ਿਕਾਰ ਦੇ ਜੀ
ਲੜ ਸੂਰ ਦੇ ਨਾਲ ਸ਼ਹੀਦ ਹੋਇਆ ਲੋਕ ਦਮਦਮਾ ਉਤੇ ਉਸਾਰਦੇ ਜੀ
ਯਾਦਗਾਰ ਹੁਣ ਤਕ ਕਰਤਾਰ ਸਿੰਘਾ ਚਲੀ ਆਵੰਦੀ, ਲੋਕ ਉਚਾਰ ਦੇ ਜੀ

---

*ਗੁਰੂ ਜੀ ਨੇ ਸੂਰਤੀਏ ਤੇ ਖੁਸ਼ ਹੋਕੇ ਉਸ ਨੂੰ ਇਕ ਬਵੰਜਾ ਕਲੀਆਂ ਦਾ ਚੋਲਾ ਤੇ ਇਕ ਰੇਸ਼ਮੀ ਰੁਮਾਲ ਜਿਸ ਤੇ ਸਾਰੀ ਜਪੁਜੀ ਸਾਹਿਬ ਕੱਢੀ ਹੋਈ ਸੀ, ਬਖਸ਼ਯਾ ਅਤੇ ਇਹ ਦੋਵੇਂ ਚੀਜਾਂ ਹੁਣ ਤਕ ਉਸਦੀ ਉਲਾਦ ਖਾਸ ਮੌਜੂਦ ਹਨ।

ਸ੍ਰੀ ਗੁਰੂ ਜੀ ਨੇ ਕੀਰਤਪੁਰ ਪਹੁੰਚਨਾ

ਏਸੇ ਤਰਾਂ ਫਿਰਕੇ ਵਿਚ ਮਾਲਵੇ ਦੇ ਸੈ ਜੀਆਂ ਦਾ ਗੁਰਾਂ ਉਧਾਰ ਕੀਤਾ
ਗੁਜ਼ਰ ਗਿਆ ਉਨਾਨਵੇਂ ਸਾਲ ਸਾਰਾ ਪਾਪੀ ਸੈਂਕੜੇ ਜੀਆਂ ਨੂੰ ਪਾਰ ਕੀਤਾ
ਅੰਤ ਪਾਰ ਸਤਿਲੁਜ ਤੋਂ ਲੰਘ ਕਰਕੇ ਕੀਰਤਪੁਰੇ ਦੇ ਵਲ ਉਲਾਰ ਕੀਤਾ
ਜਾਇ ਖਬਰ ਹੋਈ ਸੂਰਜ ਮੱਲ ਤਾਈਂ ਅਗੋਂ ਵਾਲੀ ਆ ਬੜਾ ਪਯਾਰ ਕੀਤਾ
ਕੀਰਤਪੁਰ ਪਹੁੰਚੇ ਧੂਮ ਧਾਮ ਸੇਤੀ ਬੜਾ ਸ਼ੁਕਰ ਕਰਤਾਰ ਪਰਵਾਨ ਕੀਤਾ
ਹੈਸੀ ਬਾਈ ਵਿਸਾਖ ਕਰਤਾਰ ਸਿੰਘਾ ਸੋਲਾਂ ਸੈ ਨਬੇ ਸਾਲ ਜ਼ਾਹਰ ਕੀਤਾ

ਵਾਕ ਕਵੀ

ਕੀਰਤਪੁਰ ਸਤਿਗੁਰੂ ਜੀ ਆਇ ਸੁਣਕੇ ਸਿਖੀ ਦੇਸਾਂ ਪ੍ਰਦੇਸਾ ਤੋਂ ਆਈ ਬਹੁਤੀ
ਜ਼ਰ, ਨਕਦੀ, ਘੋੜੇ ਹਥਯਾਰ ਚੰਗੇ ਦਸਵੰਧ ਦੀ ਰਕਮ ਚੜ੍ਹਾਈ ਬਹੁਤੀ
ਜੰਗ ਰੰਗ ਦੀਆਂ ਗੱਲਾਂ ਸੁਣ ਕਰਕੇ ਸਿਖਾਂ ਸੇਵਕਾਂ ਖੁਸ਼ੀ ਮਨਾਈ ਬਹੁਤੀ
ਸਤਿਗੁਰਾਂ ਦਾ ਵੇਖ ਪ੍ਰਤਾਪ ਵਡਾ ਲਾਲੀ ਸੰਗਤਾਂ ਦੀ ਚਿਹਰੀਂ ਛਾਈਂ ਬਹੁਤੀ
ਜਿਹੜੇ ਵੇਖ ਜਾਂਦੇ ਜਾ ਸੁਨਾਨ ਅਗੇ ਸਿਖੀ ਦਰਸ਼ਨਾਂ ਨੂੰ ਹੁਮ ਹੁਮਾਈ ਬਹੁਤੀ
ਕੀਰਤਪੁਰੇ ਦੇ ਵਿਚ ਕਰਤਾਰ ਸਿੰਘਾ ਹੋਈ ਰੌਣਕ ਦੂਣ ਸਵਾਈ ਬਹੁਤੀ

ਰਾਜਾ ਤਾਰਾ ਚੰਦ

ਤਾਰਾ ਚੰਦ ਕਹਿਲੂਰੀਆ ਨੇਕ ਰਾਜਾ ਸੀ ਛੁਡਾਯਾ ਇਹ ਭੀ ਗੁਵਾਲਯਾਰ ਵਿਚੋਂ
ਸਤਿਗੁਰੂ ਜੀ ਦਾ ਸੇਵਕ ਹੋਇ ਰਿਹਾ ਸਾਰਾ ਮਾਨ ਹੰਕਾਰ ਵਿਸਾਰ ਵਿਚੋਂ
ਏਸ ਕੀਰਤਪੁਰ ਦੀ ਥਾਉਂ ਦਿਤੀ ਆਪ ਕੱਟ ਕਹਿਲੂਰ ਦੀ ਧਾਰ ਵਿਚੋਂ
ਆਯਾ ਕਰਨ ਦੀਦਾਰ ਕਰਤਾਰ ਸਿੰਘਾ ਤਾਰ ਲਿਉ ਸੂ ਬੇੜਾ ਸੰਸਾਰ ਵਿਚੋਂ

ਤਥਾ

ਸਤਿਗੁਰਾਂ ਦਾ ਦਰਸ ਦੀਦਾਰ ਕਰਕੇ ਸਚੇ ਦਿਲੋਂ ਉਹ ਖੁਸ਼ੀ ਮਨਾਵੰਦਾ ਜੀ
ਵੇਖ ਖਰਚ ਤੇ ਜਾਹੁ ਜਲਾਲ ਭਾਰਾ ਰਾਜਾ ਸੋਚ ਤਜਵੀਜ਼ ਦੁੜਾਵੰਦਾ ਜੀ
ਕਲਯਾਨ ਪੁਰ ਆਦਿਕ ਦੂੰਹਪਿੰਡਾਂ ਦੀ ਓਹ ਸਨਦਲਿਖਕੇ ਸੀਸ ਝੁਕਾਵੰਦਾ ਜੀ
ਕੇਵਲ ਘੋੜਿਆਂ ਦੇ ਘਾਹ, ਦਾਣੇ ਲਈ ਸਤਿਗੁਰਾਂ ਦੀ ਨਜ਼ਰ ਕਰਾਵੰਦਾ ਜੀ
ਕਈ ਦਿਨ ਰਹਿ ਸੈਰ ਸ਼ਿਕਾਰ ਕੀਤਾ ਫੇਰ ਵਿਦਾ ਹੋ ਕੇ ਰਾਜਾ ਜਾਂਵਦਾ ਜੀ
ਗੁਰ ਪ੍ਰਤਾਪ ਦੇ ਨਾਲ ਕਰਤਾਰ ਸਿੰਘਾ ਨੇੜੇ ਤੇੜੇ* ਦੇ ਵੈਰੀ ਦਬਾਵੰਦਾ ਜੀ

---

*ਰੋਪੜੀਏ ਖਾਨ ਰਾਜਾ ਨਾਲ ਹਮੇਸ਼ਾਂ ਛੇੜਖਾਨੀ ਕਰਦੇ ਸਨ, ਪਰੰਤੂ ਗੁਰਾਂ ਦੇ ਪ੍ਰਤਾਪ ਕਰਕੇ ਉਹ ਭੀ ਦਬ ਗਏ।

### ਬੁਢਨ ਸ਼ਾਹ ਦਾ ਮਿਲਾਪ

ਲਿਖਿਆ 'ਜੋਤ ਨਿਰੰਕਾਰੀ' ਦੇ ਵਿਚ ਹੈ ਜੀ ਬੁੱਢਨਸ਼ਾਹ ਦਾ ਹਾਲ ਵਿਚਾਰ ਦੇਖੋ
ਸੀ ਏਸੇ ਪਹਾੜੀ ਦੇ ਵਿਚ ਰਹਿੰਦਾ ਮੁਸਲਮਾਨ ਫਕੀਰ ਉਹ ਸਾਰ ਦੇਖੋ
ਗੁਰੂ ਨਾਨਕ ਜੀ ਮਿਲੇ ਆਣ ਓਹਨੂੰ ਕਰਦਾ ਯਾਦ ਸੀ ਨਾਲ ਪਯਾਰ ਦੇਖੋ
ਭੇਡਾਂ, ਬਕਰੀਆਂ ਓਹਦੇ ਪਾਸ ਹੈਸਨ ਟਿੰਡ ਦੁਧ ਦੀ ਕਰ ਤਯਾਰ ਦੇਖੋ
ਸਤਿਗੁਰਾਂ ਅਗੇ ਓਸ ਲਿਆਇ ਰੱਖੀ ਬੜੇ ਪ੍ਰੇਮ ਸੇਤੀ ਸਰਧਾ ਧਾਰ ਦੇਖੋ
ਗੁਰਾਂ ਆਖਯਾ ਸਾਈਂ ਜੀ ਰਖ ਛਡੋ ਸਾਡਾ ਏਥੇ ਹੀ ਦੁਧ ਸੰਭਾਰ ਦੇਖੋ
ਛੇਵੇਂ ਜਾਮੇ ਆਪੇ ਅਸੀਂ ਲਵਾਂਗੇ ਆ ਰਖੋ ਸਾਡੀ ਅਮਾਨਤ ਇਹ ਭਾਰ ਦੇਖੋ
ਓਸ ਆਖਯਾ ਸੀ ਏਨਾ ਚਿਰ ਮੇਰੀ ਕਿਵੇਂ ਰਹੇਗੀ ਦਿਹ ਸੰਭਾਰ ਦੇਖੋ
ਹੋਇਆ ਵਾਕ ਛੇਵਾਂ ਜਾਮਾ ਧਰਾਂਗੇ ਜਾਂ ਤੈਨੂੰ ਦਿਆਂਗੇ ਆਣ ਦੀਦਾਰ ਦੇਖੋ
ਓਨਾ ਚਿਰ ਕਰਦਾ ਰਹੀਂ ਤਪ ਏਥੇ ਸਾਡਾ ਕਰੀਂ, ਸਾਈਂ ਇੰਤਜ਼ਾਰ ਦੇਖੋ
ਸੌ ਬਰਸ ਤੋਂ ਸਮਾਂ ਕੁਝ ਵਧ ਹੋਇਆ ਹੋ ਰਿਹਾ ਹੈ ਸੀ ਏਕਰਾਰ ਦੇਖੋ

ਦਿਤਾ ਨਹੀਂ ਦੀਦਾਰ ਕਰਤਾਰ ਸਿੰਘਾ ਕੌਲ ਛੱਡਿਆ ਗੁਰਾਂ ਵਿਸਾਰ ਦੇਖੋ

ਤਥਾ

ਓਸ ਆਪਣੇ ਕੌਲ ਦੇ ਪਾਲਣੇ ਨੂੰ ਇਕ ਦਿਨ ਹੋਕਰ ਅਸਵਾਰ ਗੁਰ ਜੀ
ਲੈ ਕੇ ਆਪਣੇ ਨਾਲ ਗੁਰਦਿਤੇ ਜੀ ਨੂੰ ਬੁਢਨਸ਼ਾਹ ਨੂੰ ਦੇਣ ਦੀਦਾਰ ਗੁਰ ਜੀ
ਓਹਦੀ ਝੌਂਪੜੀ ਦੇ ਪਾਸ ਜਾਇ ਖੜੇ ਕਿਹਾ ਚੇਲਿਆਂ ਆਇ ਦਾਤਾਰ ਗੁਰ ਜੀ
ਬਹੁਤ ਬਿਰਧ ਹੋਇਆ ਬੁੱਢਨਸ਼ਾਹ ਹੈਸੀ ਲਿਆ ਉਠਦੇ ਤਈਂ ਬੈਠਾਰ ਗੁਰ ਜੀ
ਸਾਡਾ ਦੁਧ ਦਿਹੋ ਅਸੀਂ ਲੈਣ ਆਏ ਕਿਹਾ ਮੁਖ ਤੋਂ ਨਾਲ ਪਿਆਰ ਗੁਰ ਜੀ
ਹੋਇਆ ਖੁਸ਼ ਫਕੀਰ ਕਰਤਾਰ ਸਿੰਘਾ ਡਿਠੇ ਨੂਰ ਖੁਦਾਇ ਭੰਡਾਰ ਗੁਰ ਜੀ

ਬੁਢਨਸ਼ਾਹ

ਬੁਢਨ ਸ਼ਾਹ ਕਹਿੰਦਾ ਭਾਵੇਂ ਜੋਤ ਓਹਾ, ਧਾਰ ਓਹੋ ਹੀ ਰੂਪ ਦਿਖਾਓ ਮੈਨੂੰ
ਜਿਹੜੇ ਰੂਪ ਅੰਦਰ ਅਗੇ ਆਇ ਹੈਸੋ ਓਹ ਦਿਖਾਓ ਤੇ ਪਾਰ ਲੰਘਾਓ ਮੈਨੂੰ
ਹੁਣ ਤਕ ਬੈਠਾ ਇੰਤਜ਼ਾਰ ਦੇ ਵਿਚ ਦੇਖਾਂ ਰੂਪ ਓਹੋ, ਲਗਾ ਚਾਓ ਮੈਨੂੰ
ਲੈ ਅਮਾਨਤ ਲਵੋ ਕਰਤਾਰ ਸਿੰਘਾ ਸੁਰਖਰੂਹ ਦਰਗਾਹ ਕਰਾਓ ਮੈਨੂੰ

ਸ੍ਰੀ ਸਤਿਗੁਰੂ ਜੀ ਨੇ ਓਹੋ ਰੂਪ ਦਿਖਾਕੇ ਦੁਧ ਲੈਣਾ

ਕੀਤੀ ਆਗਜ਼ਾ ਗੁਰਾਂ ਨੇ ਟਿੱਕੇ ਜੀ ਨੂੰ ਕਰ ਆਉ ਅਸ਼ਨਾਨ ਧਰ ਧਿਆਨ ਬਾਬਾ
ਲਾਈ ਚਸ਼ਮੇ ਦੇ ਵਿਚ ਜਾਇ ਟੁੱਭੀ ਕਲਾ ਦੇਇ ਵਰਤਾਇ ਮਹਾਨ ਬਾਬਾ
ਬੁਢਨਸ਼ਾਹ ਤੇ ਗੁਰਾਂ ਨੇ ਵੇਖਿਆ ਜਾਂ ਚਲਾ ਆਵੰਦਾ ਸ਼ਾਹ ਸ਼ਾਹਾਨ ਬਾਬਾ
ਦੋਵੇਂ ਉਠ ਕਰਕੇ ਅਗੋਂ ਖੜੇ ਹੋ ਗਏ ਉਤੇ ਆਸਨ ਦੇ ਆਖ ਬੈਠਾਨ ਬਾਬਾ
ਹੂ-ਬ-ਹੂ ਸਰੂਪ ਉਹ ਨਜ਼ਰ ਆਇਆ ਬੁੱਢਨਸ਼ਾਹ ਨੇ ਲਿਆ ਪਛਾਨ ਬਾਬਾ
ਦਿਤੀ ਕਢਕੇ ਟਿੰਡ ਉਹ ਦੱਬੀ ਹੋਈ ਲਵੋ ਆਪਣੀ ਆਪ ਅਮਾਨ ਬਾਬਾ
ਓਸੇ ਦਿਨ ਤੋਂ ਫੇਰ ਕਰਤਾਰ ਸਿੰਘਾ ਹੋਇਆ ਟਿੱਕਾ ਮਸ਼ਹੂਰ ਜਹਾਨ ਬਾਬਾ

ਬੁਢੇਨ ਸ਼ਾਹ ਨੇ ਦੇਹ ਤਿਆਗਣੀ

ਏਸੇ ਗਲ ਦਾ ਸੀ ਮੁੰਨਤਜਿਰ ਬੈਠਾ ਬੁੱਢਨ ਸ਼ਾਹ ਜਿਸ ਵਕਤ ਦੀਦਾਰ ਕੀਤਾ
ਦੇਇ ਅਮਾਨਤ ਦੇਹ ਨੂੰ ਛਡ ਦਿਤਾ ਮਿਲ ਜੋਤ ਵਿਚ ਜੋਤ ਪਸਾਰ ਕੀਤਾ
ਗੁਰੂ ਨਾਨਕ ਦੀ ਪੁਰੀ ਵਿਚ ਪਹੁੰਚਾ ਸੱਚੇ ਸਿਖਾਂ ਦੇ ਵਿਚ ਸ਼ੁਮਾਰ ਕੀਤਾ
ਯਾਦਗਾਰ ਦੇ ਲਈ ਕਰਤਾਰ ਸਿੰਘਾ ਓਹਦਾ ਓਥੇ ਹੀ ਖੜਾ *ਮਿਜ਼ਾਰ ਕੀਤਾ

ਪਹਾੜਾਂ ਦੀ ਸੈਰ

ਨੈਨਾ ਦੇਵੀ ਦਾ ਮੇਲਾ ਸੀ ਜੇਠ ਅੰਦਰ ਲੋਕ ਹੋਇ ਕੱਠੇ ਦਰਸ਼ਨ ਪਾਵਣੇ ਨੂੰ

*ਮਿਜ਼ਾਰ ਖੜਾ ਕੀਤਾ ਭਾਵ ਕਬਰ ਬਣਵਾ ਦਿਤੀ।

ਤਾਰਾ ਚੰਦ ਆ ਲੈ ਗਿਆ, ਗੁਰੂ ਜੀ ਨੂੰ ਆਪ ਸੈਰ ਸ਼ਿਕਾਰ ਖਿਲਾਵਨੇ ਨੂੰ
ਸਜ ਧਜ ਦੇ ਨਾਲ ਹਰਿ ਦੇ ਸਤਿਗੁਰੂ ਜੀ ਉਤੇ ਮਾਹਣੂਆਂ ਰੋਅਬ ਬੈਠਾਵਨੇ ਨੂੰ
ਡੇਰਾ ਜਾਇ ਲਾਇਆ ਕਰਤਾਰ ਸਿੰਘਾ ਗੁਰ ਸਿੱਖੀ ਪ੍ਰਤਾਪ ਵਧਾਵਨੇ ਨੂੰ

ਤਥਾ

ਇਕ ਟਿੱਬੇ ਤੇ ਬੜਾ ਦੀਵਾਨ ਲਗਾ ਗੱਦੀ ਲਾਇ ਸਤਿਗੁਰੂ ਅਵਤਾਰ ਬੈਠੇ
ਜਿਗਾ, ਕਲਗੀਆਂ, ਤੋੜੇ, ਨੌਰਤਨ ਸਜੇ ਸੋਹਣੇ ਬੀਰਬਾਂਕੇ ਸਹਿ ਹਥਯਾਰ ਬੈਠੇ
ਇੰਦ੍ਰਪੁਰੀ ਦੇ ਵਿਚ ਜਿਉਂ ਸੋਹੇ ਇੰਦ੍ਰ ਸਿਖਾਂ ਵਿਚ ਸਤਿਗੁਰੂ ਕਰਤਾਰ ਬੈਠੇ
ਇਰਦ ਗਿਰਦ ਮਸੰਦ ਮੁਸਾਹਿਬ ਸਾਰੇ ਯੋਧੇ ਚੋਣਵੇਂ ਬੀਰ ਅਪਾਰ ਬੈਠੇ
ਭਾਈ ਬਾਬਕ, ਜੱਸ ਦਰਯਾਉ, ਵਿੱਤੂ, ਸੌਂਧਾ ਆਇ ਰਬਾਬੀ ਹੁਸ਼ਯਾਰ ਬੈਠੇ
ਡਾਢਾ ਕੀਰਤਨ ਦਾ ਬੱਧਾ ਠਾਠ ਸੋਹਣਾ ਮਾਨੋ ਗੰਧਰਬ ਰੂਪ ਸਵਾਰ ਬੈਠੇ
ਵੇਖਣ ਲਈ ਪਹਾੜੀਏ ਜਮ੍ਹਾਂ ਹੋ ਗਏ ਕਹਿੰਦੇ ਰਾਮ ਜੀ ਆ ਰੂਪ ਧਾਰ ਬੈਠੇ
ਏਨੇ ਚਿਰ ਨੂੰ *ਰਾਜਾ ਬਿਲਾਸ ਪੁਰੀਆ ਸਿਰਮੌਰੀਆ ਕਰ ਨਮਸ਼ਕਾਰ ਬੈਠੇ
ਜਸਵਾਲੀਆ ਅਤੇ ਬੁਘਾਰ ਵਾਲਾ ਤੇ ਭੰਬੋਰੀ ਹੰਡੂਰੀਆ ਚਾਰ ਬੈਠੇ
ਰਾਜਾ ਕੈਂਬਲ ਤੇ ਭਜੀਵਾਲ ਦੋਵੇਂ ਗੁਰੂ ਨਾਨਕ ਜੈ ਉਚਾਰ ਬੈਠੇ
ਯਥਾ ਸ਼ਕਤ ਭੇਟਾ ਧਰੀ ਗੁਰਾਂ ਅਗੇ ਵੇਖ ਸ਼ਾਨ, ਗੁਮਾਨ ਵਿਸਾਰ ਬੈਠੇ
ਗੁਰੂ ਚੰਦ ਸਮਾਨ ਕਰਤਾਰ ਸਿੰਘਾ ਰਾਜੇ ਤਾਰਯਾਂ ਵਾਂਗ ਵਿਚਾਰ ਬੈਠੇ

ਭੈਰੋਂ ਨਾਮ ਸਿਖ ਨੇ ਮੂਰਤੀਆਂ ਤੋੜਕੇ ਨੱਠ ਆਉਣਾ

ਏਨੇ ਚਿਰ ਨੂੰ ਪੈ ਗਿਆ ਆਣ ਰੌਲਾ ਇਕ ਸਿਖ ਵਡਾ ਕਰ ਲੋਹੜ ਆਇਆ
ਮੰਦਰ ਵਿਚ ਜੋ ਰੱਖੀਆਂ ਮੂਰਤਾਂ ਸਨ ਨੱਕ ਕੰਨ ਸਭ ਉਨਾਂ ਦੇ ਤੋੜ ਆਇਆ
ਬੜਾ ਸ਼ੋਰ ਪਹਾੜੀਆਂ ਪਾਇ ਦਿਤਾ ਵੇਖੋ ਕਿਤਨੀ ਕਰ ਅਜੋੜ ਆਇਆ
ਉਲਟ ਗੁਰਾਂ ਦੇ ਵਲ ਕਰਤਾਰ ਸਿੰਘਾ ਕੱਠਾ ਹੋ ਮੇਲਾ ਨਾਲ ਜ਼ੋਰ ਆਇਆ

ਰਾਜਿਆਂ ਤੇ ਲੋਕਾਂ ਦਾ ਰੋਸ

ਏਸ ਗਲ ਤੋਂ ਲੋਕਾਂ ਨੇ ਪਾਇਆ ਰੌਲਾ ਫੜ ਸਿਖ ਨੂੰ ਭਾਰੀ ਸਜ਼ਾਇ ਦੇਵੋ
ਕੀਤੀ ਬੜੀ ਬੇਅਦਬੀ ਮੂਰਤਾਂ ਦੀ ਲੱਭ ਪਾਪੀ ਦੇ ਤਈਂ ਮਰਵਾਇ ਦੇਵੋ
ਪਾਸੋਂ ਰਾਜਿਆਂ ਭੀ ਕਿਹਾ ਗੁਰੂ ਜੀ ਨੂੰ ਝਾੜ ਝੰਬ ਕੁਝ ਉਹਨੂੰ ਕਰਵਾਇ ਦੇਵੋ

---

*ਤਾਰਾ ਚੰਦ ਬਿਲਾਸ ਪੁਰੀਆ, ਜਗਤ ਪ੍ਰਕਾਸ਼ ਸਰਮੌਰੀਆ, ਕਰਮ ਚੰਦ ਭੰਬੋਰੀਆ, ਨਰਪਤ ਸਿੰਘ ਜਸਵਾਲੀਆ, ਧਰਮਪਾਲ ਬੁਘਾਰ ਵਾਲਾ, ਗਜੈ ਸਿੰਘ ਹੰਡੋਰੀਆ, ਭੂਪ ਸੈਨ ਕੈਂਬਲੀਆ, ਅਮਤ ਪਾਲ ਭਜੀਵਾਲਾ, (ਤਵਾਰੀਖ ਗੁਰੂ ਖਾਲਸਾ)

()ਦੁਬਿਸਤਾਨ ਮਜ਼ਾਹਿਬ ਸਫਾ ੨੫੩।

ਸਾਡੇ ਦੇਵਤੇ ਤੋੜੇ ਕਰਤਾਰ ਸਿੰਘਾ ਸਾਨੂੰ ਲੱਭ ਉਹ ਸਿਖ ਫੜਾਇ ਦੇਵੋ

ਸ੍ਰੀ ਗੁਰੂ ਜੀ

ਸਤਿਗੁਰੂ ਜੀ ਬੋਲਦੇ ਹੱਸ ਕਰਕੇ ਉਹ ਮੂਰਤਾਂ ਨਾਮ ਬਤਾਇ ਦੇਵਨ
ਜਿਹੜੇ ਸਿਖ ਨੇ ਓਹਨਾਂ ਨੂੰ ਤੋੜਿਆ ਹੈ ਟੋਲ ਉਸਦੇ ਤਈਂ ਪਕੜਾਇ ਦੇਵਨ
ਫੇਰ ਕਹਿਣ ਜੋ ਅਸੀਂ ਸਜਾਇ ਦਈਏ ਸਾਨੂੰ ਪਤਾ ਨਸ਼ਾਨ ਬਤਾਇ ਦੇਵਨ
ਫੜੀਏ ਕਿਨੂੰ ਐਵੇਂ ਕਰਤਾਰ ਸਿੰਘਾ ਥਹੁ ਪਤਾ ਤਾਂ ਕੁਝ ਲਗਾਇ ਦੇਵਨ

ਰਾਜੇ

ਇਹ ਤਾਂ ਗੁਰੂ ਜੀ ਤੁਸੀਂ ਮਖੌਲ ਕਰਦੇ ਓਹਨਾਂ ਮੂਰਤਾਂ ਨੇ ਮੂੰਹੋਂ ਬੋਲਨਾ ਕੀਹ
ਘੜੀਆਂ ਪੱਥਰੋਂ, ਉਹ ਬੇਜਾਨ ਸਭੇ ਦੋਖੀ ਆਪਣੇ ਨੂੰ ਓਹਨਾਂ ਟੋਲਨਾ ਕੀਹ
ਕੀਤਾ ਕੰਮ ਮਾੜਾ ਸਿਖ ਬੜਾ ਭਾਰਾ ਇਹ ਘੋਲਨਾ ਏਥੇ ਸੀ ਘੋਲਨਾ ਕੀਹ
ਸਾਡੇ ਦੁਖ ਗਏ ਦਿਲ ਕਰਤਾਰ ਸਿੰਘਾ ਗੱਲਾਂ ਕਰਕੇ ਪਾਣੀ ਵਿਰੋਲਨਾ ਕੀਹ

ਸ੍ਰੀ ਗੁਰੂ ਜੀ

ਜਿਹੜੇ ਦੇਵਤੇ ਬੋਲ ਨ ਸਕਦੇ ਨੇ ਨ ਤੇ ਆਪਣਾ ਆਪ ਬਚਾ ਸਕਣ
ਹਿੱਲ ਜੁਲ ਨ ਕਿਧਰੇ ਜਾਣ ਜੋਗੇ ਕੀਹ ਉਹ ਨਫੇ ਨੁਕਸਾਨ ਪੁਚਾ ਸਕਣ
ਨ ਤੇ ਮਰਦਿਆਂ ਦੇ ਤਈਂ ਰਖ ਸਕਣ ਨ ਦੁਖੀਆ ਦੁਖ ਮਿਟਾ ਸਕਣ
ਕੰਨੀ ਸੁਣਦੇ ਕਿਸੇ ਦੀ ਅਰਜ਼ ਨਾਹੀਂ ਨ ਜਬਾਨੀ ਹੀ ਬੋਲ ਸੁਣਾ ਸਕਣ
ਲੋਕਾਂ ਆਪੇ ਹੀ ਘੜਕੇ ਰਖ ਲਏ ਉਹ ਬੇਜਾਨ ਪੱਥਰ ਕੀਹ ਬਣਾ ਸਕਣ
ਛੱਡੋ ਵਹਿਮ ਇਹ ਤੁਸੀਂ ਕਰਤਾਰ ਸਿੰਘਾ ਪੱਥਰ ਦੇਣ ਨ ਕੁਝ ਦਵਾ ਸਕਣ

ਤਥਾ

ਭਲੇ ਪੁਰਸ਼ ਸਭ ਰੂਪ ਨੇ ਦਿਉਤਿਆਂ ਦੇ ਸਦਾ ਓਹਨਾਂ ਦੀ ਟਹਿਲ ਕਮਾਇਆ ਕਰੋ
ਨੇਕ ਮਰਦ ਤੇ ਤੀਵੀਆਂ, ਦੇਵੀ ਦਿਉਤੇ ਸਤਿਸੰਗ ਕਰ ਲਾਭ ਉਠਾਇਆ ਕਰੋ
ਸਿਰਜਨਹਾਰ ਕਰਤਾਰ ਅਕਾਲ ਮੂਰਤ ਦੇਵ ਰੂਪ ਪ੍ਰਕਾਸ਼ ਧਿਆਇਆ ਕਰੋ
ਇਹਨਾਂ ਪੱਥਰਾਂ ਤੁਸਾਂ ਨੂੰ ਦੇਵਣਾ ਕੀ ਇਹਨਾਂ ਅਗੇ ਨ ਮਥੇ ਘਸਾਇਆ ਕਰੋ
ਨਿਤ ਜਾਗਤਾ ਦੇਵ ਕਰਤਾਰ ਪੂਜੋ ਸ੍ਵਾਸ ਸ੍ਵਾਸ ਨ ਕਦੇ ਭੁਲਾਇਆ ਕਰੋ
ਸਾਧ ਸੰਤ ਦੀ ਟਹਿਲ ਕਰਤਾਰ ਸਿੰਘਾ ਦੁਖ ਦੁਖੀਆਂ ਸਦਾ ਵੰਡਾਇਆ ਕਰੋ

ਵਾਕ ਕਵੀ

'ਦੁਬਿਰਸਤਾਨ ਮਜਾਹਿਬ' ਦੇ ਵਿਚ ਲਿਖਿਆ ਮੋਹਸਨ ਫਾਨੀ ਨੇ ਨਾਲ ਵਿਚਾਰ ਦੇਖੋ
ਉਹ ਓਸ ਵੇਲੇ ਓਥੇ ਨਾਲ ਹੈਸੀ ਕੰਨੀ ਸੁਣੀ ਸਾਰੀ ਗੁਫਤਾਰ ਦੇਖੋ
ਹੋ ਕੇ ਸਿਖ ਜੋ ਮੂਰਤਾਂ ਪੂਜਦੇ ਨੇ ਹੈਨ ਕਿਤਨੇ ਬੜੇ ਗਵਾਰ ਦੇਖੋ

ਗੁਰ ਆਸ਼ੇ ਦੇ ਉਲਟ ਕਰਤਾਰ ਸਿੰਘਾ ਜਾ ਰਹੇ ਉਹ ਕਰੋ ਸ਼ੁਮਾਰ ਦੇਖੋ

ਸਿਖਾਂ ਦੇ ਸਿਦਕ ਦੇ ਨਮੂਨੇ

ਏਸੇ ਮੋਹਸਨ ਫਾਨੀ ਨੇ ਲਿਖਿਆ ਏ ਇਕ ਦਿਨ ਸਤਿਗੁਰੂ ਅਵਿਤਾਰ ਭਾਈ
ਬਾਗ ਵੜਦਿਆਂ ਹੀ *ਭਾਈ ਝੰਡੇ ਤਾਈਂ ਗਏ ਬੂਹੇ ਦੇ ਅਗੇ ਖਲ੍ਹਾਰ ਭਾਈ
ਏਸ ਰਾਹ ਨ ਕਿਸੇ ਨੂੰ ਆਉਣ ਦੇਵੀ ਖੜਾ ਰਹੇ ਹੋ ਕੇ ਚੋਬਦਾਰ ਭਾਈ
ਆਪ ਦੂਸਰੇ ਪਾਸਯੋਂ ਘਰ ਆ ਗਏ ਉਹ ਖੜਾ ਰਿਹਾ ਖਬਰਦਾਰ ਭਾਈ
ਦਿਨ ਤੀਸਰੇ ਗੁਰਾਂ ਨੂੰ ਖਬਰ ਹੋਈ ਓਹਨੂੰ ਸੱਦਯਾ ਨਾਲ ਪਯਾਰ ਭਾਈ
ਵੇਖ ਸਿਦਕ ਭਰੋਸਾ ਕਰਤਾਰ ਸਿੰਘਾ ਕੀਤਾ ਭਵਜਲੋਂ ਓਸ ਨੂੰ ਪਾਰ ਭਾਈ

ਤਥਾ

ਇਕ ਦਿਨ ਇਕ ਸਿਖ ਨੂੰ ਸਤਿਗੁਰਾਂ ਨੇ ਪਾਸ ਸੱਦਕੇ ਹੁਕਮ ਸੁਨਾਇਆ ਜੀ
ਕੰਧ ਪੱਥਰਾਂ ਦੀ ਇਹ ਬਨਵਾਵਨੀ ਏਂ ਪੱਥਰ ਜਮ੍ਹਾਂ ਕਰਾਉ ਜਤਾਇਆ ਜੀ
ਤਾਬੇ ਓਸਦੀ ਸੌ ਅਸਵਾਰ ਹੈਸੀ ਓਸ ਕਿਸੇ ਨੂੰ ਨਹੀਂ ਲਖਾਇਆ ਜੀ
ਆਪੇ ਢੋਣ ਲਗਾ ਰਾਤ ਦਿਨ ਪੱਥਰ ਢੇਰ ਬੜਾ ਭਾਰਾ ਚਾ ਲਗਾਇਆ ਜੀ
ਪੰਜ ਦਿਨ ਰਾਤਾਂ ਏਵੇਂ ਗੁਜ਼ਰ ਗਈਆਂ ਖਾਣਾ ਪੀਣਾ ਤੇ ਸੌਣਾ ਭੁਲਾਇਆ ਜੀ
ਕਿਸੇ ਕੰਮ ਲਈ ਸਤਿਗੁਰਾਂ ਯਾਦਕੀਤਾ ਕਿਥੇਸਿਖਉਹ ਕਦੀ ਨਹੀਂਆਇਆ ਜੀ
ਸਿਖਾਂ ਅਰਜ਼ ਕੀਤੀ, ਪੱਥਰ ਢੋ ਰਿਹਾ ਓਹ ਪਾਸਬਾਗਬੜਾ ਢੇਰ ਲਾਇਆ ਜੀ
ਗੁਰੂ ਓਥੇ ਹੀ ਗਏ ਕਰਤਾਰ ਸਿੰਘਾ ਵੇਖ ਸਿਖ ਨੇ ਸੀਸ ਝੁਕਾਇਆ ਸੀ

ਤਥਾ

ਗੁਰਾਂ ਵੇਖਿਆ ਓਸਦੇ ਹੱਡ ਗੋਡੇ ਹਥ ਪੈਰ ਸਭ ਲਹੂ ਲੁਹਾਨ ਹੋਏ
ਥਾਂ ਥਾਂ ਉੱਤੋਂ ਉੱਚੜ ਮਾਸ ਗਿਆ ਪੱਥਰ ਢੋਈ ਜਾਂਦਾ ਉਹ ਮਸਤਾਨ ਹੋਏ
ਇਕਰਸ ਲਗਾ ਓਸੇ ਕੰਮ ਅੰਦਰ ਦੁਖ, ਸੁਖ ਸਭੋ ਇਕ ਸਮਾਨ ਹੋਏ
ਵੇਖ ਓਸਦਾ ਸਿਦਕ ਕਰਤਾਰ ਸਿੰਘਾ ਸਤਿਗੁਰੂ ਵਡੇ ਮਿਹਰਬਾਨ ਹੋਏ

ਤਥਾ

ਪਾਸ ਸਦਕੇ ਆਖਿਆ ਗੁਰੂ ਜੀ ਨੇ ਏਸ ਕੰਮ ਉਤੇ ਸਿਖ ਲਾਇ ਕਿਉਂ ਨਾ
ਆਪੇ ਢੋਣ ਲਗੋਂ ਵਡਾ ਕਸ਼ਟ ਪਾਇਆ ਸਾਥੀ ਆਪਣੇ ਸਾਹੇ ਬੁਲਾਇ ਕਿਉਂ ਨਾ
ਓਸ ਆਖਯਾ ਆਪਦਾ ਸਿਖ ਮੈਂ ਭੀ ਮਿਲੇ ਹੁਕਮ ਨੂੰ ਸਿਖ ਨਿਬਾਹਿ ਕਿਉਂ ਨਾ
ਕੀਤਾ ਤੁਰਤ ਨਿਹਾਲ ਕਰਤਾਰਸਿੰਘਾ ਸਿਦਕਵਾਨ ਭਲਾ ਫਲ ਪਾਇ ਕਿਉਂ ਨਾ

*ਏਸੇ ਝੰਡੇ ਨੂੰ ਇਸਦਾ ਪੈਰ ਪੱਕਾ ਹੋਯਾ ਵੇਖਕੇ ਸਤਿਗੁਰਾਂ ਕਿਹਾ ਕਿ ਕੁਝ ਦਿਨ ਜੁਤੀ ਨ ਪਾ, ਇਸਨੇ ਤਿੰਨ ਮਹੀਨੇ ਤਕ ਜੁਤੀ ਹੀ ਨਾ ਪਾਈ।

ਇਕ ਦਿਨ ਇਕ ਸਿਖ ਨੂੰ ਹੁਕਮ ਹੋਇਆ ਕੁਝ ਨਦੀਓਂ ਕੱਨੇ ਮੰਗਵਾਓ ਛੇਤੀ
ਸਿਖ ਉਤਰੇ ਬਾਹਰ ਮੈਦਾਨ ਅੰਦਰ ਛੱਪਰ ਓਹਨਾਂ ਦੇ ਲਈ ਬਨਵਾਓ ਛੇਤੀ
ਏਸ ਕੰਮ ਦੇ ਵਿਚ ਨਾ ਦੇਰ ਲਗੇ ਹੋਵੇ ਜਿਸ ਤਰਾਂ ਸਿਰੇ ਚੜ੍ਹਾਓ ਛੇਤੀ
ਚਲੇ ਗਏ ਸ਼ਿਕਾਰ ਕਰਤਾਰ ਸਿੰਘਾਂ ਕੱਨੇ ਲੈਣ ਟੁਰਿਆ ਨਾਲ ਚਾਓ ਛੇਤੀ

ਤਥਾ

ਕਿਹਾ ਓਸਨੇ ਭੀ ਕਿਸੇ ਹੋਰ ਨੂੰ ਨਾ ਲਗਾ ਸਰਕੜਾ ਵਢਣੇ ਜਾਇ ਆਪੇ
ਨਹੀਂ ਸੀ ਜਾਚ ਇਸ ਕੰਮ ਦੀ ਓਸ ਤਾਈਂ ਭਰਿਆ ਲੱਗਪਿਆ ਨਾਲਚਾਇ ਆਪੇ
ਆਪੇ ਵੱਢੇ ਤੇ ਆਪੇ ਹੀ ਕਰੇ ਕੱਠਾ ਵੱਢ ਭਰੀਆਂ ਚੁਕ ਲਿਆਇ ਆਪੇ
ਛੰਨ ਬੰਨ੍ਹ ਨਾ ਮਿਲੇ ਕਰਤਾਰ ਸਿੰਘਾ ਬੰਨ੍ਹਣ ਲਈ ਭੀ ਬੈਠਾ ਵਿਛਾਇ ਆਪੇ

ਤਥਾ

ਆਇ ਖੇਡ ਸ਼ਿਕਾਰ ਸਤਿਗੁਰੂ ਜੀ ਭੀ ਅੱਖੀਂ ਆਣਕੇ ਓਸਦਾ ਹਾਲ ਡਿਠਾ
ਪਿੰਡਾ ਹਥ ਸਭ ਸਰਕੜੇ ਚੀਰ ਸੁਟੇ ਤੀਲਾ ਤੀਲਾ ਹੋਇਆ ਲਾਲੋ ਲਾਲ ਡਿਠਾ
ਮਿਹਰਬਾਨ ਹੋਇ ਓਸਦੇ ਸਿਦਕ ਉੱਤੇ ਵਲ ਓਸਦੇ ਹੋਇ ਦਿਆਲ ਡਿਠਾ
ਵਰ ਮੰਗ ਲੈ ਕਿਹਾ ਕਰਤਾਰ ਸਿੰਘਾ ਖੂਨ ਵਗਦਾ ਜਦੋਂ ਕਿਰਪਾਲ ਡਿਠਾ

ਤਥਾ

ਹਥ ਜੋੜਕੇ ਸਿਖ ਨੇ ਅਰਜ਼ ਕੀਤੀ ਕਿਹੜੀ ਵਡੀ ਨਬਾਹੀ ਮੈਂ ਕਾਰ ਗੁਰ ਜੀ
ਖੂਨ ਵਗ ਪਿਆ ਥੋੜ੍ਹੇ ਚੀਰ ਆਇਆਂ ਕੱਚਾ ਪਿੱਲਾ ਇਹ ਪਿੰਡਾ ਬੇਕਾਰ ਗੁਰ ਜੀ
ਤੇਰੀ ਕੁਲ ਹੋਵੇ ਸੂਰਬੀਰ ਵਡੀ ਦਿਤਾ ਵਰ ਇਹ ਹੋਇ ਦਾਤਾਰ ਗੁਰ ਜੀ
ਰਲੇ ਮਿਲੇ ਹੋਇ ਠੀਕ ਕਰਤਾਰ ਸਿੰਘਾ ਕੀਤਾ ਭਵਜਲੋਂ ਸਿਖ ਨੂੰ ਪਾਰ ਗੁਰ ਜੀ

ਵਾਕ ਕਵੀ

ਵਿਚ ਗਰਮੀਆਂ ਕੀਰਤਪੁਰੇ ਹੀ ਰਹੇ ਓਥੇ ਰੌਣਕਾਂ ਬਹੁਤ ਵਧਾਈਆਂ ਸਨ
ਦੇਸਾਂ ਦੇਸਾ ਤੋਂ ਸੰਗਤਾਂ ਪਹੁੰਚ ਪਈਆਂ ਸਨ ਕਾਮਨਾਂ ਸਭ ਨ ਪਾਈਆਂ ਸਨ
ਵਾਧਾ ਸ਼ਹਿਰ ਵਸਾਉਣ ਦੇ ਵਿਚ ਕੀਤਾ ਕਈ ਅਮਾਰਤਾਂ ਹੋਰ ਬਨਵਾਈਆਂ ਸਨ
ਕਮੀਆਂ ਜੰਗ ਦੇ ਵਿਚ ਕਰਤਾਰ ਸਿੰਘਾ ਹੋਈਆਂ ਪੂਰੀਆਂ ਸਭ ਕਰਾਈਆਂ ਸਨ

ਸ੍ਰੀ ਗੁਰੂ ਜੀ ਨੇ ਕਰਤਾਰ ਪੁਰ ਆਉਣਾ

ਸ੍ਰੀ ਤੇਗ ਬਹਾਦਰ ਦੀ ਮਿਥੀ ਸ਼ਾਦੀ ਕੀਰਤਪੁਰ ਤੋਂ ਗੁਰੂ ਤਿਆਰ ਹੋਏ
ਕਰਮ ਚੰਦ, ਪੰਜਾਬ ਤੇ ਭਾਈ ਭੂੰਦੜ ਸੀ ਸਪੁਰਦ ਇਹਨਾਂ ਕਾਰਬਾਰ ਹੋਏ
ਨਾਲ ਲੈ ਕੇ ਸਾਰੇ ਪਰਵਾਰ ਤਾਈਂ ਸਜ ਧਜ ਦੇ ਨਾਲ ਅਸਵਾਰ ਹੋਏ

ਸ਼ਾਹੀ ਠਾਠ ਦੇ ਨਾਲ ਕਰਤਾਰ ਸਿੰਘਾ ਗੁਰ ਨਦੀ ਸਤਿਲੁਜ ਤੋਂ ਪਾਰ ਹੋਏ

ਤਥਾ

ਰਾਹੀਂ ਸੇਵਕਾਂ ਤਈਂ ਨਿਹਾਲ ਕਰਦੇ ਨੇੜੇ ਪੁਰ ਕਰਤਾਰ ਦੇ ਆਵੰਦੇ ਨੇ
ਅਗੋਂ ਬਾਬਾ ਗੁਰਦਿਤਾ ਜੀ ਜਾਇ ਮਿਲੇ ਹੋਰ ਲੋਕ ਭੀ ਹੁੱਮ ਹੁਮਾਵੰਦੇ ਨੇ
ਚਿਰ ਪਿਛੋਂ ਆ ਗੁਰਾਂ ਦੀਦਾਰ ਦਿਤਾ ਸਿਖ ਖੁਸ਼ੀਆਂ ਬਹੁਤ ਮਨਾਵੰਦੇ ਨੇ
ਸਭ ਗਲੀ ਬਾਜ਼ਾਰ ਸਫਾ ਹੋਏ ਬਹੁਤ ਬੰਦ ਨਵਾਰਾਂ ਬਨ੍ਹਾਵੰਦੇ ਨੇ
ਥਾਂ ਥਾਂ ਤੇ ਝੰਡੀਆਂ ਲਾਈਆਂ ਹੋਈਆਂ ਬਰਖਾ ਫੁਲਾਂ ਦੀ ਲੋਕ ਬਰਖਾਵੰਦੇ ਨੇ
ਨੇੜੇ ਆਣਕੇ ਉਤਰੇ ਗੁਰੂ ਸਾਹਿਬ ਸਭ ਦਾ ਆਦਰ ਮਾਨ ਰਖਾਵੰਦੇ ਨੇ
ਹੌਲੀਹੌਲੀ ਪਹਿਲਾਂ ਥੰਮ੍ਹ ਸਾਹਿਬ ਪਹੁੰਚੇ ਦਰਸ਼ਨ ਕਰ ਫਿਰ ਘਰ ਨੂੰ ਜਾਵੰਦੇ ਨੇ
ਕੱਠਾ ਹੋਇ ਗਿਆ ਪਰਵਾਰ ਸਾਰਾ ਗੁਰ ਬੈਠ ਥਕੇਵੇਂ ਨੂੰ ਲਾਹਵੰਦੇ ਨੇ
ਫੇਰ ਸੌਚ ਇਸ਼ਨਾਨ ਕਰ ਗੁਰ ਸਾਹਿਬ ਬਹੁ ਕੜਾਹ ਪਰਸ਼ਾਦ ਕਰਾਵੰਦੇ ਨੇ
ਸ੍ਰੀ ਗ੍ਰੰਥ ਦੀਦਾਰ ਕਰਤਾਰ ਸਿੰਘਾ ਕਰ ਸੰਗਤਾਂ ਵਿਚ ਵਰਤਾਵੰਦੇ ਨੇ

ਵਾਕ ਕਵੀ

ਥਾਂ ਥਾਂ ਤੇ ਫੌਜ ਉਤਾਰ ਦਿਤੀ ਬੰਦੋਬਸਤ ਸਾਰਾ ਪੈਂਦੇ ਖਾਨ ਕੀਤਾ
ਦਾਣਾ ਘਾਸ ਆਦਿਕ ਪੁਚਵਾਇ ਦਿਤਾ ਖਾਣ ਪਾਣ ਦਾ ਆਹਰ ਮਹਾਨ ਕੀਤਾ
ਟਿਕੇ ਸਾਹਿਬ ਲੰਗਰ ਲਗਵਾਇ ਦਿਤੇ ਯਥਾ ਯੋਗ ਸਭ ਦਾ ਸਨਮਾਨ ਕੀਤਾ
ਆਇ ਘਰ ਸਤਿਗੁਰ ਕਰਤਾਰ ਸਿੰਘਾ ਮਾਤਾ ਨਾਨਕੀ ਸ਼ੁਕਰ ਭਗਵਾਨ ਕੀਤਾ

ਰੌਣਕਾਂ

ਥੰਮ੍ਹ ਸਾਹਿਬ ਆ ਨਿਤ ਦੀਵਾਨ ਲਗੇ ਸਤਿਗੁਰੂ ਜੀ ਪਹਿਨ ਹਥਯਾਰ ਬਹਿੰਦੇ
ਸ੍ਰੀ ਤੇਗ ਬਹਾਦਰ, ਅਣੀ ਰਾਇ, ਸੂਰਜ ਮੱਲ ਜੀ ਨਾਲ ਪਯਾਰ ਬਹਿੰਦੇ
ਇਕ ਤਰਫ ਸਤਿਗੁਰਾਂ ਦੇ ਬਹੇ ਟਿੱਕਾ ਆਸਣ ਵਖਰੇ ਸਭ ਸਵਾਰ ਬਹਿੰਦੇ
ਧੀਰ ਮੱਲ ਤੇ ਸ੍ਰੀ ਹਰਿ ਰਾਇ ਸਾਹਿਬ ਕਦੇ ਕਦੇ ਆ ਵਿਚ ਦਰਬਾਰ ਬਹਿੰਦੇ
ਕਾਰਦਾਰ ਮਸੰਦ ਤੇ ਸਿਖ ਅਗੇ ਇਰਦ ਗਿਰਦ ਪੈਦਲ ਅਸਵਾਰ ਬਹਿੰਦੇ
ਸਿਰ ਤੇ ਛੱਤਰ ਝੁਲੇ ਹੋਵੇ ਚੌਰ ਮੁੱਠਾ ਰਾਗੀ ਛੇੜਕੇ ਰਾਗ ਦੀ ਤਾਰ ਬਹਿੰਦੇ
ਵੇਖ ਸ਼ਾਨ ਪ੍ਰਤਾਪ ਤੇ ਦਬਦਬੇ ਨੂੰ ਬੜੇ ਬੜੇ ਗੁਮਾਨ ਵਿਸਾਰ ਬਹਿੰਦੇ
ਇੰਦਰ ਪੁਰੀ ਤੋਂ ਚਲ ਕਰਤਾਰ ਸਿੰਘਾ ਮਾਨੋ ਦੇਵਤੇ ਆ ਰੂਪ ਧਾਰ ਬਹਿੰਦੇ

ਤਥਾ

ਮਾਝਾ, ਮਾਲਵਾ, ਬੇਟ, ਦੁਆਬ, ਕੰਢੀ, ਮੈਨ ਦਵਾਬ, ਰਿਆੜਕੀ ਸਾਰ ਭਾਈ
ਨੱਕਾ, ਲੰਮਾ, ਪੁਆਧ ਤੇ ਦੜਪ, ਬਾਂਗਰ ਦੇਸ ਬਾਰ ਧਨੀ ਪੋਠੋਹਾਰ ਭਾਈ

ਆਉਣ ਸੰਗਤਾਂ ਓਥੇ ਹੀ ਲਗ ਪਈਆਂ ਕਾਰ ਭੇਟ ਲੈ ਕੇ ਬੇਸ਼ੁਮਾਰ ਭਾਈ
ਹੋਈਆਂ ਰੌਣਕਾਂ ਪੁਰ ਕਰਤਾਰ ਅੰਦਰ ਭੀੜਾਂ ਰਹਿੰਦੀਆਂ ਗੁਰੂ ਦਰਬਾਰ ਭਾਇ
ਸੈ ਆਵੰਦੇ ਤੇ ਸੈ ਚਲੇ ਜਾਂਦੇ ਸਤਿ ਸੰਗ ਆਨੰਦ ਅਪਾਰ ਭਾਈ
ਕਥਾ ਜੰਗ ਦੀਆਂ ਸੁਣ ਦੰਗ ਰਹਿੰਦੇ ਜਾਂਦੇ ਗੁਰ ਤੋਂ ਸਿਖ ਬਲਿਹਾਰ ਭਾਈ
ਸਤਿਗੁਰਾਂ ਦਾ ਵੇਖ ਪਰਤਾਪ ਭਾਰਾ ਸਿਖ ਸਜਦੇ ਬੇਸ਼ੁਮਾਰ ਭਾਈ
ਛੇਵੇਂ ਗੁਰਾਂ ਦੇ ਸਮੇਂ ਕਰਤਾਰ ਸਿੰਘਾ ਹੋਇਆ ਸਿਖੀ ਦਾ ਬਹੁਤ ਪਰਚਾਰ ਭਾਈ

ਵਾਕ ਕਵੀ

ਲਿਖਿਆ, ਇਨ੍ਹੀਂ ਦਿਨੀ ਬਿਧੀਚੰਦ ਨੇ ਜੀ ਗਹਿਣੇ ਬੇਗਮ ਦੇ ਸੀ ਚੁਰਾਇ ਆਂਦੇ
ਬਾਦਸ਼ਾਹ ਦੀ ਬੇਗਮ ਵਲ ਦਿਲੀ ਜਾ ਰਹੀ ਹੈਸੀ, ਦਾਉ ਲਾਇ ਆਂਦੇ
*ਮਾਤਾ ਨਾਨਕੀ ਜੀ ਅਜਮਾਉਨ ਖਾਤਰ ਓਹਨੂੰ ਕਿਹਾ ਸੀ ਓਸਨੇ ਲਾਹਿ ਆਂਦੇ
ਪਹਿਰੇ ਫੌਜ ਦੇ ਵਿਚੋਂ ਕਰਤਾਰ ਸਿੰਘਾ ਕੋਈ ਕਰ ਚਾਲਾਕੀ ਉਠਾਇ ਆਂਦੇ

ਸ੍ਰੀ ਤੇਗਬਹਾਦਰ ਜੀ ਦਾ ਵਿਆਹ

ਨਾਵੀਂ ()ਫਗਣੋਂ ਸੀ ਕਰਤਾਰ ਪੂਰੇ ਸਤਿਗੁਰਾਂ ਵਿਆਹ ਰਚਾਇਆ ਜੀ
ਆਇ ਚਲਕੇ ਸਾਕ ਸਬੰਧ ਸਾਰੇ ਰਾਇ ਜੋਧ ਤੇ ਰੂਪਾ ਭੀ ਆਇਆ ਜੀ
ਧੂਮ ਧਾਮ ਦੇ ਨਾਲ ਵਿਆਹ ਹੋਇਆ ਗੁਰਾਂ ਮੇਘ ਜਿਉਂ ਧਨ ਬਰਸਾਇਆ ਜੀ
ਮਾਤਾ ਨਾਨਕੀ ਖੁਸ਼ੀ ਕਰਤਾਰ ਸਿੰਘਾ ਰੱਬ ਭਾਗ ਵਡਾ ਜਿਨੂੰ ਲਾਇਆ ਜੀ

ਬਾਲੂ ਹਸਨਾ

ਬਾਲੂ ਨਾਮ ਕਰ ਇਕ ਮਸੰਦ ਆਹਾ ਹਸਮੁਖੀ ਸੁਭਾਵ ਵਿਚਾਰ ਭਾਈ

---

* ਇਤਿਹਾਸ਼ਕਾਰਾਂ ਨੇ ਲਿਖਯਾ ਹੈ ਕਿ ਇਕ ਦਿਨ ਗੁਰ ਮਹਿਲਾਂ ਵਿਚ ਲਾਹੌਰ ਦੇ ਕਿਲੇ ਵਿਚੋਂ ਘੋੜੇ ਮੰਗਵਾਉਣ ਦੀ ਗੱਲ ਚਲੀ ਤਾਂ ਮਾਤਾ ਨਾਨਕੀ ਜੀ ਤੇ ਮਾਤਾ ਮਰਵਾਹੀ ਜੀ ਨੇ ਆਖਿਆ ਕਿ ਸਾਨੂੰ ਉਹ ਸਿਖ ਦਿਖਾਓ, ਤਾ ਬਿਧੀ ਚੰਦ ਜੀ ਹਾਜ਼ਰ ਹੋਏ ਤੇ ਘੋੜੇ ਲਿਆਉਣ ਦੀ ਸਾਖੀ ਸੁਣਾਈ। ਮਾਤਾ ਜੀ ਬੜੇ ਅਸਚਰਜ ਹੋਏ ਤੇ ਕਹਿਣ ਲਗੇ, 'ਭਾਈ ਬਿਧੀ ਚੰਦ ਅਸੀਂ ਤਾਂ ਜਾਣੀਏਂ ਜੇ ਤੂੰ ਸਾਨੂੰ ਬਾਦਸ਼ਾਹ ਦੀ ਬੇਗਮ ਦੇ ਗਹਿਣੇ ਲਿਆ ਦੇਵੇਂ।' ਬਿਧੀ ਚੰਦ ਆਗਿਆ ਪਾ ਕੇ ਓਸੇ ਵੇਲੇ ਟੁਰ ਪਿਆ, ਨੜਿਉਂ ਹੀ ਪਤਾ ਲਗਾ ਬਾਦਸ਼ਾਹ ਦੀ ਬੇਗਮ ਲਾਹੌਰੋਂ ਦਿਲੀ ਨੂੰ ਜਾ ਰਹੀ ਹੈ ਤੇ ਅਜ ਓਸ਼ਦਾ ਡੇਰਾ ਗੋਇੰਦਵਾਲ ਹੈ ਅਤੇ ਕਲ ਪਾਰ ਲੰਘੇਗੀ। ਬਿਧੀ ਚੰਦ ਗੋਇੰਦਵਾਲ ਪਹੁੰਚਾ ਤੇ ਭੇਸ ਵਟਾਕੇ ਬੇਗਮ ਦੇ ਡੇਰੇ ਜਾ ਵੜਿਆ ਜਦ ਪਿਛਲੀ ਰਾਤ ਬੇਗਮ ਨੇ ਡੇਰਾ ਕੂਚ ਕੀਤਾ ਤਾਂ ਬਿਧੀ ਚੰਦ ਹਾਥੀ ਨਾਲ ਹ ਟੁਰਿਅ। ਹਨੇਰੇ ਵਿਚ ਵੇਲਾ ਪਾ ਹੌਦੇ ਤੇ ਚੜ੍ਹ ਹੁੰਗਲਾਂਦੀ ਬੇਗਮ ਪਾਸੋਂ ਜ਼ੇਵਰਾਂ ਦਾ ਡੱਬਾ ਲੈਕੇ ਖਿਸਕ ਆਇਆ ਤੇ ਮਾਤਾ ਜੀ ਦੇ ਅਗੇ ਲਿਆ ਧਰਯਾ, ਮਾਤਾ ਜੀ ਬੜੇ ਖੁਸ਼ ਹੋਏ ਤੇ ਉਹ ਲੱਖਾਂ ਰੁਪਯਾਂ ਦਾ ਜ਼ੇਵਰ ਪੈਂਦੇ ਖਾਂ ਤੇ ਬਾਬਕ ਰਬਾਬੀ ਨੂੰ ਦੇ ਦਿਤਾ।

()੧੬੯੦ ਨੂੰ ਮਾਤਾ ਗੂਜਰੀ ਨਾਲ।

ਹੱਸੂ ਹੱਸੂ ਚਿਹਰਾ ਸਦਾ ਰਹੇ ਕਰਦਾ ਸੇਵਾ ਕਰੇ ਪਰੇਮ ਨੂੰ ਧਾਰ ਭਾਈ
ਸਦਾ ਬਾਬੇ ਗੁਰਦਿਤੇ ਦੇ ਨਾਲ ਰਹਿੰਦਾ ਜਦ ਜਾਂਵਦੇ ਸੈਰ ਸ਼ਿਕਾਰ ਭਾਈ
ਬਾਬਾ ਸਾਹਿਬ ਉਸ ਤੇ ਬੜੇ ਖੁਸ਼ ਹੈਸਨ ਸੌਂਪ ਰਖੇ ਓਹਨੂੰ ਕਾਰਬਰ ਭਾਈ
ਸੋਹਣਾ ਹਸਮੁਖਾ ਦੇਖ ਸੁਭਾਵ ਓਹਦਾ ਬਾਲੂ ਹੱਸਨਾ ਨਾਮ ਉਚਾਰ ਭਾਈ
ਥੰਮ੍ਹ ਸਾਹਿਬ ਦੀ ਸੇਵ ਕਰਤਾਰ ਸਿੰਘਾ ਦਿਤੀ ਸੌਂਪ ਕੀਤਾ ਬੇੜਾ ਪਾਰ ਭਾਈ

ਵਾਕ ਕਵੀ

ਪਹਿਲਾ ਬਾਬੇ ਜੀ ਦਾ *ਚੇਲਾ ਹੋਯਾ ਏਹੋ ਇਹਨੂੰ ਸੌਂਪਿਆ ਕੰਮ ਪ੍ਰਚਾਰਦਾ ਜੀ
ਚੌਹਾਂ ਧੂਇਆਂ ਵਿਚੋਂ ਪਹਿਲਾ ਇਹੋ ਧੂੰਆਂ ਬਾਲੂ ਸੇਵਾ ਦਾ ਕੰਮ ਸੰਭਾਰਦਾ ਜੀ
ਸੰਪ੍ਰਦਾਇ ਉਦਾਸੀਆਂ ਚਲ ਪਈ ਹੀਲਾ ਕੀਤਾ ਇਹ ਜਗਤ ਉਧਾਰਦਾ ਜੀ
ਗੁਰਸਿਖਾਂ ਦੇ ਵਿਚੋਂ ਕਰਤਾਰ ਸਿੰਘਾ ਲਿਆ ਭਾਰ ਪਰਚਾਰ ਦੀ ਕਾਰ ਦਾ ਜੀ

ਦੀਪਮਾਲਾ

ਦੀਪਮਾਲਾ ਮੇਲਾ ਭਰਿਆ ਬਹੁਤ ਆ ਕੇ ਆਈਆਂ ਸੰਗਤਾਂ ਬੇਸ਼ੁਮਾਰ ਭਾਈ
ਹੋਈਆਂ ਰੌਣਕਾ ਵਿਚ ਕਰਤਾਰ ਪੁਰ ਦੇ ਚੜ੍ਹੀ ਲਛਮੀ ਲਗੇ ਅੰਬਾਰ ਭਾਈ
ਰਾਤ ਦਿਨ ਹੀ ਵਰਤਦੇ ਰਹਿਣ ਲੰਗਰ ਗੁਰਬਾਣੀ ਦਾ ਬੜਾ ਪਰਚਾਰ ਭਾਈ
ਗੁਰ ਦਰਸ਼ਨਾਂ ਤਈਂ ਕਰਤਾਰ ਸਿੰਘਾ ਕਰ, ਖੁਸ਼ੀ ਹੁੰਦੇ ਨਰ ਨਾਰ ਭਾਈ

ਦੂਸਰੀ ਬੀੜ

ਸ੍ਰੀ ਗ੍ਰੰਥ ਦੀ ਤਾਬਿਆ ਬਿਧੀ ਚੰਦ ਸੀ ਕਰ ਸੰਗਤਾਂ ਪਾਠ ਸੁਨਾਵੰਦਾ ਜੀ

---

*ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਤੇ ਪਿਛਲੀ ਅਵਸਥਾ ਵਿਚ ਗ੍ਰਿਹਸਤ ਧਰਮ ਦਾ ਪਾਲਨ ਕੀਤਾ ਅਰਥਾਤ ਕਾਰ, ਵਿਹਾਰ, ਧਰਮ, ਕਿਰਤ ਵਿਚ ਸਿਖੀ ਫੈਲਾਈ ਤੇ ਵਿਚਲੀ ਅਵਸਥਾ ਵਿਚ ਉਦਾਸੀ ਬਾਣਾ ਧਾਰ ਕੇ ਦੇਸਾਂ, ਪ੍ਰਦੇਸਾਂ, ਜੰਗਲਾਂ, ਪਹਾੜਾਂ, ਸਾਗਰਾਂ ਆਦਿ ਥਾਵਾਂ ਵਿਚ ਫਿਰਕੇ ਸਤਿਨਾਮੁ ਦਾ ਪਰਚਾਰ ਕੀਤਾ। ਉਪ੍ਰੰਤ ਉਸ ਸਿਖੀ ਪਰਚਾਰ ਦੀ ਸੇਵਾ ਦਾ ਭਾਰ ਸ੍ਰੀ ਚੰਦ ਜੀ ਨੇ ਸੰਭਾਲਿਆ। ਸ੍ਰੀ ਚੰਦ ਜੀ ਨੇ ਟਿਕੇ ਗੁਰਦਿਤੇ ਜੀ ਦੇ ਸਪੁਰਦ ਕੀਤਾ, ਟਿਕੇ ਜੀ ਨੇ ਅਗੋਂ ਆਪਣੇ ਚੌਹ ਸੇਵਕਾਂ ਨੂੰ ਇਸ ਕੰਮ ਤੇ ਸਥਾਪਨ ਕੀਤਾ ਪਹਿਲਾ ਬਾਲੂ ਹੱਸਨਾ, ਦੂਜਾ ਅਲਮਸਤ ਜੀ, ਤੀਜਾ ਧੂਲਸ਼ਾਹ, ਚੌਥਾ ਗੋਬਿੰਦਾ; ਇਹਨਾਂ ਤੋਂ ਉਦਾਸ ਧਰਮ ਦੇ ਚਾਰ ਧੂਏਂ ਹੋਏ। ਜਿਨ੍ਹਾਂ ਸਿਖਾਂ ਨੇ ਗ੍ਰਿਹਸਤ ਵਿਚ ਰਹਿਕੇ ਪਰਚਾਰ ਕੀਤਾ ਤੇ ਸਿਖੀ ਫੈਲਾਈ ਉਹ ਗ੍ਰਿਹਸਥੀ ਸਿੱਖ ਹੋਏ ਤੇ ਜਿਨ੍ਹਾਂ ਨੇ ਗ੍ਰਿਹਸਥ ਨੂੰ ਤਿਆਗ ਸੰਸਾਰ ਦੇ ਮੋਹ ਤੇ ਮਾਇਆ ਨੂੰ ਛਡ ਕੇ ਗੁਰ ਨਾਨਕ ਦੇ ਮਿਸ਼ਨ ਦਾ ਪਰਚਾਰ ਕੀਤਾ ਉਹ ਉਦਾਸੀ ਸਿਖ ਕਹਾਏ, ਉਦਾਸੀ ਲੋਕ ਸਦਾ ਹੀ ਮਾਇਆ ਤੋਂ ਰਹਿਤ, ਵਿਸ਼ੇ ਵਿਕਾਰਾਂ ਦੇ ਤਿਆਗੀ, ਜ਼ਰ, ਜੋਰੂ, ਜ਼ਮੀਨ ਤੋਂ ਪਰੇ ਰਹਿਣ ਵਾਲੇ ਤੇ ਹਠੀ, ਜਪੀ, ਰਹਿਕੇ ਸਿਖੀ ਪਰਚਾਰ ਕਰਨ ਵਾਲੇ ਹੁੰਦੇ ਸਨ, ਸਰੀਰ ਤੋਂ ਕੇਦੇ ਰੋਮ ਨਹੀਂ ਸਨ ਕਟਾਏ ਤੇ ਨ ਹੀ ਤਮਾਕੂ ਅਤੇ ਸ਼ਰਾਬ ਆਦਿ ਵਿਕਾਰਾਂ ਦੇ ਨੇੜੇ ਜਾਂਦੇ ਸਨ, ੧੯੩੦ ਬਿਕ੍ਰਮੀ ਤੋਂ ਪਹਿਲੋਂ ਜੜਾਵਾਂ ਨਹੀਂ ਸਨ ਬਨਾਂਦੇ ਤੇ ਨਾ ਪਿੰਡੇ ਸੁਆਹ ਮਲਦੇ ਸਨ, ਇਹ ਚਾਲ ੧੯੩੦ ਤੋਂ ਪਿਛੋਂ ਪ੍ਰੀਤਮ ਦਾਸ ਨੇ ਬਦਲੀ ਹੈ।

ਓਸ ਵੇਲੇ ਓਹਦੇ ਚਿਤ ਬ੍ਰਿਤੀ ਅੰਦਰ ਆ ਖਿਆਲ ਅਨੋਖਾ ਸਮਾਵੰਦਾ ਜੀ
ਜਿਵੇਂ ਬੰਨੋਜੀ ਦੂਸਰੀ ਬੀੜ ਕੀਤੀ ਤਿਵੇਂ ਕਰਾਂ ਮੈਂ ਭੀ, ਇਉਂ ਠਹਿਰਾਵੰਦਾ ਜੀ
ਸਮਾਂ ਪਾਇਕੇ ਬੇਨਤੀ ਜਾਇ ਕਰਦਾ ਮੇਰਾ ਦਿਲ ਇਉਂ ਸਤਿਗੁਰੋ ਚਾਹਵੰਦਾ ਜੀ
ਗੁਰਾਂ ਆਖਿਆ ਜਿਸ ਤਰ੍ਹਾਂ ਚਾਹੋ ਕਰੋ ਪਰ ਨਹੀਂ ਅਕਾਲ ਨੂੰ ਭਾਵੰਦਾ ਜੀ
ਬਿਧੀ ਚੰਦ ਨੇ ਮੂਲ ਨ ਭਾਵ ਲਖਯਾ ਸਾਮਿੱਗਰੀ ਸਭ ਮੰਗਾਵੰਦਾ ਜੀ
ਲਿਖਨ ਵਾਸਤੇ ਲਾਯਾ ਲਿਖਾਰੀਆਂ ਨੂੰ*ਪੂਰਨ ਹੋਇਆ ਨ ਕਵੀ ਲਿਖਾਵੰਦਾ ਜੀ
ਪਏ ਵਿਘਨ ਅਨੇਕ ਕਰਤਾਰ ਸਿੰਘਾ ਸਮਾਂ ਹੋਰ ਹੀ ਰੰਗ ਵਟਾਵੰਦਾ ਜੀ

ਵੈਸਾਖੀ ਦਾ ਮੇਲਾ

ਸੋਲਾਂ ਸੌ ਇਕਾਨਵੇਂ ਸ਼ੁਰੂ ਹੋਇਆ ਬੜੀ ਸੰਗਤ ਹੁੰਮ ਹੁਮਾ ਆਈ
ਸਿਖ ਹੋਇ ਨਿਹਾਲ ਦੀਦਾਰ ਕਰ ਕੇ ਅਤੇ ਮਾਇਆ ਭੀ ਬੇ–ਬਹਾ ਆਈ
ਹੋਈਆਂ ਰੌਣਕਾਂ ਵਿਚ ਕਰਤਾਰ ਪੁਰ ਦੇ ਆਪ ਲਛਮੀ ਰੂਪ ਵਟਾ ਆਈ
ਸਾਰੇ ਦੇਸ ਦੀ ਵਿਭੌ ਕਰਤਾਰ ਸਿੰਘਾ ਗੁਰੂ ਘਰ ਹੀ ਸਿਮਟ ਸਿਮਟਾ ਆਈ

ਇਕ ਸੌਦਾਗਰ ਨੇ ਕੀਮਤੀ ਚੀਜ਼ਾਂ ਭੇਟਾ ਕਰਨੀਆਂ

ਪਛੌਂ ਦੇਸ ਦੀ ਸੰਗਤ ਵਿਚ ਆਇਆ ਇਕ ਸਿੱਖ ਵਡਾ ਮਾਲਦਾਰ ਭਾਈ
ਨਾਮ ਲਿਖਯਾ ਕਾਬਲੀ ਮੱਲ ਓਹਦਾ ਚਿਤ੍ਰ ਸੈਨ ਕਿਸੇ ਨੇ ਵਿਚਾਰ ਭਾਈ
ਭੇਟਾ ਪੰਜ ਸੌ ਓਸ ਨੇ ਮੋਹਰ ਚਾੜ੍ਹੀ ਇਕ ਕੀਮਤੀ ਬੜੀ ਕਟਾਰ ਭਾਈ
ਘੋੜਾ ਸਾਜ਼ ਸੁਨਹਿਰੀ ਦੇ ਸਣੇ ਸਮਝੋ ਨਸਲ ਵਧੀਆ ਕੀਮਤੀ ਭਾਰ ਭਾਈ
ਜਿਗਾ ਕਲਗੀ ਬਾਜ ਸੁਫੈਦ ਸੋਹਣਾ ਜੋੜੀ ਲਾਲਾਂ ਦੀ ਲਿਖੀ ਉਚਾਰ ਭਾਈ
ਹੋਰ ਬਹੁਤ ਚੀਜ਼ਾਂ ਸਣੇ ਬਸਤਰਾਂ ਦੇ ਅਗੇ ਧਰੀਆਂ ਨਿੰਮਰਤਾ ਧਾਰ ਭਾਈ
ਓਹਦੀ ਵੇਖ ਸ਼ਰਧਾ ਹੋਇ ਖੁਸ਼ ਗੁਰ ਜੀ ਹੋਇਆ ਸੰਗਤੀਂ ਯੱਸ ਅਪਾਰ ਭਾਈ
ਓਹਨੂੰ ਬਖਸ਼ ਗਯਾਨ ਕਰਤਾਰ ਸਿੰਘਾ ਕੀਤਾ ਭਵਜਲੋਂ ਸਤਿਗੁਰਾਂ ਪਾਰ ਭਾਈ

ਪੈਂਦੇ ਖਾਂ ਨੂੰ ਭਾਰੀ ਬਖਸ਼ਿਸ਼

ਭੀੜ ਸੰਗਤਾਂ ਦੀ ਵਿਦਾ ਹੋਇ ਗਈ ਇਕ ਦਿਨ ਦੀਵਾਨ ਲਗਾਵੰਦੇ ਨੇ
ਪੈਂਦੇ ਖਾਂ ਉਤੇ ਬਹੁਤ ਖੁਸ਼ ਹੋ ਕੇ ਉਹ ਬੇਕੀਮਤੀ ਘੋੜਾ ਦੁਵਾਵੰਦੇ ਨੇ
ਉਹ ਕਟਾਰ ਪੁਸ਼ਾਕ ਤੇ ਢਾਲ ਚੰਗੀ ਪੈਂਦੇ ਖਾਂ ਦੇ ਹੱਥ ਫੜਾਵੰਦੇ ਨੇ

---

*ਇਹ ਗ੍ਰੰਥ ਸਾਹਿਬ ਜੋ ਬਿਧੀ ਚੰਦ ਨੇ ਲਿਖਵਾਣਾ ਸ਼ੁਰੂ ਕੀਤਾ ਸੀ, ਪੂਰਾ ਨਹੀਂ ਸੀ ਹੋਇਆ ਬਿਲਾਵਲ ਰਾਗ 'ਨ੍ਰਿਪ ਕਨਿਆ ਕੇ ਕਾਰਨੈ' ਸ਼ਬਦ ਤਕ ਲਿਖਯਾ ਗਿਆ ਸੀ, ਸੋ ਓਨਾ ਹੀ ਰਿਹਾ ਤੇ ਫੇਰ ਸਪੂਰਨ ਕਰਨ ਦਾ ਸਮਾਂ ਹੀ ਨ ਮਿਲਿਆ। ਸ੍ਰੀ ਤੇਗ ਬਹਾਦਰ ਜੀ ਦੇ ਜੋਤੀ ਜੋਤ ਸਮਾਉਣ ਤੇ ਇਸ ਗ੍ਰੰਥ ਜੀ ਦਾ ਭੋਗ ਪਾਇਆ ਗਿਆ ਸੀ।

ਚੀਜ਼ਾਂ ਸਾਰੀਆਂ ਪਹਿਨ ਕੇ ਆ ਜਲਦੀ ਗੁਰੂ ਮੌਜ ਦੇ ਨਾਲ ਫੁਰਮਾਂਵੰਦੇ ਨੇ
ਥੋੜ੍ਹੇ ਚਿਰ ਪਿਛੋਂ ਪੈਂਦਾ ਆਇ ਗਿਆ ਖੂਬ ਸਜਿਆ, ਗੁਰੂ ਅਲਾਵੰਦੇ ਨੇ
ਇਹੋ ਪਹਿਨਕੇ ਰੋਜ਼ ਹੀ ਆਇਆ ਕਰਨਾ ਮੁਢ ਕਲਾ ਦਾ ਆਪ ਬਨ੍ਹਾਵੰਦੇ ਨੇ
ਪੈਂਦਾ ਚੜ੍ਹ ਘੋੜੇ ਖੁਸ਼ ਹੋਇ ਗਿਆ ਪਿਛੋਂ ਹੱਸ ਕੇ ਗੁਰੂ ਸੁਨਾਵੰਦੇ ਨੇ
ਇਹੋ ਦਿਨ ਸੀ ਬਸ ਕਰਤਾਰ ਸਿੰਘਾ ਬੁਰੇ ਪੈਂਦਿਆਂ ਦਿਨ ਹੁਣ ਆਵੰਦੇ ਨੇ

ਪੈਂਦੇ ਖਾਂ ਦਾ ਜਵਾਈ

ਘੋੜੇ ਚੜ੍ਹ ਪੈਂਦਾ ਗਿਆ *ਮੀਰ ਛੋਟੇ ਹੋਇਆ ਮੋਹਤ ਓਹੋ ਜਿਸ ਸ਼ਾਨ ਡਿਠਾ
ਪੈਂਦੇ ਉਤੇ ਜੁਵਾਨੀ ਦਾ ਜੋਰ ਹੈਸੀ ਓਸ ਸਮੇਂ ਲਾਸਾਨੀ ਜੁਵਾਨ ਡਿਠਾ
ਓਸੇ ਸ਼ਾਨ ਅੰਦਰ ਪਹੁੰਚਾ ਘਰ ਜਾਏ ਔਂਦੇ ਪੈਂਦੇ ਨੂੰ ਖਾਨ ਉਸਮਾਨ ਡਿਠਾ
ਉਹ ਬਾਜ ਪੁਸ਼ਾਕ ਹੱਥਯਾਰ ਘੋੜਾ ਨਿਗ੍ਹਾ ਪਾ ਮੁੰਡੇ ਬੇਈਮਾਨ ਡਿਠਾ
ਜਿਵੇਂ ਹੋ ਸਕੇ ਇਹ ਮੈਂ ਲਵਾਂ ਚੀਜਾਂ ਵਿਚ ਲੋਭ ਦੇ ਮਾਰ ਧਿਆਨ ਡਿਠਾ
ਆਖਾਂ ਸੱਸ ਨੂੰ ਜਾਇ ਕਰਤਾਰ ਸਿੰਘਾ ਲੈ ਦੇਵੇਗੀ ਉਹ, ਸੋਚ ਖਾਨ ਡਿਠਾ

ਉਸਮਾਨ ਖਾਂ ਨੇ ਆਪਣੀ ਸੱਸ ਨੂੰ ਆਖਣਾ ਕਿ ਇਹ ਚੀਜਾਂ ਮੈਨੂੰ ਲੈ ਦਿਹ

ਪੈਂਦੇ ਘਰ ਜਾ ਲਾਹ ਪੁਸ਼ਾਕ ਰੱਖੀ ਕਿੱਲੀ ਨਾਲ ਹਥਜਾਰ ਲਟਕਾਵੰਦਾ ਏ
ਖਾ ਪੀ ਕੇ ਜਦੋਂ ਆਰਾਮ ਕਰਦਾ ਸੱਸ ਪਾਸ ਉਸਮਾਨ ਖਾਂ ਜਾਵੰਦਾ ਏ
ਇਹ ਪੁਸ਼ਾਕ ਤੇ ਸਣੇ ਹਥਜਾਰ ਘੋੜਾ ਮੈਨੂੰ ਲੈ ਦਿਹ, ਓਹਨੂੰ ਜਤਾਵੰਦਾ ਏ
ਚੀਜ਼ਾਂ ਹੈਨ ਬੇਕੀਮਤੀ ਸਾਰੀਆਂ ਇਹ ਮੇਰਾ ਮਨ ਪਿਆ ਲਲਚਾਵੰਦਾ ਏ
ਜੇਕਰ ਖਾਨ ਜੀ ਨੇ ਮੈਨੂੰ ਦਿਤੀਆਂ ਨ ਮੌਹਰਾ ਖਾ ਕੇ ਮਰਾਂ, ਸੁਨਾਵੰਦਾ ਏ
ਨਿਕਲ ਜਾਵਾਂਗਾ ਕਿਤੇ ਕਰਤਾਰ ਸਿੰਘਾ ਸੱਸ ਆਪਣੀ ਨੂੰ ਡਰ ਪਾਵੰਦਾ ਏ

ਪੈਂਦੇ ਖਾਂ ਨੂੰ ਉਸਦੀ ਵਹੁਟੀ ਨੇ ਆਖਣਾ ਕਿ ਇਹ ਚੀਜਾਂ ਜਵਾਈ ਨੂੰ ਦੇ ਦੇਹ

ਪੈਂਦਾ ਉਠਿਆ ਜਦੋਂ ਆਰਾਮ ਕਰਕੇ ਵਹੁਟੀ ਬੈਠਕੇ ਪਾਸ ਸੁਣਾਨ ਲਗੀ
ਇਹ ਪੁਸ਼ਾਕ ਤੇ ਸਣੇ ਹਥਯਾਰ ਘੋੜਾ ਉਸਮਾਨ ਖਾਂ ਮੰਗੇ ਜਤਾਨ ਲਗੀ
ਜੇ ਨ ਦਿਤੀਆਂ ਓਸਨੂੰ ਇਹ ਚੀਜਾਂ ਰੁਸ ਜਾਇ ਜਵਾਈ ਬਤਾਨ ਲਗੀ
ਉਹ ਭੀ ਪੁਤ ਪਠਾਨ ਹੈ ਬੜਾ ਜ਼ਿਦੀ ਕੁਝ ਹੋਰ ਨ ਕਰੇ ਡਰਾਨ ਲਗੀ
ਮਤਾਂ ਧੀ ਰੰਡੀ ਬੂਹੇ ਬੈਠ ਜਾਵੇ ਫੋਲ ਰੰਨਾਂ ਦੇ ਜਾਲ ਫੈਲਾਨ ਲਗੀ
ਬੈਠੀ ਹੋਣੀ ਆ ਬੂਹੇ ਕਰਤਾਰ ਸਿੰਘਾ ਵਡੇ ਜੰਗ ਦਾ ਮੁਢ ਬਨਾਣ ਲਗੀ

---

*ਸ੍ਰੀ ਕਰਤਾਰ ਪੁਰ ਦੇ ਪਾਸ ਇਕ ਪਠਾਣਾਂ ਦੀ ਵਸਤੀ ਦਾ ਨਾਮ ਹੈ, ਇਥੇ ਪੈਂਦੇ ਖਾਂ ਦੇ ਸੌਹਰੇ ਸਨ ।

ਪੈਂਦੇਂ ਖਾਂ ਨੇ ਚੀਜਾਂ ਦੇਣ ਤੋਂ ਇਨਕਾਰ ਕਰਨਾ

ਪੈਂਦੇ ਆਖਿਆ ਕੀਮਤੀ ਬਹੁਤ ਚੀਜ਼ਾਂ ਸਤਿਗੁਰਾਂ ਨੇ ਅਜ ਬਖਸ਼ਾਈਆਂ ਨੇ
ਮੇਰਾ ਮਾਨ ਕੀਤਾ ਬਹੁਤ ਸਾਰਿਆਂ ਤੋਂ ਮੈਨੂੰ ਮਿਲੀਆਂ ਬਹੁਤ ਵਡਿਆਈਆਂ ਨੇ
ਮੈਨੂੰ ਸਭ ਤੋਂ ਸੂਰਮਾ ਸਮਝਿਆ ਨੇ ਧੁੰਮਾਂ ਮੇਰੀਆਂ ਜਗ ਤੇ ਛਾਈਆਂ ਨੇ
ਤਾਹੀਏਂ ਪੁਤ੍ਰਾਂ ਤੋਂ ਮੈਨੂੰ ਸਮਝ ਚੰਗਾ ਇਹ ਅਮੁੱਲੀਆਂ ਚੀਜਾਂ ਦਿਵਾਈਆਂ ਨੇ
ਇਹ ਮੈਂ ਕਿਸਤਰ੍ਹਾਂ ਦਿਆਂ ਉਸਮਾਨਖਾਂ ਨੂੰ ਗੁਰਾਂ ਪੱਕੀਆਂ ਬਹੁਤ ਕਰਾਈਆਂ ਨੇ
ਰੋਜ਼ ਪਹਿਨ ਕੇ ਵਿਚ ਦਰਬਾਰ ਆਵੀਂ ਤੁਰਦੇ ਹੋਇ ਨੂੰ ਆਖ ਸੁਨਾਈਆਂ ਨੇ
ਦੋ ਚਾਰ ਦਿਨ ਦੇ ਪਿਛੋਂ ਦੇਇ ਦਿਆਂਗਾ ਹਾਲਾਂ ਟਾਲ ਦੇਹ ਇਉਂ ਜਤਾਈਆਂ ਨੇ
ਰੰਨਾਂ ਹੋਣੀ ਦਾ ਰੂਪ ਕਰਤਾਰ ਸਿੰਘਾ ਕਦੋਂ ਸਮਝਦੀਆਂ ਇਹ ਸਮਝਾਈਆਂ ਨੇ

ਪੈਂਦੇ ਖਾਂ ਦੀ ਤੀਵੀਂ ਨੇ ਚੋਰੀ ਸਭ ਚੀਜ਼ਾਂ ਜੁਵਾਈ ਨੂੰ ਦੇ ਦੇਣੀਆਂ

ਪੈਂਦੇ ਖਾਂ ਜਰਾ ਓਥੋਂ ਲਾਂਭ ਹੋਇਆ ਲਗਾ ਮੌਕਿਆ ਤੀਵੀਂ ਤਕਾਵੰਦੀ ਏ
ਬੈਠਾ ਪਾਈ ਪੁਆੜਾ ਉਸਮਾਨ ਖਾਂ ਸੀ ਲਾਹ ਓਹਨੂੰ ਪੁਸ਼ਾਕ ਫੜਾਵੰਦੀ ਏ
ਉਹ ਪੁਸ਼ਾਕ, ਹੱਥਯਾਰ ਲੈ ਘਰ ਗਿਆ ਓਹਦੇ ਚਿੱਤ ਨ ਖੁਸ਼ੀ ਸਮਾਵੰਦੀ ਏ
ਉਸਮਾਨ ਖਾਂ ਰਾਹੀਂ ਕਰਤਾਰ ਸਿੰਘਾ ਹੋਣੀ ਆਪਣੀ ਕਲਾ ਹਿਲਾਵੰਦੀ ਏ

ਉਸਮਾਨ ਖਾਂ ਨੇ ਸ਼ਿਕਾਰ ਖੇਡਣ ਚਲਿਆ ਜਾਣਾ

ਚੰਗੀ ਤਰ੍ਹਾਂ ਭੀ ਢਲੀ ਦੁਪਹਿਰ ਨਹੀਂ ਸੀ ਉਹ ਲੈ ਪੁਸ਼ਾਕ ਹਥਯਾਰ ਜਾਂਦਾ
ਝਟ ਪੱਟ ਜਾ ਕੇ ਘਰ ਪਹਿਨ ਲਈ ਹੋ ਤਬੇਲੇ ਦੇ ਵੱਲੇ ਤਯਾਰ ਜਾਂਦਾ
ਆਪੇ ਜਾ ਘੋੜੇ ਉਤੇ ਪਾਈ ਕਾਠੀ ਬਿਨਾਂ ਪੁਛਿਆਂ ਹੋ ਅਸਵਾਰ ਜਾਂਦਾ
ਲੈ ਕੇ ਨਾਲ ਦੇ ਯਾਰ ਕਰਤਾਰ ਸਿੰਘਾ ਨਿਕਲ ਖੇਡਣੇ ਦੂਰ ਸ਼ਿਕਾਰ ਜਾਂਦਾ

ਪੈਂਦੇ ਖਾਂ ਦੀ ਬੇਵਸੀ

ਵੇਲਾ ਹੋਇਆ ਦਰਬਾਰ ਵਿਚ ਜਾਣ ਦਾ ਜਾਂ ਪੈਂਦਾ ਵੇਖਕੇ ਚਾਲ ਹੈਰਾਨ ਹੋਇਆ
ਨ ਪੁਸ਼ਾਕ ਨ ਨਜਰ ਕਟਾਰ ਆਈ ਗੁਸੇ ਵਿਚ ਡਾਢਾ ਪਸ਼ੇਮਾਨ ਹੋਇਆ
ਡਿਠਾ ਘੋੜਾ ਭੀ ਵਿਚ ਤਬੇਲੇ ਦੇ ਨ ਆ ਲਾਚਾਰ ਦਿਲੋਂ ਪੈਂਦੇ ਖਾਨ ਹੋਇਆ
ਕਰ ਤੀਵੀਂ ਨੇ ਮਕਰ ਫਸਾਇ ਲਿਆ ਬੇਤਰਾਨ ਉਹ ਬਲੀ ਜਵਾਨ ਹੋਇਆ
ਹੁਣ ਕਿਸਤਰ੍ਹਾਂ ਗੁਰਾਂ ਦੇ ਪਾਸ ਜਾਵ, ਫਿਕਰ ਸਿਰ ਅਸਵਾਰ ਮਹਾਨ ਹੋਇਆ
ਹੋਰ ਬਲਦੀ ਤੇ ਬਲੀ ਕਰਤਾਰ ਸਿੰਘਾ ਪੈਂਦੇ ਖਾਂ ਦਾ ਸ਼ਾਨ ਵੈਰਾਨ ਹੋਇਆ

ਬਾਬੇ ਗੁਰਦਿਤੇ ਨੇ ਸ਼ਿਕਾਰ ਖੇਡਣ ਜਾਣਾ

ਓਧਰ ਬਾਬਾ ਗੁਰਦਿਤਾ ਜੀ ਤਯਾਰ ਹੋਕੇ ਚਿੱਟਾ ਬਾਜ ਲੈ ਬਾਹਰ ਸ਼ਿਕਾਰ ਨਿਕਲੇ
ਪੰਜ ਸੱਤ ਲੈ ਕੇ ਸੇਵਾਦਾਰ ਚੰਗੇ ਸਣੇ ਮੀਰ ਸ਼ਿਕਾਰੀਆਂ ਬਾਹਰ ਨਿਕਲੇ

ਦੂਰ ਖੇਡਦੇ ਖੇਡਦੇ ਚਲੇ ਗਏ ਚੰਗੇ ਬਾਜ ਦੇ ਵਾਰ ਪੁਰਕਾਰ ਨਿਕਲੇ
ਪਈ ਸੰਧਿਆ ਆਣ ਕਰਤਾਰ ਸਿੰਘਾ ਪਿਛਾਂ ਜੰਗਲੋਂ ਕਰ ਮੁਹਾਰ ਨਿਕਲੇ

ਬਾਬੇ ਜੀ ਦਾ ਬਾਜ਼ ਗੁੰਮ ਹੋ ਜਾਣਾ

ਪੈਂਦੇ ਖਾਂ ਦੇ ਪਿੰਡ ਦੇ ਪਾਸ ਆਏ ਬੈਠਾ ਢਾਬ ਦੇ ਉਤੇ ਸੁਰਖਾਬ ਅਗੇ
ਬਾਬੇ ਬਾਜ ਓਹਦੇ ਤੇ ਛੁਡਾ ਦਿਤਾ ਉਹ ਉੱਡਿਆ ਹੋਇ ਬੇਤਾਬ ਅਗੇ
ਏਧਰ, ਬਾਜ਼ ਤਾਮਾ ਖਾ ਕੇ ਰੱਜਿਆ ਸੀ ਉਡ ਗਿਆ ਐਵੇਂ ਲੰਘ ਢਾਬ ਅਗੇ
ਉਸਮਾਨ ਖਾਂ ਓਧਰੋਂ ਆਵੰਦਾ ਸੀ ਹੈਸੀ ਓਸ ਦੀ ਨੀਤ ਖਰਾਬ ਅਗੇ
ਓਸ ਤਾਮਾ ਵਿਖਾਇ ਕੇ ਪਕੜ ਲਿਆ ਢੱਕ ਤੂਰਿਆ ਵਿਚ ਨਿਕਾਬ ਅਗੇ
ਕੋਈ ਵੇਖ ਨ ਲਵੇ ਕਰਤਾਰ ਸਿੰਘਾ ਘਰ ਪਹੁੰਚਿਆ ਚਲ ਸ਼ਤਾਬ ਅਗੇ

ਵਾਕ ਕਵੀ

ਪਿਛੇ ਬਾਜ਼ ਦੇ ਮੀਰ ਸ਼ਿਕਾਰ ਹੈਸਨ ਉਹ ਮਗਰ ਆਏ ਓਹਦੇ ਚਲ ਜਲਦੀ
ਉਸਮਾਨ ਖਾਂ ਫੜ ਲਿਆ ਬਾਜ਼ ਡਿਠਾ ਪਹੁੰਚੇ ਘਰ ਓਹਦੇ ਦੱਸੀ ਗਲ ਜਲਦੀ
ਇਹਤਾਂ ਟਿਕੇ ਜੀਦਾ ਉਡ ਬਾਜ਼ਆਇਆ ਸਾਨੂੰ ਦਿਹੋ ਵਿਖਲਾਈਏ ਹੱਲ ਜਲਦੀ
ਗਿਆ ਸਾਫ ਹੀ ਮੁਕਰ ਕਰਤਾਰ ਸਿੰਘਾ ਬਾਜ਼ ਲਿਆ ਛੁਪਾ, ਕਰ ਛੱਲ ਜਲਦੀ

ਸ਼੍ਰੀ ਗੁਰੂ ਜੀ ਪਾਸ ਸ਼ਿਕਾਇਤ ਪਹੁੰਚਣੀ

ਦਿਤਾ ਬਾਜ਼ ਨ ਮੋੜ ਉਸਮਾਨ ਖਾਂ ਨੇ ਬੇਈਮਾਨ ਨੇ ਬੜੀ ਗੁਮਰਾਹੀ ਕੀਤੀ
ਇਕ ਦਮ ਭੁਲਾ ਅਹਿਸਾਨ ਦਿਤੇ ਮਗਰੂਰ ਹੋ ਬੇ ਪਰਵਾਹੀ ਕੀਤੀ
ਬਾਬਾ ਸਾਹਿਬ ਮੁੜ ਆਏ ਕਰਤਾਰ ਪੁਰ ਨੂੰ ਸਤਿਗੁਰਾਂ ਦੇ ਪਾਸ ਸੁਣਾਈ ਕੀਤੀ
ਬਾਜ ਗੁੰਮ ਕਰ ਲਿਆ ਕਰਤਾਰ ਸਿੰਘਾ ਉਸਮਾਨ ਖਾਂ ਨਹੀਂ ਦਾਨਾਈ ਕੀਤੀ

ਅਗਲੇ ਦਿਨ ਗੁਰੂ ਜੀ ਨੇ ਪੈਂਦੇ ਖਾਂ ਪਾਸ ਆਦਮੀ ਭੇਜਣਾ

ਦਿਨ ਚੜ੍ਹਿਆ ਆਦਮੀ ਗੁਰੂ ਜੀ ਨੇ ਪੈਂਦੇ ਖਾਂ ਦੇ ਪਾਸ ਭਿਜਵਾਇਆ ਜੀ
ਬਾਜ਼ ਟਿਕੇ ਜੀ ਦਾ ਏਥੇ ਗੁੰਮ ਹੋਇਆ ਕਰੋ ਭਾਲ ਕਿਸੇ ਹਥ ਆਇਆ ਜੀ
ਹਾਜ਼ਰ ਕਿਉਂ ਨਹੀਂ ਵਿਚ ਦਰਬਾਰ ਹੋਇਆ ਕਿਸ ਵਾਸਤੇ ਦਿਲ ਚੁਰਾਇਆ ਜੀ
ਬਾਜ਼ ਲੱਭ ਲੈ ਔਣਾ ਕਰਤਾਰ ਸਿੰਘਾ ਸਤਿਗੁਰਾਂ ਨੇ ਹੈ ਫੁਰਮਾਇਆ ਜੀ

ਵਾਕ ਕਵੀ

ਪੈਂਦੇ ਖਾਂ ਨੂੰ ਹੋਣੀ ਨੇ ਟੁਕਿਆ ਆ ਹੁਕਮ ਸੁਣਕੇ ਟਾਲ ਟਲਾਈ ਕਰਦਾ
ਪਤਾ ਰਾਤ ਹੀ ਬਾਜ਼ ਦਾ ਹੋ ਗਿਆ ਸੀ ਭਾਵੀ ਵੱਸ ਹੋ ਗਲ ਵਲਾਈ ਕਰਦਾ
ਕਹਿੰਦਾ 'ਬਾਜ਼ ਦੀ ਕਿਧਰੇ ਭਾਲ ਕਰਕੇ ਹਾਜ਼ਰ ਹੁੰਦਾ ਹਾਂ' ਵੇਲਾ ਟਪਾਈ ਕਰਦਾ
ਸਤਿਗੁਰਾਂ ਦੇ ਨਾਲ ਕਰਤਾਰ ਸਿੰਘਾ ਵੇਖੋ ਨਿਮਕ ਖਾ ਛਲ ਛਲਾਈ ਕਰਦਾ

ਪੈਂਦੇ ਖਾਂ ਨੇ ਭੀਵੀਂ ਤੇ ਜਵਾਈ ਨੂੰ ਸਮਝਾਣਾ

ਪੈਂਦੇ ਸਿਖ ਨੂੰ ਟਾਲ ਕੇ ਟੋਰ ਦਿਤਾ ਮਨ ਨੂੰ ਝੂਰਦਾ ਇਹ ਚੰਗੀ ਢਾਲ ਨਾਹੀਂ
ਪਾਸ ਸੱਦ ਕੇ ਰੰਨ, ਜੁਵਾਈ ਤਾਈਂ ਕਹਿੰਦਾ ਤੁਸਾਂ ਫੜੀ ਚੰਗੀ ਚਾਲ ਨਾਹੀਂ
ਬਣੀ ਇਜ਼ਤ, ਸ਼ਾਨ, ਰੁਜਗਾਰ ਚੰਗਾ ਖੋਹ ਬੈਠਣਾ ਨੇਕ ਐਮਾਲ ਨਾਹੀਂ
ਜਿਧੀ ਮਿਹਰ ਦੇ ਵਿਚ ਇਕਬਾਲ ਬਣਿਆ ਚੰਗਾ ਅੜਨਾ ਓਸਦੇ ਨਾਲ ਨਾਹੀਂ
ਬੈਠੇ ਉੱਚੇ ਹੋ ਵਿਚ ਬਰਾਦਰੀ ਦੇ ਟੂਕਾਂ ਮਾਰਕੇ ਸੱਦੋ ਜ਼ਵਾਲ ਨਾਹੀਂ
ਜਿਹੜਾ ਬਾਦਸ਼ਾਹ ਤੋਂ ਜ਼ਰਾ ਕੰਬਦਾ ਨਹੀਂ ਓਹਦਾ ਰਖਣਾ ਬਾਜ ਸੁਖਾਲ ਨਾਹੀਂ
ਬਾਜ ਬਦਲੇ ਜਿਸ ਘਮਸਾਨ ਕੀਤੇ ਖਾਧੀ ਜੁੰਬਸ਼ ਰਤੀ ਰਵਾਲ ਨਾਹੀਂ
ਤਿੰਨ ਵਾਰ ਸ਼ਾਹੀ ਫੌਜਾਂ ਹਾਰ ਗਈਆਂ ਕਰ ਸਕੀਆਂ ਉਹ ਵਿੰਗਾ ਵਾਲ ਨਾਹੀਂ
ਘੁਟ ਬੈਠਨਾ ਓਸ ਦੀ ਚੀਜ ਤਾਈਂ ਇਹ ਤੁਸਾਂ ਦੇ ਨੇਕ ਖਿਆਲ ਨਾਹੀਂ
ਅਜ ਗੁਰੂ ਦੇ ਨਾਲ ਕਰਤਾਰ ਸਿੰਘਾ ਹੋਰ ਕਿਸੇ ਦਾ ਰਲੇ ਇਕਬਾਲ ਨਾਹੀਂ

ਉਸਮਾਨ ਖਾਂ

ਗੱਲਾਂ ਸੁਣ ਉਸਮਾਨ ਖਾਂ ਭੂਏ ਹੋਇਆ ਕਹਿੰਦਾ ਖਾਨ ਜੀ ਲੱਜ ਗੁਵਾਈ ਤੁਸਾਂ
ਹੋ ਕੇ ਖਾਨ ਪਠਾਨ ਜਵਾਨ ਬਾਂਕੇ ਕਾਫਰ ਪੀਰ ਦੀ ਚਿੱਲੀ ਉਠਾਈ ਤੁਸਾਂ
ਟੁੱਕਰ ਵਾਸਤੇ ਓਸਦੇ ਬੂਹੇ ਡਿੱਗੇ ਹੈ ਪਠਾਨਾਂ ਨੂੰ ਲੀਕ ਲੁਵਾਈ ਤੁਸਾਂ
ਕਹਿੰਦੇ ਕਾਫਰ ਨੇ ਸਾਨੂੰ ਬਰਾਦਰੀ ਦੇ ਬੇ ਹੁਰਮਤੀ ਸਾਡੀ ਕਰਵਾਈ ਤੁਸਾਂ
ਛਡੋ ਜਾਣ ਦੇਵੋ ਸੰਗ ਕਾਫਰਾਂ ਦਾ ਉਮਰ ਏਤਨੀ ਐਵੇਂ ਵੰਞਾਈ ਤੁਸਾਂ
ਬਣੋ ਅਸਲ ਪਠਾਨ ਕਰਤਾਰ ਸਿੰਘਾ ਕਰੋ ਹੌਂਸਲਾ ਕਿਉਂ ਢਿੱਗੀ ਢਾਹੀ ਤੁਸਾਂ

ਪੈਂਦੇ ਖਾਂ

ਪੈਂਦਾ ਆਖਦਾ ਇਹੋ ਪਠਾਨ ਪੁਣਾ ਸਾਰੀ ਕੌਮ ਨੂੰ ਭੁੱਖਯਾਂ ਮਾਰ ਰਿਹਾ
ਭੁਖ ਨੰਗ ਭਰੀ ਵਿਚ *ਬਸੀਆਂ ਦੇ ਭੂਤ ਖੁਦੀ ਹੋ ਸਿਰ ਅਸਵਾਰ ਰਿਹਾ
ਬਾਹਰ ਟੇਢੀਆਂ ਮੁੱਛਾਂ ਸਵਾਰ ਫਿਰਦੇ ਹੋ ਭੁਖ ਦਾ ਗਰਮ ਬਾਜਾਰ ਰਿਹਾ
ਹੋ ਗਏ ਬਰਬਾਦ ਕਰਤਾਰ ਸਿੰਘਾ ਰੰਘੜਊ ਪੁਣਾ ਘਰ ਬਾਰ ਰਿਹਾ

ਵਾਕ ਕਵੀ

ਅੰਤ ਰੰਨ ਜਵਾਈ ਨੇ ਜ਼ੋਰ ਪਾਕੇ ਪੈਂਦੇ ਖਾਂ ਦੇ ਤਾਈਂ ਦਬਾਇ ਲਿਆ
ਜਿਸ ਪਿੱਠ ਲਵਾਈ ਨ ਕਿਸੇ ਪਾਸੋਂ ਓਹਨੂੰ ਰੰਨ ਨੇ ਐਵੇਂ ਹੀ ਢਾਹਿ ਲਿਆ
ਰੁਸਤਮ ਆਪ ਤਾਈਂ ਜਿਹੜਾ ਸਮਝਦਾ ਸੀ ਅਗੇ ਤੀਵੀਂ ਦੇ ਸਿਰ ਝੁਕਾਇ ਲਿਆ
ਬੁਰੇ ਦਿਨ ਆਏ ਸਿਰ ਤੇ ਕਲ੍ਹਾਂ ਨੱਚੀ ਪੈਂਦੇ ਅਕਲ ਦੇ ਤਈਂ ਗੁਵਾਇ ਲਿਆ

* ਪਠਾਣਾਂ ਦੀਆਂ ਵਸਤੀਆਂ।

ਪਿਛੇ ਲਗ ਜੁਵਾਈ ਦੇ ਬਿਨਾ ਸੋਚੇ ਪੈਰ ਵਿਚ ਕੁੜਿੱਕੀ ਫਸਾਇ ਲਿਆ
ਅੰਨ੍ਹੇ ਹੋਇ ਪਠਾਨ ਕਰਤਾਰ ਸਿੰਘਾ ਨਾਮ ਤਾਈਂ ਕਲੰਕ ਲਵਾਇ ਲਿਆ

ਸ੍ਰੀ ਗੁਰੂ ਜੀ ਨੇ ਦੂਜੀ ਵੇਰੀ ਪੈਂਦੇ ਨੂੰ ਬੁਲਾਣ ਲਈ ਆਦਮੀ ਭੇਜਣਾ

ਪੈਂਦਾ ਗਿਆ ਨ ਫੇਰ ਉਡੀਕ ਕਰਕੇ ਇਕ ਸਿਖ ਨੂੰ ਗੁਰਾਂ ਦੁੜਾਇਆ ਜੀ
ਓਸ ਆਣਕੇ ਆਖਿਆ ਸਤਿਗੁਰਾਂ ਨੇ ਤੇਰੇ ਤਈਂ ਹੈ ਝੱਬ ਬੁਲਾਇਆ ਜੀ
ਜਿਸ ਹਾਲ ਬੈਠੋਂ ਚਲ ਨਾਲ ਮੇਰੇ ਕਰ ਦੇਰ ਨਾ ਰਤੀ ਫੁਰਮਾਇਆ ਜੀ
ਯਾਦ ਕਰਦੇ ਗੁਰੂ ਕਰਤਾਰ ਸਿੰਘਾ ਮੈਂ ਦੌੜਦਾ ਹੀ ਏਥੇ ਆਇਆ ਜੀ

ਪੈਂਦੇ ਖਾਂ ਨੇ ਦਰਬਾਰ ਵਿਚ ਹਾਜ਼ਰ ਹੋਣਾ

ਪੈਂਦੇ ਪਾਸ ਹਥਯਾਰ ਪੁਸ਼ਾਕ ਨਹੀਂ ਸੀ ਬੜਾ ਚਿਤ ਦੇ ਵਿਚ ਹੈਰਾਨ ਹੋਇਆ
ਹਾਜਰ ਕਿਸਤਰਾਂ ਗੁਰਾਂ ਦੇ ਪਾਸ ਹੋਵਾਂ ਬਾਜੀ ਉਲਟ ਗਈ ਪਸ਼ੇਮਾਨ ਹੋਇਆ
ਫੇਰ ਕਿਹਾ ਜੁਆਈ ਨੂੰ ਬਾਜ ਦੇ ਦਿਹ ਬੇਰਾਂ ਭੁਲਿਆਂ ਦਾ ਨਹੀਂ ਕੁਝ ਜਾਨ ਹੋਇਆ
ਬਾਜ ਦੇਇ ਮੈਂ ਭੁਲ ਬਖਸ਼ਾਇ ਲਵਾਂ ਉਹ ਸਗੋਂ ਤਿਖਾ ਬੇਈਮਾਨ ਹੋਇਆ
ਪਾਸੋਂ ਰੰਨ ਨਾ ਕੁਝ ਭੀ ਕਰਨ ਦੇਵੇ ਆਖਰ ਓਸੇ ਹੀ ਹਾਲ ਰਵਾਨ ਹੋਇਆ
ਮਨ ਮਾਰਿਆ ਚਿਹਰੇ ਤੇ ਰੰਗ ਕੋਈ ਨ ਹਾਜਰ ਵਿਚ ਦਰਬਾਰ ਦੇ ਆਨ ਹੋਇਆ
ਨ ਪੁਸ਼ਾਕ ਨ ਅੰਗ ਹਥਯਾਰ ਪਹਿਨੇ ਬੇਨੂਰ ਚਿਹਰਾ ਫਿਕਾ ਜਾਨ ਹੋਇਆ
ਆਈ ਦਿਨਾਂ ਦੀ ਬਦੀ ਕਰਤਾਰ ਸਿੰਘਾ ਪੈਂਦੇ ਸਿਰ ਅਸਵਾਰ ਸ਼ੈਤਾਨ ਆਇਆ

ਸ੍ਰੀ ਗੁਰੂ ਜੀ ਨੇ ਪੁਛਣਾ

ਆਯੋਂ ਕਲ ਭੀ ਵਿਚ ਦਰਬਾਰ ਦੇ ਨਾ ਬੈਠ ਅਜ ਭੀ ਰਿਹਾ ਸੌਂ ਜਾਇ ਕਿਥੇ
ਕਿਉਂ ਨ ਅੰਗ ਪੁਸ਼ਾਕ ਉਹ ਪਹਿਨ ਆਇਉਂ ਦਿਤਾ ਘੋੜੇ ਦੇ ਤਈਂ ਪੁਚਾਇ ਕਿਥੇ
ਕਿਥੇ ਚੀਰਾ ਤੇ ਕਿਥੇ ਕਟਾਰ ਰੱਖੀ ਰੰਗ ਰੂਪ ਨੂੰ ਆਇਓਂ ਗੁਵਾਇ ਕਿਥੇ
ਚਿਹਰਾ ਹੋਇਆ ਮਲੀਨ ਕਰਤਾਰ ਸਿੰਘਾ ਚੀਜਾਂ ਸਾਰੀਆਂ ਏਠੋਂ ਉਹਾਇ ਕਿਥੇ

ਪੈਂਦੇ ਖਾਂ

ਕਿਹਾ ਸਿਖ ਨੇ 'ਜਲਦ ਬੁਲਾਨ ਗੁਰਜੀ' ਜਿਵੇਂ ਬੈਠਾ ਸੀ ਤਿਵੇਂ ਹੀ ਚਲ ਆਇਆ
ਨਹੀਂ ਸੀ ਮੌਕਾ ਪੁਸ਼ਾਕ ਦੇ ਪਹਿਨਣੇ ਦਾ ਚਲ ਪੈਦਲ ਹੀ ਆਪ ਦੇ ਵਲ ਆਇਆ
ਦੇਰ ਵਿਚ ਤਯਾਰੀ ਦੇ ਲਗਾਂ ਜਾਂਦੀ ਟੁਰ ਪਿਆ ਓਵੇਂ ਧੁਪ ਝੱਲ ਆਇਆ
ਉੱਕਾ ਬੋਲਿਆ ਝੂਠ ਕਰਤਾਰ ਸਿੰਘਾ ਰਸ ਵਿਚ ਨਾ ਓਸਦੀ ਗਲ ਆਇਆ

ਸ੍ਰੀ ਗੁਰੂ ਜੀ

ਕਲ੍ਹ ਟਿਕਾ ਜੀ ਗਏ ਸ਼ਿਕਾਰ ਖੇਡਣ ਜੇਕਰ ਪਤਾ ਹਈ, ਸੱਚ ਬਤਾਇ ਦਿਹ ਤੂੰ
ਤੇਰੇ ਪਿੰਡ ਅੰਦਰ ਬਾਜ ਗੁੰਮ ਹੋਇਆ ਉਸਮਾਨ ਖਾਂ ਫੜਿਆ, ਦੁਵਾਇ ਦਿਹ ਤੂੰ

ਉਹ ਹੋਰ ਸਾਥੋਂ ਬਾਜ ਲੈ ਲਵੇ ਦੇਇ ਬਾਜ਼ ਉਹ ਮੋੜ, ਸਮਝਾਇ ਦਿਹ ਤੂੰ
ਐਵੇਂ ਵਧੇ ਨ ਗਲ ਕਰਤਾਰ ਸਿੰਘਾ ਅਕਲਵੰਦ ਹੈਂ, ਝੇੜਾ ਮੁਕਾਇ ਦਿਹ ਤੂੰ

ਪੈਂਦੇ ਖਾਂ

ਪੈਂਦੇ ਖਾਂ ਦੇ ਸਿਰ੍ਹ ਅਸਵਾਰ ਹੋਣੀ ਝਟ ਮੋੜ ਜਵਾਬ ਸੁਨਾਇ ਦੇਂਦਾ
ਜੇਕਰ ਬਾਜ ਸਾਡੇ ਹੱਥ ਆ ਜਾਂਦਾ ਮੈਂ ਓਦੋਂ ਹੀ ਕਿਉਂ ਨ ਪੁਚਾਇ ਦੇਂਦਾ
ਜਦੋਂ ਪੁਛਿਆ ਮੀਰ ਸ਼ਿਕਾਰੀਆਂ ਸੀ ਕਿਉਂ ਨ ਉਨ੍ਹਾਂ ਦੇ ਹਥ ਫੜਾਇ ਦੇਂਦਾ
ਗਿਆ ਹੋਰਦੇ ਉੱਡ ਕਰਤਾਰ ਸਿੰਘਾ ਕੀਹ ਵਸਾਹ ਜਨੌਰ, ਲਖਾਇ ਦੇਂਦਾ

ਸ੍ਰੀ ਗੁਰੂ ਜੀ

ਸਾਨੂੰ ਮੀਰ ਸ਼ਿਕਾਰੀਆਂ ਦਸਿਆ ਏ ਬਾਜ ਵਿਹੰਦਿਆਂ ਖਾਨ ਉਸਮਾਨ ਫੜਿਆ
ਰਾਤ ਰਖ ਲਿਆ ਕੀਹ ਹੈ ਵਿਗੜ ਗਿਆ ਦੇਇ ਦੇਵੇ ਜੇਕਰ ਹਾਸਾ ਠਾਨ ਫੜਿਆ
ਉਹ ਭੀ ਟਿਕੇ ਦੀ ਖਾਸ ਹਮਜੋਲੀ ਦਾ ਏ ਕੀਤੀ ਮਸਖਰੀ ਹੋਇ ਪਛਾਨ ਫੜਿਆ
ਗੁਰ ਨਰਮ ਹੋ ਰਹੇ ਕਰਤਾਰ ਸਿੰਘਾ ਰਾਹ ਸਖਤੀ ਦਾ ਪੈਂਦੇ ਖਾਨ ਫੜਿਆ

ਪੈਂਦੇ ਖਾਂ

ਅੰਤਰਯਾਮੀ ਹੋ ਕੇ ਝੂਠ ਬੋਲਦੇ ਹੋ, ਆਖੇ ਕਿਸੇ ਦੇ ਤੋਹਮਤਾਂ ਲਾਵੰਦੇ ਹੋ
ਸਾਨੂੰ ਬਾਜਾਂ ਦੀਆਂ ਭਲਾ ਕੀਹ ਕਮੀਆਂ ਐਵੇਂ ਅਸਾਂ ਨੂੰ ਚੋਰ ਬਨਾਵੰਦੇ
ਮੂਠ ਖੰਭਾਂ ਦੀ ਤੇ ਝੂਠ ਬੋਲਣਾ ਏਂ ? ਬਾਰ ਬਾਰ ਪਏ ਸ਼ਰਮ ਦਵਾਵੰਦੇ ਹੋ
ਬਾਜ ਕਿਤੇ ਗਵਾ ਕਰਤਾਰ ਸਿੰਘਾ ਗਲ ਬਣੀ ਐਵੇਂ ਵਿਗੜਾਵੰਦੇ ਹੋ

ਸ੍ਰੀ ਗੁਰੂ ਜੀ

'ਝੂਠ ਬੋਲਦੇ ਹੋ' ਇਹ ਭੀ ਸੁਣ ਕੰਨੀ ਸਤਿਗੁਰੂ ਜੀ ਦੀ ਧੀਰਜ ਨਹੀਂ ਹਾਲੀ
ਹੱਸ ਆਖਦੇ ਪੈਂਦਿਆਂ ਹੋਸ਼ ਕਰ ਤੂੰ ਕਿਉਂ ਗਵਾਨ ਲਗੋਂ ਐਵੇਂ ਘਾਲ ਘਾਲੀ
ਗੁਰੂ ਘਰ ਦਾ ਖਾਇ ਹਰਾਮ ਨਾ ਕਰ ਤੇਰੀ ਦਿਹ ਅਸਾਂ ਰੁਸਤਮ ਵਾਂਗ ਪਾਲੀ
ਲਿਆਦਿਹ ਬਾਜ਼ ਸ਼ਤਾਬ ਕਰਤਾਰ ਸਿੰਘਾ ਰਹੇ ਤੇਰੀ ਸਾਡੀ ਓਵੇਂ ਬਣੀ ਲਾਲੀ

ਪੈਂਦੇ ਖਾਂ

ਪੈਂਦਾ ਸੁਣਕੇ ਸਗੋਂ ਮਗਰੂਰਹੋਇਆ ਕਹਿੰਦਾ ਲਾਲੀ ਮੈਂ ਆਪ ਬਨਾਈ ਹੋਈ ਏ
ਲਾਲੀ, ਮੇਰੀਆਂ ਭੁਜਾਂ ਦੇ ਆਸਰੇ ਹੈ ਰਬ ਤਾਕਤ ਭਾਰੀ ਦੁਵਾਈ ਹੋਈ ਏ
ਲੋੜ ਤੁਹਾਨੂੰ ਭੀ ਤਾਕਤਵਰੀ ਦੀ ਏ ਭਾਈਵਾਲੀ ਕਾਹਦੀ ਹੋਰ ਪਾਈ ਹੋਈ ਏ
ਹੈ ਮੇਰਾ ਹੀ ਧਮ੍ਹਾ ਕਰਤਾਰ ਸਿੰਘਾ ਸ਼ਾਹੀ ਫੌਜ ਸਾਰੀ ਹੀ ਦਬਾਈ ਹੋਈ ਏ

ਸ੍ਰੀ ਗੁਰੂ ਜੀ

ਅਜੇ ਤਕ ਤਾਂ ਖਾ, ਖਾ ਪਲ ਰਿਹੋਂ ਤੇਰੇ ਜ਼ੋਰ ਨੇ ਕੁਝ ਸਵਾਰਿਆ ਨਹੀਂ

ਇਕ ਅੰਮ੍ਰਿਤਸਰ ਦੇ ਜੰਗ ਬਿਨਾਂ ਹੋਰ ਕਿਤੇ ਭੀ ਤੈਨੂੰ ਵੰਗਾਰਿਆ ਨਹੀਂ
ਜਿੰਨਾ ਖਾਧਾ ਤੂੰ ਹੁਣ ਤਕ ਗੁਰੂ ਘਰ ਦਾ ਓੱਨਾ ਸਿਰ ਤੋਂ ਭਾਰ ਉਤਾਰਿਆ ਨਹੀਂ
ਤੇਰਾ ਰਾਖਵਾ ਜ਼ੋਰ ਕਰਤਾਰ ਸਿੰਘਾ ਰਣ ਚੜ੍ਹਕੇ ਕਿਤੇ ਦਿਖਾਰਿਆ ਨਹੀਂ

ਪੈਂਦੇ ਖਾਂ

ਮੇਰੇ ਜੋਰ ਦਾ ਕਿਤੇ ਮੁਕਾਬਲਾ ਕੀਹ ਮੇਰੇ ਧਕੇ ਨੂੰ ਕੌਣ ਸਹਾਰ ਸਕੇ
ਬਾਦਸ਼ਾਹੀ ਸਾਰੀ ਪਈ ਕੰਬਦੀਏ ਹੁਰਟਾ ਕੋਈ ਭੀ ਨ ਦਮ ਮਾਰ ਸਕੇ
ਕਿਹੜਾ ਆਪ ਦੀ ਫੌਜ ਦੇ ਵਿਚ ਯੋਧਾ ਸ਼ਸਤਰ ਸਾਹਮਣੇ ਮੇਰੇ ਉਲਾਰ ਸਕੇ
ਅੰਨ੍ਹਾ ਕੀਤਾ ਹੰਕਾਰ ਕਰਤਾਰ ਸਿੰਘਾ ਭਲੀ ਬੁਰੀ ਕੀਹ ਪੈਂਦਾ ਵਿਚਾਰ ਸਕੇ

ਸ੍ਰੀ ਗੁਰੂ ਜੀ

ਉਹ ਭੀ ਪੈਂਦਿਆ ਵੇਲਾ ਹੁਣ ਬਹੁਤ ਨੇੜੇ ਸਾਰਾ ਪਰਖਿਆ ਜਾਇਗਾ ਜੋਰ ਤੇਰਾ
ਕਾਹਲਾ ਪਿਆ ਕਾਹਨੂੰ ਰਹੇ ਦਿਨ ਥੋੜੇ ਰੰਗ ਹੋਵੇਗਾ ਹੋਰ ਦਾ ਹੋਰ ਤੇਰਾ
ਤੇਰੀ ਮੱਤ ਮਾਰੀ ਬੋਲੇਂ ਸਾਹਮਣੇ ਤੂੰ ਅਸੀਂ ਭਲਾ ਚਾਹੁੰਦੇ *ਸ਼ਾਮ-ਭੋਰ ਤੇਰਾ
ਹੋਵੇ ਨਸ਼ਟ ਇਕਬਾਲ ਕਰਤਾਰ ਸਿੰਘਾ ਰੋਂਦਾ ਫਿਰੇ ਪਿਛੇ ਟਬਰ ਟੋਰ ਤੇਰਾ

ਪੈਂਦੇ ਖਾਂ

ਪੈਂਦੇ ਖਾਂ ਸੁਣ ਗਜ਼ਬ ਦੇ ਵਿਚ ਆਯਾ ਕਹਿੰਦਾ ਤੁਸੀਂ ਇਤਬਾਰ ਨ ਲਿਆਵੰਦੇ ਹੋ
ਗੁਰੂ ਪੀਰ ਹੋ ਕੇ ਝੂਠ ਬੋਲ ਰਹੇ ਧਿੰਗੋ ਜੋਰੀ ਪਏ ਚੋਰ ਬਣਾਵੰਦੇ ਹੋ
ਝੂਠ ਬੋਲਾਂ ਤੇ ਗੱਦੀ ਦੀ ਮਾਰ ਵੱਗੇ ਮੈਨੂੰ ਕਿਉਂ ਪਏ ਰੋਹ ਚੜ੍ਹਾਵੰਦੇ ਹੋ
ਅਸਾਂ ਡਿਠਾ ਨਹੀਂ ਬਾਜ ਕਰਤਾਰ ਸਿੰਘਾ ਐਵੇਂ ਤੋਹਮਤਾਂ ਝੂਠੀਆਂ ਲਾਵੰਦੇ ਹੋ

ਭਾਈ ਬਿਧੀ ਚੰਦ ਜੀ ਨੇ ਪੈਂਦੇ ਦੇ ਘਰੋਂ ਬਾਜ਼ ਤੇ ਹੋਰ ਸਾਮਾਨ ਲੈ ਆਉਣਾ

ਬਿਧੀਚੰਦ ਨੂੰ ਕੰਨ ਦੇ ਵਿਚ ਕਿਹਾ ਪੈਂਦੇ ਖਾਂ ਦੇ ਘਰ ਓਹ ਜਾਂਦਾ ਏ
ਝਟ ਨਜ਼ਰ ਬਚਾਇਕੇ ਜਾਇ ਵੜਿਆ ਹਥਯਾਰ ਪੁਸ਼ਾਕ ਉਠਾਵੰਦਾ ਏ
ਬਾਜ ਕਿੱਲੀ ਉਤੋਂ ਲਾਹਕੇ ਲੈ ਆਇਆ ਡਿਠਾ ਕਿਸੇ ਨਾ ਪੈਰ ਖਿਸਕਾਵੰਦਾ ਏ
ਆਣ ਵਿਚ ਦਰਬਾਰ ਕਰਤਾਰ ਸਿੰਘਾ ਸਤਿਗੁਰਾਂ ਦੇ ਅਗੇ ਰਖਾਵੰਦਾ ਏ

ਸ੍ਰੀ ਗੁਰੂ ਜੀ

ਫੇਰ ਸਤਿਗੁਰੂ ਜੀ ਜੋਸ਼ ਵਿਚ ਆ ਕੇ ਕਹਿੰਦੇ ਦੱਸ ਨੀਚਾਂ ਕਿਥੋਂ ਬਾਜ ਆਇਆ
ਘਰ ਵਿਚ ਲੁਕਾਕੇ ਰਖਯੋ ਈ ਬਾਜ ਸਣੇ ਕਿਥੋਂ ਸਾਰਾ ਸਾਜ ਆਇਆ
ਤੈਨੂੰ ਪਹਿਨਣੇ ਲਈ ਪੁਸ਼ਾਕ ਦਿਤੀ ਦੇਇ ਜੁਵਾਈ ਤਾਈਂ ਬਿਨਾ ਲਾਜ ਆਇਆ
ਕਾਲਾ ਮੂੰਹ ਹੋ ਗਿਆ ਕਰਤਾਰ ਸਿੰਘਾ ਹੁਣ ਵਿਗੜਨ ਤੇ ਵੇਖੋ ਕਾਜ ਆਇਆ

---

*ਸ਼ਾਮ ਭੋਰ—ਰਾਤ ਦਿਨੇ ।

ਪੈਂਦੇ ਖਾਂ

ਸੱਤਾਂ ਵੀਹਾਂ ਦਾ ਸੌ ਜ਼ੋਰਾਵਰਾਂ ਦਾ ਏ ਬਦੋ ਬਦੀ ਪਏ ਚੋਰ ਬਨਾਨ ਮੈਨੂੰ
ਬਾਜ਼ ਆਪਣੇ ਘਰ ਲੁਕਾਇਆ ਹੋਇਆ ਕਿਤੇ ਕਰ ਫਰੇਬ ਦਿਖਾਨ ਮੈਨੂੰ
ਫੇਰ ਆਪ ਤੇ ਆਪ ਹੀ ਚਤਰ ਬਣੇ ਐਵੇਂ ਪਏ ਬਦਨਾਮ ਕਰਾਨ ਮੈਨੂੰ
ਬਦਲਾ ਲਵਾਂਗਾ ਹੁਣ ਕਰਤਾਰ ਸਿੰਘਾ ਕਰ ਲੈਣ ਜਿਹੜੀ ਹੁਣ ਚਾਹਨ ਮੈਨੂੰ

ਸ੍ਰੀ ਗੁਰੂ ਜੀ ਨੇ ਪੈਂਦੇ ਖਾਂ ਨੂੰ ਧਕੇ ਮਰਵਾਕੇ ਕਰਤਾਰ ਪੁਰੋਂ ਕਢਵਾ ਦੇਣਾ

ਗੁਰ ਗੱਦੀ ਨੂੰ ਵਧ ਘਟ ਕਹਿਣ ਲਗਾ ਗੁਰਾਂ ਆਖਿਆ ਬੰਦਾ ਬਨਾਉ ਇਹਨੂੰ
ਹੋਇਆ ਨਿਮਕ ਹਰਾਮ ਸ਼ੈਤਾਨ ਭਾਰਾ ਏਸ ਖੁਦੀ ਦਾ ਮਜ਼ਾ ਚਖਾਉ ਇਹਨੂੰ
ਅੱਖਾਂ ਇਹਦੀਆਂ ਦੇ ਅਗੇ ਆਈ ਚਰਬੀ ਸੇਕ ਤਾਲੂ ਦੇ ਵਿਚ ਕਰਵਾਉ ਇਹਨੂੰ
ਇਹਦੀ ਕਰਕੇ ਸੇਵਾ ਕਰਤਾਰ ਸਿੰਘਾ ਏਸ ਪੁਰੀ ਤੋਂ ਬਾਹਰ ਕਢਾਉ ਇਹਨੂੰ

ਤਥਾ

ਲਗੀ ਲੱਤ ਮੁਕੀ ਪੈਣ ਓਸੇ ਵੇਲੇ ਬਿਧੀ ਚੰਦ ਫੜ ਬਾਹੋਂ ਉਠਾਇ ਦਿਤਾ
ਮੰਗ ਲਈ ਮੁਆਫੀ ਨ ਓਸ ਪਾਪੀ ਬੁਰੇ ਦਿਨਾਂ ਆ ਚਕਰ ਫਿਰਾਇ ਦਿਤਾ
ਸਗੋਂ ਕਈ ਕੁਬੋਲ ਉਹ ਬੋਲ ਰਿਹਾ ਸਿਖਾਂ ਤਈਂ ਕ੍ਰੋਧ ਚੜ੍ਹਾਇ ਦਿਤਾ
ਕੋਈ ਲਤ ਮਾਰੇ ਮੁਕੀ ਕੋਈ ਮਾਰੇ ਸ਼ਾਨ ਮਾਨ ਸਭ ਓਹਦਾ ਗੁਵਾਇ ਦਿਤਾ
ਏਸੇ ਤਰ੍ਹਾਂ ਹੀ ਕੁਟ ਕੁਟਾਈ ਕਰ ਕੇ ਕਰਤਾਰ ਪੁਰ ਤੋਂ ਉਸਨੂੰ ਕਢਵਾਇ ਦਿਤਾ
ਰੋਂਦਾ ਘਰ ਨੂੰ ਗਿਆ ਕਰਤਾਰ ਸਿੰਘਾ ਹੋਣੀ ਸਿਰ ਤੇ ਢੋਲ ਵਜਾਇ ਦਿਤਾ

ਪੈਂਦੇ ਖਾਂ ਹੋਰਾਂ ਦੀਆਂ ਸਲਾਹਾਂ

ਪਹਿਲਾਂ ਪਿਟਿਆ ਜਾਇਕੇ ਰੰਨ ਅਗੇ ਮੇਰੀ ਇਜ਼ਤ ਤੁਸਾਂ ਗਵਾਈ ਸਾਰੀ
ਆਖੇ ਲਗ ਭੈੜੇ ਉਸਮਾਨ ਖਾਂ ਦੇ ਪਤ ਖੇਹ ਦੇ ਵਿਚ ਰੁਲਾਈ ਸਾਰੀ
ਬਣਿਆਂ ਹੋਇਆ ਰੁਜ਼ਗਾਰ ਤੇ ਸ਼ਾਨ ਹੈਸੀ ਤੁਸਾਂ ਰਲਮਿਲ ਕਲ੍ਹਾ ਉਠਾਈ ਸਾਰੀ
ਓਸੇ ਵੇਲੇ ਹੀ ਸਦ ਉਸਮਾਨ ਖਾਂ ਨੂੰ ਬੀਤੀ ਆਪਣੀ ਪੈਂਦ ਸੁਣਾਈ ਸਾਰੀ
ਪਰੇਸ਼ਾਨ ਹੋਇਆ ਵੇਖ ਹਾਲ ਓਹਦਾ ਝਾੜਝੂੜ ਮਿਟੀ ਓਹਦੀ ਲਾਹੀ ਸਾਰੀ
ਕਹਿੰਦਾ ਤਕੜਾ ਹੋ ਕਰਤਾਰ ਸਿੰਘਾ ਵੈਰੀ, ਗੁਰੂ ਦੀ ਹੈ, ਬਾਦਸ਼ਾਹੀ ਸਾਰੀ

ਤਥਾ

ਹੈਸੀ ਬੜਾ ਸ਼ੈਤਾਨ ਉਸਮਾਨ ਖਾਂ ਉਹ ਕਹਿੰਦਾ ਤੁਖਮ ਜੇ ਅਸਲ ਪਠਾਨ ਅਸੀਂ
ਪੂਰਾ ਬਦਲਾ ਲਵਾਂਗੇ ਗੁਰੂ ਪਾਸੋਂ ਨਹੀਂ ਭੱਜੇ ਨੂੰ ਦੇਵਾਂਗੇ ਜਾਨ ਅਸੀਂ
ਹੋਵੇ ਕਾਫਰ ਤੇ ਲਾਹੇ ਪਤ ਸਾਡੀ ਸ਼ਾਹੀ ਕੌਮ ਸਾਰੇ ਮੁਸਲਮਾਨ ਅਸੀਂ
ਲਈਏ ਬੱਸੀਆਂ ਸਾਰੀਆਂ ਕੱਠੀਆਂ ਕਰ ਰਲਮਿਲ ਪਾਈਏ ਘਮਸਾਨ ਅਸੀਂ

ਬਾਦਸ਼ਾਹ ਪਾਸੋਂ ਇਮਦਾਦ ਲੈ ਕੇ ਗੁਰੂ ਮਾਰੀਏ ਕਰ ਕਰ ਵੈਰਾਨ ਅਸੀਂ
ਕਰੇ ਹੌਂਸਲਾ ਹੁਣ ਕਰਤਾਰ ਸਿੰਘਾ ਨਹੀਂ ਜਾਣਦੇ ਲੋਕ ਘਬਰਾਨ ਅਸੀਂ

ਪੈ ਦੇ ਖਾਂ ਤੇ ਉਸਮਾਨ ਖਾਂ ਨੇ ਗੁਰੂ ਜੀ ਤੇ ਹਮਲਾ ਕਰਨਾ

ਸਤਿਗੁਰੂ ਜੀ ਚੜ੍ਹੇ ਸ਼ਿਕਾਰ ਇਕ ਦਿਨ ਪੈਂਦੇ ਖਾਂ ਹੋਰਾਂ ਲਾਂਭੇ ਤਾੜ ਕੀਤੀ
ਦੋਵੇਂ ਮਿਹਰਾ ਜਵਾਈ ਤੇ ਕੁਝ ਸਾਥੀ ਰਲੇ ਇਕ ਟੋਲੀ ਭਾਰੀ ਤਯਾਰ ਕੀਤੀ
ਜੰਗਲ ਵਿਚ ਹੱਲਾ ਕਰਕੇ ਗਲ ਪੈ ਗਏ ਰਲ ਗਿੱਦੜਾਂ ਸ਼ੇਰ ਤੇ ਵਾਰ ਕੀਤੀ
ਬਿਧੀ ਚੰਦ, ਭੱਲਣ ਪ੍ਰਤਾਪ ਸਿੰਘ ਨੇ ਘੇਰ ਸਾਰਿਆਂ ਨੂੰ ਚੰਗੀ ਮਾਰ ਕੀਤੀ
ਬਿਧੀ ਚੰਦ ਚਾਹਿਆ ਪਾਰ ਕਰ ਦੇਈਏ ਪਰ ਗੁਰਾਂ ਨੇ ਹੋਰ ਵਿਚਾਰ ਕੀਤੀ
ਓਹਨਾਂ ਨਾਲ ਹਜ਼ਾਰਾਂ ਨੂੰ ਪਾਰ ਕਰਨਾ ਤੰਗ ਖਲਕ ਖੁਦਾ ਜਿਨ੍ਹਾਂ ਭਾਰ ਕੀਤੀ
ਪੈਂਦੇ ਹੋਰਾਂ ਤਈਂ ਛੁਡਾਇ ਦਿਤਾ ਸ਼ਰਮ ਫੇਰ ਭੀ ਨ ਬਦਕਾਰ ਕੀਤੀ
ਸਗੋਂ ਭੜਕਿਆ ਹੋਰ ਕਰਤਾਰ ਸਿੰਘਾ ਵੈਰ ਲੈਣ ਦੀ ਆ ਸ਼ੁਰੂ ਕਾਰ ਕੀਤੀ

ਪੈਂਦੇ ਖਾਂ ਨੇ ਆਪਣੇ ਭਾਈਚਾਰੇ ਪਾਸ ਪੁਕਾਰ ਕਰਨੀ

ਪੈਂਦੇ ਵੇਖਯਾ ਗੱਲਾਂ ਤਾਂ ਵੇਇ ਗਈਆਂ ਲਏ ਪਤ ਰੁਜ਼ਗਾਰ ਗੁਵਾਇ ਭਾਈ
ਨਿੱਤ ਝੂਰਦਾ ਬੈਠਕੇ ਘਰ ਅੰਦਰ ਬਾਹਰ ਨਿਕਲਦਾ ਨ ਸ਼ਰਮ ਖਾਇ ਭਾਈ
ਆਖਰ ਬਦਲਾ ਲੈਣ ਦੀ ਠਾਣ ਪੱਕੀ ਇਰਦ ਗਿਰਦਜਿਹੜੇ ਪਿੰਡ ਆਇ ਭਾਈ
ਲਗਾ ਓਹਨਾਂ ਪਠਾਨਾਂ ਦੇ ਕਰਨ ਤਰਲੇ ਪਾਸ ਸਾਰਿਆਂ ਦੇ ਜਾਇ ਜਾਇ ਭਾਈ
ਇਕ ਥਾਂ ਭਾਈਚਾਰਾ ਕਰ ਕੱਠਾ ਹੋਇਆ ਆਪਣੇ ਦੁਖ ਸੁਨਾਇ ਭਾਈ
ਇਜ਼ਤ ਮੇਰੀ ਤਾਈਂ ਗੁਰੂ ਹੱਥ ਪਾਯਾ ਵੈਰੀ ਹੋਯਾ ਇਸਲਾਮ ਦਾ ਆਇ ਭਾਈ
ਸਾਰੇ ਰਲਕੇ ਓਸ ਤੋਂ ਲਵੋ ਬਦਲਾ ਫੜ ਬਾਦਸ਼ਾਹ ਪਾਸ ਪੁਚਾਇ ਭਾਈ
ਲੁਟ ਪੁਟ ਯਾਂ ਕਢੀਏ ਦੇਸ ਵਿਚੋਂ ਨਹੀਂ ਤਾਂ ਦੇਵੀਏ ਮਾਰ ਮੁਕਾਇ ਭਾਈ
ਛਾਤੀ ਦੀਨ ਤੇ ਕੰਡਾ ਰੜਕਦਾ ਏ ਦੇਈਏ ਰਲ ਕੇ ਸਾਰੇ ਪੁਟਾਇ ਭਾਈ
ਹੁਣ ਕਰੀਏ ਕਿਵੇਂ ਕਰਤਾਰ ਸਿੰਘਾ ਸੋਚ ਸਮਝ ਕੇ ਦਿਹੋ ਸਲਾਹਿ ਭਾਈ

ਸਿਆਣਿਆਂ ਨੇ ਪੈਂਦੇ ਖਾਂ ਨੂੰ ਫਿਟਕਾਰਾਂ ਦੇਣੀਆਂ

ਸਾਰੀ ਗੱਲ ਤਾਂ ਜਾਹਿਰ ਹੋ ਗਈ ਹੈਸੀ ਕਈਆਂ ਆਖਿਆ ਹੋ ਸ਼ਰਮਸਾਰ ਖਾਨਾ
ਅਜ ਗੁਰੂ ਕਾਫਰ ਵੈਰੀ ਦੀਨ ਬਣਿਆਂ ਨਾਲੇ ਛਾਤੀ ਇਸਲਾਮ ਤੇ ਖਾਰ ਖਾਨਾ
ਤਦੋਂ ਕਾਫਰ ਅਤੇ ਵੈਰੀ ਨਹੀਂ ਹੈਸੀ ਜਦੋਂ ਡਿੱਗਾ ਮੈਂ ਜਾਇ ਦਰਬਾਰ ਖਾਨਾ
ਤੇਰੇ ਸਿਰ ਤੇ ਹਥ ਧਰ ਪਾਲਿਆ ਜਿਸ ਦੇਇ ਕੇ ਨਿਆਮਤਾਂ ਬੇਸ਼ੁਮਾਰ ਖਾਨਾ
ਤੈਨੂੰ ਭੁਖੇ ਨੂੰ ਬਖਸ਼ਸ਼ਾਂ ਭਾਰੀਆਂ ਦੇਇ ਹੈ ਕੰਗਾਲ ਤੋਂ ਕੀਤਾ ਸਰਦਾਰ ਖਾਨਾ

ਸਾਨੀ ਰੁਸਤਮ ਜਿਸ ਬਨਾਇ ਦਿਤਾ ਤਾਕਤਵਰ ਸ਼ਾਹ ਜ਼ੋਰ ਵਿਚਾਰ ਖਾਨਾ
ਜ਼ਰੀ ਜ਼ੇਵਰਾਂ ਅੰਤ ਨ ਰਿਹਾ ਕੋਈ ਤੇਰਾ ਭਰ ਦਿਤਾ ਘਰ ਬਾਰ ਖਾਨਾ
ਕਿਸੇ ਨਾਲ ਨਿਗਾਹ ਨ ਮੇਲਦਾ ਸੈਂ ਫਨੇ ਖਾਂ ਬਣ ਰਿਹੋਂ ਅਪਾਰ ਖਾਨਾ
ਜਿਦੇ ਘਰੋਂ ਇਹ ਨਿਹਮਤਾਂ ਹੱਥ ਆਈਆਂ ਵੈਰੀ ਓਸੇ ਦਾ ਹੋਇਓਂ ਬੁਰਯਾਰ ਖਾਨਾ
ਬਿਨਾਂ ਕਾਰਨੋਂ ਨਿਮਕ ਹਰਾਮ ਹੋ ਕੇ ਕੀਤੀ ਕੌਮ ਬਦਨਾਮ ਸੰਸਾਰ ਖਾਨਾ
ਪਲਿਓਂ ਜਿਸ ਦੇ ਟੁਕੜੇ ਖਾ ਜੂਠੇ ਬਦੀ ਕਰਨੀ ਚਾਹਿੰ ਬਦਕਾਰ ਖਾਨਾ
ਜਿਸ ਰੁਖ ਥਲੇ ਛਾਵਾਂ ਮਾਣੀਆਂ ਨੀ ਬਣਿਓਂ ਓਸੇ ਦਾ ਕੱਟਨਹਾਰ ਖਾਨਾ
ਢੋਈ ਨਿਮਕ ਹਰਾਮ ਨੂੰ ਕਿਤੇ ਨਾਹੀਂ ਕਿਹਾ ਪਾਕ ਰਸੂਲ ਉਚਾਰ ਖਾਨਾ
ਮੰਗ ਲੈ ਮੁਆਫੀ ਕਰਤਾਰ ਸਿੰਘਾ ਆਕਬਤ ਨ ਕਰ ਖੁਆਰ ਖਾਨਾ

ਤਥਾ

ਦੂਜੀ ਨੀਤ ਤੇਰੀ ਕਿਵੇਂ ਹੋਇ ਪੂਰੀ ਅਗੇ ਕਿਸ ਨਹੀਂ ਜ਼ੋਰ ਅਜਮਾ ਡਿਠਾ
ਬਾਦਸ਼ਾਹੀ ਫੌਜਾਂ ਦੀਆਂ ਦੇ ਧੌਂਸਾ ਓਹਨਾਂ ਤਿੰਨ ਵਾਰੀ ਜੰਗ ਪਾ ਡਿਠਾ
ਗੁਰੂ ਫੜਨਾ ਲੁਟਨਾ ਨਹੀਂ ਸੌਖਾ ਖਾਨਾ ਸੂਬਿਆਂ ਨੇ ਜੋਰ ਲਾ ਡਿਠਾ
ਦੜ ਵਟ ਕੇ ਬਾਦਸ਼ਾਹ ਬੈਠ ਗਿਆ ਲੜ ਬਹੁਤ ਨੁਕਸਾਨ ਉਠਾ ਡਿਠਾ
ਗੁਰੂ ਬੜਾ ਲੜਾਕ ਬੇਖੌਫ ਜੋਧਾ ਪਾਸ ਰਹਿ ਤੂੰ ਤੋਲ ਤੁਲਾ ਡਿਠਾ
ਅਗੇ ਓਸਦੇ ਵਟਕ ਕੀਹ ਅਸਾਂ ਦੀ ਏ ਅਖੀਂ ਵੇਖ ਤੇ ਸੁਣ ਸੁਣਾ ਡਿਠਾ
ਬਣੀ ਗਲ ਤੂੰ ਐਵੇਂ ਵਿਗਾੜ ਲਦੀ ਏ ਤੇਰੇ ਤਈਂ ਨਹੀਂ ਅਸਾਂ ਦਨਾ ਡਿਠਾ
ਲੜਨਾ ਗੁਰੂ ਦੇ ਨਾਲ ਕਰਤਾਰ ਸਿੰਘਾ ਸੌਦਾ ਨਹੀਂ ਸੌਖਾ ਪਤਿਆ ਡਿਠਾ

ਵਾਕ ਕਵੀ

ਕਰਕੇ ਮਿੰਨਤਾਂ ਅੰਤ ਮਨਾਇ ਲਏ ਭਾਈ ਭਾਈਆਂ ਦੇ ਨੇ ਮਦਦਗਾਰ ਹੁੰਦੇ
ਆਖੇ ਲਗ ਗਏ ਪੈਂਦੇ ਖਾਂ ਦੇ ਉਹ ਸਾਰੇ ਕਰ ਪੰਚਾਇਤ ਤਯਾਰ ਹੁੰਦੇ
ਜੋ ਕਹੇਂ ਭਾਈ ਅਸੀਂ ਓਹੋ ਕਰੀਏ ਤੇਰੇ ਨਾਲ ਹਾਂ, ਆਖ ਹੁਸ਼ਯਾਰ ਹੁੰਦੇ
ਸਾਡੀ ਰੋਣਤੀ ਖੋੜੀ ਕਰਤਾਰ ਸਿੰਘਾ ਇਹੋ ਸਮਝਕੇ ਅਸੀਂ ਲਾਚਾਰ ਹੁੰਦੇ

ਸਾਰਿਆ ਨੇ ਰਲਕੇ ਸੂਬੇ ਜਾਲੰਧਰ ਪਾਸ ਜਾਣਾ

ਪੈਂਦੇ ਖਾਂ ਕਹਿੰਦਾ ਕੁਤਬ ਖਾਨ ਮੇਰਾ ਜਾਣੋ ਚਾਚੇ ਦਾ ਪੁਤ ਭਰਾ ਸਾਰੇ
ਸੂਬਾ ਵਿਚ ਜਾਲੰਧਰ ਦੇ ਅਜ ਓਹੋ ਓਸ ਪਾਸ ਰੋਈਏ ਦੁਖ ਜਾਸਾਰੇ
ਓਹਨੂੰ ਆਖੀਏ ਕਰ ਇਮਦਾਦ ਸਾਡੀ ਪਾਈਏ ਓਸਦੇ ਉਤੇ ਦਬਾ ਸਾਰੇ
ਪੰਜ ਚਾਰ ਸੌ ਰਲ ਕਰਤਾਰ ਸਿੰਘਾ ਗਏ ਵਲ ਜਾਲੰਧਰ ਧਾ ਸਾਰੇ

ਸੂਬੇ ਜਾਲੰਧਰ ਤੇ ਪੈਂਦੇ ਦੀ ਗਲਬਾਤ

ਪੈਂਦਾ ਮਿਲਿਆ ਜਾਇਕੇ ਕੁਤਬ ਖਾਂ ਨੂੰ ਓਸ ਪਿਆਰ ਦੇ ਨਾਲ ਬੈਠਾਇਆ ਜੀ
ਫੇਰ ਆਪਣਾ ਫੋਲ ਕੇ ਦੁਖ ਸਾਰਾ ਪੈਂਦੇ ਸੂਬੇ ਦੇ ਤਾਈਂ ਸੁਨਾਇਆ ਜੀ
ਲੈਣਾ ਬਦਲਾ ਹਰਿ ਗੋਬਿੰਦ ਪਾਸੋਂ ਏਸੇ ਲਈ ਤੇਰੇ ਪਾਸ ਆਇਆ ਜੀ
''ਤੂੰ ਨਿਮਕ ਹਰਾਮ'' ਕਰਤਾਰ ਸਿੰਘਾ ਕੁਤਬ ਖਾਂ ਨੇ ਅਗੋਂ ਜਤਾਇਆ ਜੀ

ਕੁਤਬ ਖਾਂ

ਗੱਲ ਸੁਣ ਸਾਰੀ ਕੁਤਬ ਖਾਂ ਕਹਿੰਦਾ ਬਣੇ ਪੈਂਦਿਆਂ ਨਿਮਕ ਹਰਾਮ ਕਾਹਨੂੰ
ਜਿਸ ਪਾਲਿਆ ਓਸੇ ਦਾ ਬਣ ਵੈਰੀ ਹੋਣਾ ਚਾਹੁੰਦਾ ਹੈਂ ਬਦਨਾਮ ਕਾਹਨੂੰ
ਹੁਣ ਤੋੜੀ ਤੂੰ ਓਸਦਾ ਬਹੁਤ ਖਾਧਾ ਖਾ ਕੇ ਕਰੇਂ ਹੁਣ ਬਦ ਕਲਾਮ ਕਾਹਨੂੰ
ਵਾਜਾਂ ਮਾਰਦਾ ਆਪਣੀ ਮੌਤ ਨੂੰ ਕਿਉਂ ਪੀਵੇਂ ਭਰਕੇ ਜ਼ਹਿਰਦਾ *ਜਾਮ ਕਾਹਨੂੰ
ਤੇਰੇ ਜਹੇ ਜੋ ਨਿਮਕ ਹਰਾਮ ਭੈੜੇ ਪੈਦਾ ਹੋ ਗਏ ਵਿਚ ਇਸਲਾਮ ਕਾਹਨੂੰ
ਨੇਕੀ ਬਦਲੇ ਬਦੀ ਕਰਤਾਰ ਸਿੰਘਾ ਜਿਹੜਾ ਕਰੇ, ਉਹ ਪਾਇ ਆਰਾਮ ਕਾਹਨੂੰ

ਪੈਂਦਾ

ਪੈਂਦਾ ਨੱਕ ਮੂੰਹ ਵੱਟਕੇ ਕਹੇ ਅਗੋਂ ਤੇਰੀ ਬੜੀ ਸਾਂ ਆਸ ਰਖਾਈ ਬੈਠਾ
ਮੈਂ ਤੇ ਸਮਝਦਾ ਸਾਂ ਵੈਰੀ ਸ਼ਾਹ ਦੇ ਦਾ ਵੈਰੀ ਹੋਵੇਂਗਾ ਤੂੰ ਭੀ ਤਕਾਈ ਬੈਠਾ
ਮੇਰੇ ਨਾਲੋਂ ਪਹਿਲਾਂ ਹਰਿਗੋਬਿੰਦ ਤਾਈਂ ਤੇਗ ਮਾਰਨੇ ਲਈ ਉਠਾਈ ਬੈਠਾ
ਪਰ ਮੈਂ ਸਮਝਿਆ ਹੁਣ ਕਰਤਾਰ ਸਿੰਘਾ ਤੂੰ ਤਾਂ ਕੁਣਕਾ ਗੁਰੂ ਤੋਂ ਖਾਈ ਬੈਠਾ

ਕੁਤਬ ਖਾਂ

ਕੁਤਬ ਖਾਂ ਕਹਿੰਦਾ ਮੈਂ ਸੀ ਕਿਥੋਂ ਖਾਣਾ ਤੂੰ ਤਾਂ ਪਲਿਆ ਨਿਰਾ ਕੜਾਹ ਖਾ ਖਾ
ਬਣਿਆਂ ਤੇਰਾ ਵਜੂਦ ਕੜਾਹ ਦਾ ਈ ਪਹਿਲਵਾਨ ਬਣਯੋਂ ਬੇਮੁਬਾਹ ਖਾ ਖਾ
ਇਹ ਬਰਕਤਾਂ ਓਸੇ ਕੜਾਹ ਦੀਆਂ, ਕਰਨਾ ਚਾਹੁੰਦਾ ਹੁਣ ਵਿਨਾਹ ਖਾ ਖਾ
ਨ ਹੋ ਨਿਮਕ ਹਰਾਮ, ਕਰਤਾਰ ਸਿੰਘਾ ਅੰਤ ਸੁਆਮੀ ਦਾ ਸਾਥ ਨਿਬਾਹ ਖਾ ਖਾ

ਪੈਂਦਾ

ਪੈਂਦਾ ਆਖਦਾ ਵਿਚ ਮੁਸੀਬਤਾਂ ਦੇ ਪੈ ਭਾਈ ਭਰਾ ਅਜ਼ਮਾਇ ਜਾਂਦੇ
ਸੌਖੇ ਵੇਲੇ ਦੇ ਮਤਲਬੀ ਯਾਰ ਸਾਰੇ ਔਖੇ ਵੇਲੇ ਸਭ ਠੁਣਕਾਇ ਜਾਂਦੇ
ਜਦੋਂ ਬਣੇ ਮੁਸੀਬਤ ਸਿਰ ਉਤੇ ਪਰਖੇ ਆਪਣੇ ਅਤੇ ਪਰਾਇ ਜਾਂਦੇ
ਮਿੱਤ੍ਰ, ਰੰਨ, ਭਰਾ, ਸ਼ਾਹੂਕਾਰ ਚਾਰੇ ਭੁਖ, ਦੁਖ ਦੇ ਵਿਚ ਤੁਲਾਇ ਜਾਂਦੇ
ਬਾਹਵਾਂ ਭੱਜੀਆਂ ਆਉਂਦੀਆਂ ਗਲ ਨੂੰ ਨੇ ਸੱਟ ਪਏ ਮੂੰਹ ਨੂੰ ਹਥ ਡਾਹਿ ਜਾਂਦੇ

*ਪਿਆਲਾ।

ਡਾਕਾ ਪਏ ਯਾਂ ਬਣੇ ਕੋਈ ਦੁਖ ਸਿਰ ਤੇ ਪਰਖੇ ਓਸ ਵੇਲੇ ਹਮਸਾਇ ਜਾਂਦੇ
ਤੇਗਾਂ ਵਰ੍ਹਦੀਆਂ ਵਿਚ ਨ ਕੋਈ ਬਹੁੜੇ ਓਦੋਂ ਹੈਨ ਪਰਖੇ ਅੰਮਾਂ ਜਾਇ ਜਾਂਦੇ
ਗੱਲਾਂ ਰਾਹੰਦੀਆਂ ਯਾਦ ਕਰਤਾਰ ਸਿੰਘਾ ਸਮੇਂ ਸਿਰ ਤੋਂ ਕਈ ਲੰਘਾਇ ਜਾਂਦੇ

ਕੁਤਬ ਖਾਂ

ਪੈਂਦੇ ਖਾ ਗੱਲਾਂ ਸਭੇ ਸੱਚੀਆਂ ਨੇ ਐਪਰ ਲੜਨਾ ਗੁਰੂ ਦੇ ਨਾਲ ਔਖਾ
ਜਿਥੋਂ ਸ਼ਾਹੀ ਫੌਜਾਂ ਮੂੰਹ ਭਨਾਇ ਗਈਆਂ ਓਹਦੇ ਨਾਲ ਅੜਨਾ ਹੈ ਮੁਹਾਲ ਔਖਾ
ਮੇਰੇ ਕਲੇ ਦੇ ਵਿਚ ਨਹੀਂ ਏਡੀ ਹਿੰਮਤ ਬਦਲਾ ਗੁਰੂ ਤੋਂ ਲੈਣਾ ਕਮਾਲ ਔਖਾ
ਮੇਰੀ ਸਮਝ ਦੇ ਵਿਚ ਕਰਤਾਰ ਸਿੰਘਾ ਜੋ ਪੂਰਾ ਹੋਣਾ ਇਹ ਤੇਰਾ ਖਯਾਲ ਔਖਾ

ਤਥਾ

ਭਾਈਚਾਰੇ ਦੇ ਪਿਛੇ ਹਾਂ ਸਦਾ ਮੈਂ ਭੀ ਔਖ ਸੌਖ ਜੋ ਪਵੇ ਨਿਬਾਹਵਾਂਗਾ ਮੈਂ
ਤੁਸੀਂ ਚਲੋ ਲਾਹੌਰ ਫ਼ਰਯਾਦ ਕਰੋ ਪਿਛੇ ਤਾੜ ਵੇਲਾ ਚੱਲ ਆਵਾਂਗਾ ਮੈਂ
ਪਿਛੇ ਭਰਾਵਾਂ ਤੋਂ ਨਹੀਂ ਰਿਹਾ ਜਾਂਦਾ ਜਿਹੜਾ ਜ਼ੋਰ ਲੱਗੂ ਆਣ ਲਵਾਂਗਾ ਮੈਂ
ਸ਼ਾਹੀ ਫੌਜ ਦੇ ਨਾਲ ਕਰਤਾਰ ਸਿੰਘਾ ਜੋ ਪੁਜੇ ਇਮਦਾਦ ਪੁਚਾਵਾਂਗਾ ਮੈਂ

ਪੈਂਦੇ ਖਾਂ ਨੇ ਭਾਈਚਾਰ ਨੂੰ ਨਾਲ ਲੈ ਕੇ ਲਾਹੌਰ ਬਾਦਸ਼ਾਹ ਪਾਸ ਫਰਯਾਦੀ ਜਾਣਾ

ਪੈਂਦੇ ਖਾਂ ਲਾਹੌਰ ਦੇ ਵਿਚ ਪਹੁੰਚਾ ਤਰਲੇ ਖਾਨਾਂ ਅਮੀਰਾਂ ਦੇ ਕਰਨ ਲਗਾ
ਸਾਰਾ ਮਾਨ ਮਗਰੂਰ ਗਵਾਇ ਕਰਕੇ ਪੈਰਾਂ ਉਤੇ ਜਾ ਜਾ ਸਿਰ ਧਰਨ ਲਗਾ
ਮੇਰੀ ਅਰਜ਼ ਕਰਵਾ ਦਿਹੁ ਸ਼ਾਹ ਅਗੇ ਚੀਰੇ ਵੱਢੀਆਂ ਕਈ ਥਾਂ ਭਰਨ ਲਗਾ
ਹੋ ਅਧੀਨ ਬੇ ਦੀਨ ਕਰਤਾਰ ਸਿੰਘਾ ਧਿਰ ਧਿਰ ਦੇ ਜਾ ਪੈਰ ਫੜਨ ਲਗਾ

ਵਾਕ ਕਵੀ

ਜਿਧਰ ਜਾਵੰਦਾ ਕੋਈ ਨ ਬਾਂਹ ਫੜਦਾ ਖ਼ਾਂ ਵਜ਼ੀਰ ਪਾਸੋਂ ਦਿਲੋਂ ਡਰਨ ਸਾਰੇ
ਸਤਿਗੁਰਾਂ ਦਾ ਉਹ ਪੱਖੀ ਬਹੁਤ ਭਾਰਾ ਤੇ ਲਿਹਾਜ ਭੀ ਓਸਦਾ ਕਰਨ ਸਾਰੇ
ਪੈਂਦੇ ਖਾਂ ਦੀ ਕਿਸੇ ਨ ਭਰੀ ਹਾਮੀ ਢਾਲ ਖਿਆਲੀ ਪੁਲਾਵਾਂ ਦੇ ਭਰਨ ਸਾਰੇ
ਗੁਰੂ ਨਾਮ ਤੋਂ ਡਰਨ ਕਰਤਾਰ ਸਿੰਘਾ ਛੇੜਖਾਨੀ ਵਿਚ ਪੈਰ ਨ ਧਰਨ ਸਾਰੇ

ਪੈਂਦੇ ਖਾਂ ਨੇ ਬਾਦਸ਼ਾਹ ਪਾਸ ਪਹੁੰਚ ਜਾਣਾ

ਮਾਰ ਟੱਕਰਾਂ ਵੱਢੀਆਂ ਦੇਇ ਕਰਕੇ *ਪੇਸ਼ ਹੋ ਜਾਂ ਅਰਜ਼ ਸੁਨਾਨ ਲਗਾ

---

*ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਓਸ ਵੇਲੇ ਫਰਯਾਦ ਕਰਨ ਦਾ ਤਰੀਕਾ ਬੜਾ ਅਜੀਬ ਸੀ. ਜੋ ਫਰਯਾਦ ਕਰਨੀ ਚਾਹੁੰਦਾ ਸੀ, ਉਹ ਬਾਂਸ ਨਾਲ ਕੁਕੜੀ ਮੁਰਗੀ ਬੰਨਕੇ ਸ਼ਾਹੀ ਮਹਿਲਾਂ ਦੇ ਥਲੇ ਜਾ ਕੇ ਉਸਨੂੰ ਦਿਖਾਉਂਦਾ ਤੇ ਦਿਨੇ ਹੀ ਮਸਾਲਾਂ ਬਾਲੀ ਫਿਰਦਾ ਸੀ, ਸੋ ਅੱਕਕੇ ਪੈਂਦੇ ਨੇ ਭੀ ਏਸੇ ਤਰ੍ਹਾਂ ਹੀ ਕੀਤਾ ਤੇ ਨਾਲ ਹੀ ਸ[illegible]ਤ ਖਾਂ ਡਿਉੜੀ ਵਾਲੇ ਨੂੰ ਪੰਜ ਸੌ ਰੁਪਯਾ ਵਢੀ ਦਿਤਾ, ਇਸ ਤਰੀਕੇ ਨਾਲ ਪੈਂਦਾ ਹਾਜ਼ਰ ਹੋ ਗਿਆ ਤੇ ਅਰਜ਼ਾਂ ਕਰਨ ਲਗਾ।

ਗੁਰੂ ਹਰਿਗੋਬਿੰਦ ਦਾ ਨਾਮ ਲੈ ਕੇ ਸ਼ੁਰੂ ਆਪਣਾ ਕਰਨ ਬਿਆਨ ਲਗਾ
ਓਥੇ ਪਾਸ ਹੀ ਬੈਠਾ ਵਜ਼ੀਰ ਖਾਂ ਸੀ ਸ਼ਾਹ ਓਸ ਤੋਂ ਪੁਛ ਪੁਛਾਨ ਲਗਾ
ਪੈਂਦਾ ਹੋ ਗਿਆ ਚੁਪ ਕਰਤਾਰ ਸਿੰਘਾ ਖਾਂ ਵਜ਼ੀਰ ਸਭ ਭੇਦ ਖੁਲ੍ਹਾਨ ਲਗਾ

ਵਜ਼ੀਰ ਖਾਂ

ਝਟ ਉਠ ਵਜ਼ੀਰ ਖਾਂ ਕਹਿਣ ਲਗਾ ਮੈਂ ਸੁਣੀ ਸਾਰੀ ਦਾਸਤਾਨ ਸ਼ਾਹਾ
ਆਯਾ ਕਰਨ ਸ਼ਕਾਇਤ ਸਤਿਗੁਰਾਂ ਉਤੇ ਇਹਦਾਂ ਨਾਮ ਹੈਗਾ ਪੈਂਦੇ ਖਾਨ ਸ਼ਾਹਾ
ਇਹ ਹੈਸੀ ਯਤੀਮ ਕੰਗਾਲ ਲੜਕਾ ਮਾਂ ਬਾਪ ਮਰ ਗਏ ਪਛਾਨ ਸ਼ਾਹਾ
ਸਤਿਗੁਰਾਂ ਨੇ ਪਾਲਿਆ ਏਸ ਤਾਈਂ ਪਾਸ ਰਖ, ਹੋ ਕੇ ਮਿਹਰਬਾਨ ਸ਼ਾਹਾ
ਘਰ ਗੁਰੂ ਦਾ ਬਿਨਾਂ ਤਅੱਸਬੋਂ ਹੈ ਫਰਕ ਨਹੀਂ ਹਿੰਦੂ ਮੁਸਲਮਾਨ ਸ਼ਾਹਾ
ਇਹਨੂੰ ਨਿਹਮਤਾਂ ਦੇਇਕੇ ਬੜਾ ਕੀਤਾ ਵੇਖ ਕਿੱਡਾ ਹੋਇਆ ਪਹਿਲਵਾਨ ਸ਼ਾਹਾ
ਖਾ ਖਾ ਨਿਆਮਤਾਂ ਗੁਰੂ ਘਰ ਤੋਂ ਕੱਦਾਵਰ ਹੋਇਆ ਬਲਵਾਨ ਸ਼ਾਹਾ
ਛੋਟੇ ਮੀਰ ਵਸਾਇਆ ਏਸ ਤਾਈਂ ਸ਼ਾਦੀ ਕਰ ਕੀਤਾ ਅਵਾਦਾਨ ਸ਼ਾਹਾ
ਜ਼ਰ, ਜ਼ੇਵਰਾਂ, ਘੋੜੇ, ਹਥਯਾਰ ਦੇ ਦੇ ਇਹਦਾ ਬਹੁਤ ਵਧਾਇਆ ਸ਼ਾਨ ਸ਼ਾਹਾ
ਆਖਰ ਨਿਕਲਿਆ ਨਿਮਕਹਰਾਮ ਪਾਪੀ ਸਕਾ ਬਣਿਆ ਨ ਜ਼ਾਤ ਪਠਾਨ ਸ਼ਾਹਾ
ਦੌਲਤ ਦੁਨੀਆਂ ਹੋਇ ਗਈ ਬਹੁਤ ਕੱਠੀ ਭਰਿਆ ਦਿਲ ਦੇ ਵਿਚ ਗੁਮਾਨ ਸ਼ਾਹਾ
ਕਿਸੇ ਗਲੋਂ ਇਹਨੂੰ ਗੁਰਾਂ ਝਿੜਕਿਆ ਸੀ ਹੋਇ ਸਾਮ੍ਹਣੇ ਅਗੋਂ ਸ਼ੈਤਾਨ ਸ਼ਾਹਾ
ਓਹਨਾਂ ਕਢ ਦਿਤਾ ਦਰਬਾਰ ਵਿਚੋਂ ਸਮਝ ਨਿਮਕ ਹਰਾਮ, ਸੁਜਾਨ ਸ਼ਾਹਾ
ਹੋਇਆ ਖੜਾ ਮੁਕਾਬਲੇ ਵਿਚ ਅਗੋਂ ਦਿਤੇ ਸਾਰੇ ਭੁਲਾ ਅਹਿਸਾਨ ਸ਼ਾਹਾ
ਆਯਾ ਆਪਦੇ ਪਾਸ ਫਰਯਾਦਕਰਨੇ ਪੁਛੋ ਹੋਯਾ ਕੀਹ, ਇਹਦਾ ਨੁਕਸਾਨ ਸ਼ਾਹਾ
ਹੈ ਮੁਆਮਲਾ ਸਾਫ ਕਰਤਾਰ ਸਿੰਘਾ ਜੋ ਕੁਝ ਝੂਠ ਤੇ ਕਰੇ ਬਿਆਨ ਸ਼ਾਹਾ

ਬਾਦਸ਼ਾਹ ਨੇ ਪੈਂਦੇ ਖਾਂ ਨੂੰ ਝਿੜਕ ਕੇ ਬਾਹਰ ਕਢਵਾ ਦੇਣਾ

ਓਥੇ ਬੋਲਦਾ, ਪੈਂਦੇ ਦੀ ਵਟਕ ਕੀਹ ਸੀ ਖਾਂ ਵਜ਼ੀਰ ਨੇ ਪੋਚਾ ਫਿਰਾ ਦਿਤਾ
ਬਾਦਸ਼ਾਹ ਨੂੰ ਓਹਦਾ ਕੀਹ ਦਰਦ ਹੈਸੀ ਦੇਇਕੇ ਝਿੜਕਾਂ ਬਾਹਰ ਕਢਾ ਦਿਤਾ
ਡੇਰੇ ਜਾਇ ਨਸੀਬਾਂ ਨੂੰ ਰੋਣ ਲਗਾ ਜਿਹੜਾ ਪੱਲੇ ਸੀ ਖਰਚ, ਖਰਚਾ ਦਿਤਾ
ਪਈ ਲੰਮੀ ਹੁਣ ਗੱਲ ਕਰਤਾਰ ਸਿੰਘਾ ਇਹ ਵਜ਼ੀਰ ਖਾਂ ਮੌਕਾ ਖੁੰਜਾ ਦਿਤਾ

ਪੈਂਦੇ ਖਾਂ ਦੀ ਫਰਿਆਦ ਸੁਣੀ ਜਾਣੀ

ਪੈਂਦੇ ਖਾਂ ਦੀ ਮੌਤ ਸੀ ਆਈ ਨੇੜੇ ਓਹਦਾ ਰੱਬ ਸਬੱਬ ਬਣਾਇਆ ਜੀ

ਖਾਂ ਵਜ਼ੀਰ ਤਾਂ ਸਿੰਧ ਨੂੰ ਚਲਾ ਗਿਆ ਕੁਤਬ ਖਾਂ ਲਾਹੌਰ ਵਿਚ ਆਇਆ ਜੀ
ਓਸ ਵੱਢੀਆਂ ਚੀਰੇ ਚੜ੍ਹਾ ਕਰਕੇ *ਵਜ਼ੀਰ ਆਜ਼ਮ ਨੂੰ ਟੇਟੇ ਲਾਇਆ ਜੀ
ਓਹਦੀ ਰਾਹੀਂ ਫਰਯਾਦ ਸੁਨਾਵਣੇ ਨੂੰ ਪੈਂਦੇ ਖਾਂ ਤਈਂ ਪੇਸ਼ ਕਰਾਇਆ ਜੀ
ਪੈਂਦਾ ਬਾਦਸ਼ਾਹ ਦੇ ਅਗੇ ਪੇਸ਼ ਹੋਇਆ ਝੂਠ ਮੂਠ ਹੀ ਜੋੜ ਸੁਨਾਇਆ ਜੀ
ਮੇਰੀ ਗੁਰੂ ਨੇ ਕੀਤੀ ਬੇਇਜ਼ਤੀ ਹੈ ਦੀਨ ਮਜ਼੍ਹਬੀ ਪੱਖ ਵਧਾਇਆ ਜੀ
ਮੈਂ ਹੁਣ ਤਕ ਓਹਦੀ ਇਮਦਾਦ ਕੀਤੀ ਤਿੰਨਾਂ ਜੰਗਾਂ ਦੇ ਵਿਚ ਜਿਤਾਇਆ ਜੀ
ਨਿਰੀਆਂ ਮੇਰੀਆਂ ਬਾਹਵਾਂ ਦੇ ਆਸਰੇ ਹੀ ਸ਼ਾਹੀ ਫੌਜ ਨੂੰ ਓਸ ਹਰਾਇਆ ਜੀ
ਮੈਂ ਮੋੜਿਆ ਕਈਆਂ ਵਧੀਕੀਆਂ ਤੋਂ ਹੈ ਓਸ ਸੁਭਾਉ ਪਲਟਾਇਆ ਜੀ
ਬਣਿਆ ਮਜ਼੍ਹਬਇਸਲਾਮ ਦਾ ਪੱਕਾ ਵੈਰੀ ਮੈਨੂੰਮੂਲੋਂ ਨਾਹੀਂ ਇਹ ਸੁਖਾਇਆ ਜੀ
ਵੈਰੀ ਬਣ ਮੇਰਾ ਹੋਇ ਗਿਆ ਮਾਰੂ ਮੇਰੀ ਹੱਤਕ ਕਰਿ, ਕਢਾਇਆ ਜੀ
ਬਦਲਾ ਲੈਣ ਦੇ ਲਈ ਕਰਤਾਰ ਸਿੰਘਾ ਮੈਂ ਪਾਸ ਹਜ਼ੂਰ ਦੇ ਆਇਆ ਜੀ

ਤਥਾ

ਕੌਲਾਂ ਕਢ ਖੜੀ, ਸ਼ਾਹੀ ਬਾਜ ਖੋਹਿਆ ਜੰਗ ਕਰ ਨੁਕਸਾਨ ਪੁਚਾਇ ਉਸਨੇ
ਫੇਰ ਖਾਸ ਹਜ਼ੂਰ ਦੇ ਕਿਲੇ ਵਿਚੋਂ ਦੋ ਕੀਮਤੀ ਘੋੜੇ ਕਢਵਾਇ ਉਸ ਨੇ
ਬੜੇ ਬੜੇ ਬਹਾਦਰ ਖਾਨ ਉਮਰੇ ਜੰਗ ਕਰਕੇ ਮਾਰ ਖਪਾਇ ਉਸ ਨੇ
ਆਕੀ ਵਿਚ ਪੰਜਾਬ ਦੇ ਹੋਇ ਰਿਹਾ ਦਿਲੋਂ ਖੌਫ ਹਜ਼ੂਰ ਭੁਲਾਇ ਉਸ ਨੇ
ਦੇਸ ਵਿਚ ਫਤੂਰ ਮਚਾਇਆ ਭਾਰਾ ਡਾਕੂ ਧਾੜਵੀ ਚੋਰ ਰਖਾਇ ਉਸ ਨੇ
ਸ਼ਾਹੀ ਤੇਰੀ ਦੇ ਵਿਚ ਕਰਤਾਰ ਸਿੰਘਾ ਹੈਨ ਚੰਮ ਦੇ ਦੰਮ ਚਲਾਇ ਉਸ ਨੇ

ਤਥਾ

ਮੇਰੀ ਆਪ ਹਜ਼ੂਰ ਇਮਦਾਦ ਕਰੋ ਘਾਟੇ ਪਿਛਲੇ ਪੂਰੇ ਕਰਵਾ ਦਿਆਂਗਾ
ਗੁਰੂ ਮੇਰੇ ਹੀ ਸਿਰ ਤੇ ਬੜ੍ਹਕਦਾ ਸੀ ਹੁਣ ਹੀਲ ਪਿਆਜ ਖੁਲ੍ਹਾ ਦਿਆਂਗਾ
ਜੱਟ, ਖੱਤਰੀ, ਰੋੜੇ, ਕਮੀਨ, ਕਾਂਦੂ ਓਥੇ ਜਮਾਂ ਨੇ, ਮਾਰ ਮੁਕਾ ਦਿਆਂਗਾ
ਮੇਰੇ ਸਾਹਮਣੇ ਕੋਈ ਨ ਅੜਨ ਜੋਗਾ ਮਾਰ ਗਿਦੜਾਂ ਵਾਂਗ ਨਸਾ ਦਿਆਂਗਾ
ਮੈਨੂੰ ਭੇਦ ਹਨ ਗੁਰੂ ਦੇ ਯਾਦ ਸਾਰੇ ਆਵੇ ਸਾਹਮਣੇ ਮਜ਼ੇ ਚਖਾ ਦਿਆਂਗਾ
ਜੋ ਪਠਾਨ ਦੀ ਬਿੰਦ, ਮੈਂ ਫੜ ਜਿਉਂਦਾ ਹਰਿਹੋ ਬਿੰਦ ਨੂੰ ਏਥੇ ਲਿਆ ਦਿਆਂਗਾ

*ਲਿਖਿਆ ਹੈ ਕਿ ਅਬਦੁਲ ਰਹੀਮ ਖਾਂ ਵਜ਼ੀਰ ਆਜ਼ਮ ਨੂੰ ਕੁਤਬ ਖਾਂ ਨੇ ਉਹ ਜ਼ੇਵਰ ਜਿਹੜ ਬਾਦਸ਼ਾਹ ਦੀ ਬੇਗਮ ਦੇ ਭਾਈ ਬਿਧੀ ਚੰਦ ਲੈ ਗਿਆ ਸੀ, ਵੱਢੀ ਵਿਚ ਦੁਵਾਕੇ ਪੈਂਦੇ ਦਾ ਪੱਖੀ ਬਣਾ ਲਿਆ ਸੀ।

ਜੇਕਰ ਮਾਰਿਆ ਗਿਆ ਨ ਮੇਰੇ ਹਥੋਂ ਤਾਂ ਤੇ ਸਾਮ੍ਹਣੇ ਲਿਆ ਬੈਠਾ ਦਿਆਂਗਾ
ਬਾਂਦਸ਼ਾਹੀ ਦਾ ਵੈਰੀ ਕਰਤਾਰ ਸਿੰਘਾ ਜੇਕਰ ਪੈਂਦਾ ਹਾਂ, ਮਾਰ ਦਿਖਾ ਦਿਆਂਗਾ

ਬਾਦਸ਼ਾਹ ਦੀ ਖੁਸ਼ੀ

ਪੈਂਦੇ ਖਾਂ ਦਾ ਵੇਖਕੇ ਕੱਦ ਭਾਰਾ ਬਾਦਸ਼ਾਹ ਭੀ ਖੁਸ਼ ਅਪਾਰ ਹੋਇਆ
ਹਾਮੀ ਭਰੀ ਵਜੀਰ ਨੇ ਖੂਬ ਤਕੜੀ ਵਢੀ ਖਾ ਹੈਸੀ ਤਰਫਦਾਰ ਹੋਇਆ
ਓਸ ਕਿਹਾ "ਹਜ਼ੂਰ ਇਹ ਪੈਂਦੇ ਖਾਂ ਹੀ ਰੁਸਤਮ ਦੂਸਰਾ ਵਿਚ ਸੰਸਾਰ ਹੋਇਆ
ਇਹ ਤਾਂ ਕੱਲਾ ਹੀ ਭਾਰ ਹੈ ਸੈਇਆਂ ਉਤੇ ਸਾਡੇ ਉਤੇ ਹੈ ਰਹਿਮ ਗੁਫਾਰ ਹੋਇਆ
ਵੈਰੀ ਗੁਰੂ ਦਾ ਬਣ, ਆਯਾ ਪਾਸ ਸਾਡੇ ਆਪੇ ਰਬ ਸਾਡਾ ਮਦਦਗਾਰ ਹੋਇਆ
ਬਾਦਸ਼ਾਹ ਹੋ ਖੁਸ਼ ਕਰਤਾਰ ਸਿੰਘਾ ਫੌਜ ਭੇਜਣੇ ਲਈ ਤਿਆਰ ਹੋਇਆ

ਬਾਦਸ਼ਾਹ ਨੇ ਜੰਗ ਦਾ ਬੀੜਾ ਰਖਣਾ

ਬੀੜਾ ਪਾਨਾਂ ਦਾ ਰਖ ਤਲਵਾਰ ਨੰਗੀ ਬਾਦਸ਼ਾਹ ਨੇ ਕਿਹਾ ਉਠਾਇ ਕੋਈ
ਗੁਰੂ ਹਰਿ ਗੋਬਿੰਦ ਦੇ ਪਕੜਨੇ ਨੂੰ ਪੈਂਦੇ ਖਾਨ ਦੇ ਨਾਲ ਚੜ੍ਹ ਜਾਇ ਕੋਈ
ਗੁਰੂ ਫਿਰੇ ਬਾਗੀ ਮੇਰੀ ਸ਼ਾਹੀ ਅੰਦਰ ਘੇਰ ਓਸਨੂੰ ਪਕੜ ਲਿਆਇ ਕੋਈ
ਏਸ ਖਿਦਮਤਦਾ ਇਵਜ ਕਰਤਾਰਸਿੰਘਾ ਭਾਰੀ ਖਿਲਅਤ ਮੁਰਾਤਬਾ ਪਾਇ ਕੋਈ

ਵਾਰ ਕਵੀ

ਬੜੇ ਬੜੇ ਅਮੀਰ ਤੇ ਖਾਨ ਬੈਠੇ ਕਰ ਹੌਂਸਲਾ ਤੇਗ ਉਠਾਇ ਕੋਈ ਨ
ਪਾਉ ਪਾਉ ਦੇ ਖੱਪਰੇ ਆਉਣ ਚੇਤੇ ਗੁਰੂ ਸਾਮ੍ਹਣੇ ਜਾਵਣਾ ਚਾਹਿ ਕੋਈ ਨ
ਹੁਣ ਤੋੜੀ ਜਿੰਨੇ ਸੂਦਾਰ ਗਏ ਪਰਤ ਉਹਨਾਂ ਵਿਚੋਂ ਜੀਉਂਦੇ ਆਇ ਕੋਈ ਨ
ਔਹਦੇਦਾਰਾਂ ਨੂੰ ਮਾਰਦਾ ਗੁਰੂ ਚੁਣਕੇ ਖਾਲੀ ਤੀਰ ਓਹਦਾ ਕਦੇ ਜਾਇ ਕੋਈ ਨ
ਜਿਹੜੇ ਬਚੇ, ਸੋ ਬਚੇ ਸਿਪਾਹੀ ਥੋੜ੍ਹੇ ਅਫਸਰ ਬਚਿਆ ਇਕ ਕਦਾਇ ਕੋਈ ਨ
ਇਹੋ ਮਾਰਦਾ ਡਰ ਕਰਤਾਰ ਸਿੰਘਾ ਬਾਂਹ ਸ਼ੇਰ ਦੇ ਮੂੰਹ ਫਸਾਇ ਕੋਈ ਨ

ਸ੍ਰੀ ਕਰਤਾਰ ਪੁਰ ਸਿਖਾਂ ਦਾ ਇਕੱਠ

ਮੁਖਲਸ ਖਾਂ ਸੂਬਾ ਗਿਆ ਮਾਰਿਆ ਜੋ ਅੰਮ੍ਰਿਤਸਰ ਸੀ ਜੰਗ ਮਚਾਇ ਕਰਕੇ
ਸੂਬਾ ਕਾਲੇ ਖਾਂ ਓਹਦਾ ਭਰਾ ਹੈਸੀ ਵੈਰ ਲੈਣ ਦੀ ਚਿਤ ਠਹਿਰਾਇ ਕਰਕੇ
ਬਦਲਾ ਲਵਾਂ ਭਰਾ ਦਾ ਗੁਰੂ ਪਾਸੋਂ ਬਿਨਾਂ ਸੋਚ ਭਾਰੀ ਤਮਕ ਖਾਇ ਕਰਕੇ
ਬੀੜਾ ਚੁਕਿਆ ਓਸ ਕਰਤਾਰ ਸਿੰਘਾ ਬੜੀ ਤੇਜ਼ੀ ਤੱਰਾਰੀ ਦਿਖਾਇ ਕਰਕੇ

ਕਾਲੇ ਖਾਂ ਸੂਬਾ ਪਸ਼ੌਰ ਨੇ ਬੀੜਾ ਚੁਕਣਾ

ਏਸ ਤਰਫ ਤਿਆਰੀਆਂ ਹੋਇ ਗਈਆਂ ਜੰਗ ਪਾਵਣਾ ਗੁਰਾਂ ਦੇ ਨਾਲ ਭਾਈ
ਕੀਤੀ ਬਦੀ ਭਾਰੀ ਪੈਂਦੇ ਖਾਨ ਪਾਪੀ ਭੇੜਾ ਨਿਕਲਿਆ ਤੁਖਮ ਚੰਡਾਲ ਭਾਈ
ਸਤਿਗੁਰਾਂ ਨੂੰ ਭੀ ਸਾਰੀ ਖਬਰ ਹੋਈ ਉਹ ਭੀ ਹੋਇ ਤਯਾਰ ਉਤਾਲ ਭਾਈ
ਮਾਝੇ ਮਾਲਵੇ ਖਬਰਾਂ ਪਹੁੰਚ ਗਈਆਂ ਚਲੇ ਸਿਖ ਭੀ ਫੜਕੇ ਢਾਲ ਭਾਈ
ਜਮ੍ਹਾਂ ਹੋਣ ਕਰਤਾਰ ਪੁਰ ਆਣ ਲਗੇ ਸਿਖ ਰਖ ਕੇ ਸਿਦਕ ਕਮਾਲ ਭਾਈ
ਦੂਰਾਂ ਦੂਰਾਂ ਤੋਂ ਚਲ ਕਰਤਾਰ ਸਿੰਘਾ ਆਇ ਘਰਾਂ ਦੇ ਛੱਡ ਧੰਦਾਲ ਭਾਈ

ਤਥਾ

ਜਦੋਂ ਗਿਆ ਹੈਸੀ ਪੈਂਦੇ ਖਾਨ ਏਥੋਂ ਸਾਰਾ ਡੇਢ ਹਜ਼ਾਰ ਜਵਾਨ ਓਦੋਂ
ਗੁਰਾਂ ਪਾਸ ਇਹੋ ਸਾਰੀ ਫੌਜ ਹੈਸੀ ਤੇ ਮਾਮੂਲੀ ਸੀ ਜੰਗੀ ਸਾਮਾਨ ਓਦੋਂ
ਏਸੇ ਲਈ ਪੈਂਦੇ ਖਾਂ ਦਲੇਰ ਹੈਸੀ ਲਾਇਆ ਓਸ ਨੇ ਗਲਤ ਅਨੁਮਾਨ ਓਦੋਂ
ਖਬਰਾਂ ਜੰਗ ਦੀਆਂ ਜਦੋਂ ਧੁੰਮੀਆਂ ਆ ਖਾਧਾ ਸਿਖਾਂ ਨੇ ਜੋਸ਼ ਮਹਾਨ ਓਦੋਂ
ਇਰਦ ਗਿਰਦ ਕਰਤਾਰਪੁਰ ਸਿਖ ਜਿਹੜੇ ਸਤਲੁਜ ਬਿਆਸ ਮਿਆਨ ਓਦੋਂ
ਉਹ ਰਸਦ ਪੱਠੇ ਜਮ੍ਹਾਂ ਕਰਨ ਲਗੇ ਬਹੁਤ ਬਾਲਣ ਘਾਸ ਪਛਾਨ ਓਦੋਂ
ਜਿਥੋਂ ਪਹੁੰਚ ਸਕੇ ਸਿਖ ਪਹੁੰਚ ਗਏ ਸਿਖੀ ਸ਼ਾਨ ਤੋਂ ਹੋਣ ਕੁਰਬਾਨ ਓਦੋਂ
ਪੰਜ ਦੇ ਹਜ਼ਾਰ [illegible]

ਲਾਹੌਰੋਂ ਫੌਜਾਂ ਦੀ ਚੜ੍ਹਾਈ

ਬੀੜਾ ਚੁਕ ਚੜ੍ਹਿਆ ਕਾਲੇ ਖਾਨ ਸੂਬਾ ਨਾਲ ਅੱਠ ਹਜ਼ਾਰ ਜਵਾਨ ਚੜਿਆ
ਅਨਵਰ ਖਾਂ ਖੋਜ਼ਾ ਚਾਲਬਾਜ ਭਾਰਾ ਅਬਦੁਲ ਖਾਂ ਦਾ ਯਾਰ ਸਿਆਨ ਚੜਿਆ
ਲਲਾਬੇਗ ਦਾ ਪੁਤ੍ਰ ਸੀ ਬਲੀ ਯੋਧਾ ਜ਼ਾਫਰਖਾਨ ਬਲਵਾਨ ਪਠਾਨ ਚੜਿਆ
ਮਲਕ ਅਨਵਰ ਖਾਂ ਭੀ ਖਾ ਗੁਸਾ ਚੁਣਵੇਂ ਲੈ ਜਵਾਨ ਪਠਾਨ ਚੜਿਆ
ਇਹ ਸ਼ੱਮਸ ਬੇਗ ਦਾ ਭਾਈ ਹੈਸੀ ਲੈਣ ਬਦਲਾ ਨਾਲ ਗੁਮਾਨ ਚੜਿਆ
ਮਿਰਜਾ ਹੁਸਨ ਬੇਗ, ਸਰਦਾਰ ਕਈ, ਦਲ ਜੰਗ ਦਾ ਲੈ ਸਮਾਨ ਚੜਿਆ
ਫੌਜ ਤੇਰਾਂ ਹਜਾਰ ਤੋਂ ਵਧ ਹੋ ਗਈ ਭਾਰੀ ਗੁਰਾਂ ਦੇ ਵਲ ਤੂਫਾਨ ਚੜਿਆ
ਚੜੇ ਮੁਗਲ ਪਠਾਨ ਕਰਤਾਰ ਸਿੰਘਾ ਧੁੱਮੀ ਧੂੜ ਗੁਬਾਰ ਅਸਮਾਨ ਚੜਿਆ

ਫੌਜਾਂ ਨੇ ਜਾਲੰਧਰ ਪਹੁੰਚਣਾ

ਧੌਂਸੇ ਵਜਦੇ ਅਗੇ ਨਿਸ਼ਾਨ ਛੁਟੇ ਯੋਧੇ ਚੋਣਵੇਂ ਤੇਰਾਂ ਹਜਾਰ ਸਾਰੇ
ਐਲੀ ਐਲੀ ਦੇ ਬੋਲਦੇ ਜਾਣ ਨਾਹਰੇ ਅਗੇ ਪਿਛੇ ਪੈਦਲ ਅਸਵਾਰ ਸਾਰੇ
ਰਾਹਾਂ ਵਿਚ ਜਿਹੜੇ ਮੁਸਲਮਾਨ ਆਉਂਦੇ ਲੈਂਦੇ ਨਾਲ ਹੀ ਕਰ ਤਯਾਰ ਸਾਰੇ
ਲੰਘੀ ਫੌਜ ਰਿਆੜਕੀ ਵਿਚਦੀ ਹੋ ਸੀ ਵਟਾਲੇ ਦੇ ਰਾਹ ਸ਼ੁਮਾਰ ਸਾਰੇ
ਲੰਘੇ ਬਾਗੜੀਆਂ ਵਾਲੇ ਪੱਤਣੋਂ ਜੀ ਹੋਇ ਨਦੀ ਬਿਆਸਾ ਤੋਂ ਪਾਰ ਸਾਰੇ
ਪਾਸ ਕੋਟਲੇ ਜਾਇ ਉਸਮਾਨ ਖਾਂ ਦੇ ਦਮ ਲੈਣ ਡੇਰੇ ਦਿਤੇ ਡਾਰ ਸਾਰੇ
ਕੀਤੀ ਲਾਹਨਤ ਫਿਟਕ ਉਸਮਾਨ ਖਾਂ ਨੇ ਪੈਂਦੇ ਖਾਂ ਨੂੰ ਕਹਿਨ ਬੁਰਯਾਰ ਸਾਰੇ
ਪਹੁੰਚ ਗਏ ਜਾਲੰਧਰ ਕਰਤਾਰ ਸਿੰਘਾ ਫੌਜਾਂ ਸਣੇ ਕਰਦੇ ਮਾਰੋ ਮਾਰ ਸਾਰੇ

ਵਾਕ ਕਵੀ

ਫੌਜਾਂ ਵਿਚ ਜਾਲੰਧਰ ਆਇ ਪਈਆਂ ਪਹੁੰਚੀ ਸਤਿਗੁਰਾਂ ਨੂੰ ਸਾਰੀ ਸਾਰ ਓਧਰ
ਸਤਿਗੁਰੂ ਕਰਤਾਰ ਦੇ ਆਸਰੇ ਤੇ ਕਰ ਰਹੇ ਬੇ ਫਿਕਰ ਵਿਹਾਰ ਓਧਰ
ਆਉਣ ਸੰਗਤਾਂ ਦੂਣੇ ਦੀਵਾਨ ਲਗਣ ਸਤਿਸੰਗ ਦੇ ਰੰਗ ਅਪਾਰ ਓਧਰ
ਰਤੀ ਭਰ ਨਹੀਂ ਫਿਕਰ ਕਰਤਾਰ ਸਿੰਘਾ ਏਧਰ ਗਮੀਆਂ, ਖੁਸ਼ੀ ਬਹਾਰ ਓਧਰ

ਸਤਿਗੁਰੂ ਜੀ ਦੀ ਤਸਵੀਰ

ਦੋ ਮੁਸੱਵਰ ਓਹਨਾਂ ਹੀ ਦਿਨਾਂ ਅੰਦਰ ਪਿਉ ਪੁਤ (*)ਕਰਤਾਰ ਪੁਰ ਆਵੰਦੇ ਨੇ
ਬਿਧੀ ਚੰਦ ਰਾਹੀਂ ਸਤਿਗੁਰਾਂ ਅਗੇ ਹਾਲ ਆਪਣਾ ਸਾਰਾ ਖੁਲ੍ਹਾਵੰਦੇ ਨੇ
ਦਿਹੋ ਆਗਜ਼ਾ ਅਸੀਂ ਤਸਵੀਰ ਲਿਖੀਏ ਬੜਾ ਸ਼ੌਂਕ ਪਿਆਰ ਜਤਾਵੰਦੇ ਨੇ
ਦਿਤੀ ਆਗਜ਼ਾ ਗੁਰਾਂ ਕਰਤਾਰ ਸਿੰਘਾ ਚਿੱਤ੍ਰਕਾਰ ਬੜੇ ਹਰਖਾਵੰਦੇ ਨੇ

*ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਗੁਰੂ ਜੀ ਉਸ ਵੇਲੇ ਸ਼ਿਕਾਰ ਜਾ ਰਹੇ ਸਨ ।

ਤਥਾ

ਚਿਟੇ ਘੋੜੇ ਤੇ ਪਹਿਨ ਪੁਸ਼ਾਕ ਚਿਟੀ ਪਹਿਨੇ ਲਿਸ਼ਕਦੇ ਸਾਰੇ ਹਥਯਾਰ ਸੋਹਣੇ
ਜਿਗਾ ਕਲਗੀ ਸਿਰ ਸਿਰਪੇਚ ਸੁੰਦਰ ਸਜੇ ਸਤਿਗੁਰੂ ਰੂਪ ਅਪਾਰ ਸੋਹਣੇ
ਚਿਟਾ ਬਾਜ਼ ਬੈਠਾਲਿਆ ਹਥ ਉਤੇ ਚਲੇ ਚੜ ਕੇ ਸੈਰ ਸ਼ਿਕਾਰ ਸੋਹਣੇ
ਚਿਤ੍ਰ ਖਿਚ ਲਿਆ ਚਿਤ੍ਰਕਾਰਾਂ ਨੇ ਉਹ ਨਖ ਸਿਖ ਲਿਖੇ ਪ੍ਰੀਤ ਧਾਰ ਸੋਹਣੇ
ਹੂ-ਬਹੂ ਉਤਾਰ ਤਸਵੀਰ ਰੱਖੀ ਜ਼ਰਾ ਫਰਕ ਨ ਅੰਗ ਸੁਵਾਰ ਸੋਹਣੇ
ਕਾਮਦੇਵ ਨੇ ਮਾਨੋ ਕਰਤਾਰ ਸਿੰਘਾ ਰੰਗ ਢੰਗ ਓਵੇਂ ਰਖੇ ਢਾਰ ਸੋਹਣੇ

ਤਥਾ

ਇਕ ਦਿਨ ਬੈਠੇ ਗੁਰੂ ਬਾਗ ਅੰਦਰ ਲੈ ਆਇ ਬਣਾ ਤਸਵੀਰ ਸੋਹਣੀ
ਜਦੋਂ ਖੋਲ੍ਹ ਕੇ ਗੁਰਾਂ ਦੇ ਧਰੀ ਅਗੇ ਤਸਵੀਰ ਬਣੀ ਬੇ ਨਜ਼ੀਰ ਸੋਹਣੀ
ਸਤਿਗੁਰੂ ਜੀ ਵੇਖ ਪ੍ਰਸੰਨ ਹੋਏ ਖੁਲ੍ਹੀ ਦੋਹਾਂ ਦੀ ਵੇਖੋ ਤਕਦੀਰ ਸੋਹਣੀ
ਵਰ ਮੰਗ ਲੈ ਜੋ ਕੁਝ ਦਿਲਾਂ ਅੰਦਰ ਸੋਚ ਕਰਦੇ ਦੋਵੇਂ ਤਕਰੀਰ ਸੋਹਣੀ
ਅਸੀਂ ਮੰਗਦੇ ਹੋਵੇ ਕਲਯਾਨ ਸਾਡੀ ਨਿਭ ਜਾਇ ਪ੍ਰੀਤ ਅਖੀਰ ਸੋਹਣੀ
ਹੋਇ ਦੋਵੇਂ ਨਿਹਾਲ ਕਰਤਾਰ ਸਿੰਘਾ ਯਾਦ ਰਹਿ ਗਈ ਖਿਚੀ ਲਕੀਰ ਸੋਹਣੀ

ਵਾਕ ਕਵੀ

ਬਿਧੀ ਚੰਦ ਨੂੰ ਦੇਇ *ਤਸਵੀਰ ਦਿਤੀ ਪਿਛੋਂ ਪਾਸ ਰਹੀ ਖਾਨਦਾਨ ਕਹਿੰਦੇ
ਬਾਦਸ਼ਾਹ ਲਾਹੌਰੋਂ ਉਹ ਪਿਓ ਪੁਤਰ ਆਪ ਭੇਜੇ ਕਈ ਵਿਦਵਾਨ ਕਹਿੰਦੇ
ਓਹਨਾਂ ਚਾਰ ਤਸਵੀਰਾਂ ਬਣਾਈਆਂ ਸਨ ਇਕ ਬੈਠੇ ਗੁਰ ਵਿਚ ਦੀਵਾਨ ਕਹਿੰਦੇ
ਖਿੱਚੀ ਦੂਜੀ ਤਸਵੀਰ ਸ਼ਿਕਾਰ ਚੜ੍ਹਿਆ ਤੀਜੀ ਜੰਗ ਨੂੰ ਚੜ੍ਹੇ ਪਛਾਨ ਕਹਿੰਦੇ
ਚੌਥੀ ਕਰ ਰਹੇ ਘਮਸਾਨ ਜਦੋਂ ਨਾਲ ਵੈਰੀਆਂ ਵਿਚ ਮੈਦਾਨ ਕਹਿੰਦੇ
ਲਈਆਂ ਚਾਰ ਤਸਵੀਰਾਂ ਕਰਤਾਰ ਸਿੰਘਾ ਖੂਬਸੂਰਤ ਬਹੁਤ ਸੁਜਾਨ ਕਹਿੰਦੇ

ਧੀਰ ਮਲ ਦੀ ਬੇਈਮਾਨੀ

ਧੀਰ ਮਲ ਸੀ ਪੋਤਰਾ ਗੁਰੂ ਜੀ ਦਾ ਗੁਰੂ ਸਦਦੇ ()ਕਪਟ ਅਵਤਾਰ ਓਹਨੂੰ
ਨ ਉਹ ਮਾਂ ਦਾ ਸੱਕਾ ਨ ਬਾਪ ਦਾ ਸੀ ਭੈੜੀ ਬੁਧ ਬਖਸ਼ੀ ਕਰਤਾਰ ਓਹਨੂੰ
ਖਾਨਦਾਨ ਦਾ ਭੀ ਵਡਾ ਧ੍ਰੋਹੀ ਹੈਸੀ ਸਤਿਗੁਰਾਂ ਦੇ ਨਾਲ ਸੀ ਖਾਰ ਓਹਨੂੰ
ਪੈਂਦਾ ਵਾਕਫ ਸੀ ਗੱਲਾਂ ਸਾਰੀਆਂ ਦਾ ਚਿਠੀ ਲਿਖਦਾ ਖੂਬ ਸਵਾਰ ਓਹਨੂੰ
ਧੀਰਮਲ ਜੀ ਭੇਦ ਜੋ ਰਹੇ ਦੇਂਦੇ ਵਿਚ ਬੰਨ੍ਹਯਾਂ ਲੋਭ ਦੀ ਤਾਰ ਓਹਨੂੰ

*ਇਹ ਤਸਵੀਰ ਸੁਰ ਸਿੰਘ ਦੇ ਵਿਚ ਹੁਣ ਤਕ ਹੈ ।
() ਗੁਰ ਬਿਲਾਸ ਪਾਤਸ਼ਾਹੀ ਛੇਵੀਂ ।

ਅੰਮ੍ਰਿਤਸਰ, *ਝਬਾਲ ਦਾ ਪ੍ਰਗਣਾ ਭੀ ਲੈ ਦੇਵਾਂ ਲਿਖਯਾ ਇਕਰਾਰ ਓਹਨੂੰ
ਬਾਦਸ਼ਾਹ ਭੀ ਦੇਵੇਗਾ ਖਿਲਅਤ ਭਾਰੀ ਕਈ ਹੋਰ ਦਿਤੇ ਤਮ੍ਹੇ ਡਾਰ ਓਹਨੂੰ
ਹਥ ()ਕਰਮੇ, ਜੁਲੇੜੇ, ਕਰਤਾਰ ਸਿੰਘਾ ਚਿਠੀ ਭੇਜ ਬਨਾਇਆ ਯਾਰ ਓਹਨੂੰ

ਤਥਾ

੦ਧੀਰਮਲ ਤਾਈਂ ਚਿੱਠੀ ਪਹੁੰਚ ਗਈ ਲਿਖਯਾ ਓਸ ਸਭ ਭੇਦ ਪੁਚਾਵਾਂਗਾ ਮੈਂ
ਜਿਥੋਂ ਤਕ ਹੋਵੇ ਪਾੜ ਸਿਖਾਂ ਤਾਈਂ ਤਾਕਤ ਤੋੜ ਕਮਜ਼ੋਰ ਕਰਵਾਂਗਾ ਮੈਂ
ਸ਼ਾਹੀ ਫੌਜਾਂ ਦਸਕੇ ਜ਼ੋਰ ਭਾਰਾ ਇਉਂ ਹੌਂਸਲੇ ਸਭ ਦੇ ਢਾਹਵਾਂਗਾ ਮੈਂ
ਭੇਦ ਏਧਰੋਂ ਸਾਰੇ ਕਰਤਾਰ ਸਿੰਘਾ ਦੇਂਦਾ ਰਹਾਂ, ਇਨਾਮ ਫਿਰ ਪਾਵਾਂਗਾ

ਚਿੱਠੀ ਫੜੀ ਜਾਣੀ

ਚਿੱਠੀ ਫੇਰ ਆਈ ਧੀਰਮਲ ਵੱਲੋ ਦੋਵੇਂ ਖੱਤ੍ਰੀ ਓਹੋ ਲਈ ਆਵੰਦੇ ਜੀ
ਆਪੋ ਵਿਚ ਗੱਲਾਂ ਓਹੋ ਆਉਣ ਕਰਦੇ ਵਡੀ ਆਸ ਇਨਾਮ ਰਖਾਵੰਦੇ ਜੀ
ਪਿਛੇ ਲਗਾ ਹੋਇਆ ਬਿਧੀਚੰਦ ਹੈਸੀ ਬਣਿਆ ਹੋਇਆ ਪਠਾਨ ਦਿਸਾਵੰਦਾ ਜੀ
ਪਹੁੰਚ ਨੇੜੇ ਕਰਤਾਰ ਪੁਰ ਦੋਇ ਫੜ ਲਏ ਭੇਦ ਖੁਲ੍ਹ ਗਿਆ ਘਬਰਾਵੰਦੇ ਜੀ
ਦੋਵੇਂ ਸਤਿਗੁਰਾਂ ਦੇ ਪੇਸ਼ ਆਨ ਕੀਤੇ, ਜਦੋਂ ਥੋੜਾ ਜੇਹਾ ਦਬਕਾਵੰਦੇ ਜੀ
ਭੇਦ ਦਸ ਦਿਤੇ ਕਰਤਾਰ ਸਿੰਘਾ ਕਰਨੀ ਆਪਣੀ ਤੇ ਪਛਤਾਵੰਦੇ ਜੀ

ਵਾਕ ਕਵੀ

ਕਰਮ ਚੰਦ ਮੁਨਸ਼ੀ ਕੁਤਬਖਾਨ ਦਾ ਸੀ ਕੀਤੀ ਬੜੀ ਹੀ ਨੇਕ ਕਮਾਈ ਉਸਨੇ
ਚਿਠੀ ਅਸਲ ਜਿਹੜੀ ਧੀਰਮਲ ਵਾਲੀ ਸਤਿਗੁਰਾਂ ਦੇ ਪਾਸ ਪੁਚਾਈ ਉਸਨੇ
ਧੀਰਮੱਲ ਦਾ ਖੁਲ੍ਹਯਾ ਭੇਦ ਸਾਰਾ ਭਾਵੇਂ ਬੜੀ ਕੀਤੀ ਚਤੁਰਾਈ ਉਸਨੇ
ਵਡੀ ਕਰ ਬੁਰਿਆਈ ਕਰਤਾਰ ਸਿੰਘਾ ਲਈ ਮੱਥੇ ਲੁਆ ਸਿਆਹੀ ਉਸਨੇ

ਤਥਾ

ਧੀਰਮਲ ਤਾਈਂ ਕਾਬੂ ਕਰ ਲਿਆ ਗੁਸੇ ਹੋ ਇਉਂ ਗੁਰਾਂ ਸੁਣਾਇਆ ਜੀ
ਗੁਰੂ ਘਰ ਦਾ ਆਪ ਕਰਤਾਰ ਰਾਖਾ ਧੀਰ ਮਲ ਨੇ ਪਾਪ ਕਮਾਇਆ ਜੀ
ਇਹਦੇ ਨਾਲ ਨਾ ਵਰਤੇ ਸਿਖ ਕੋਈ ਗੁਰਗੱਦੀ ਦਾ ਦੋਖੀ ਠਹਿਰਾਇਆ ਜੀ
ਜੰਗ ਲਈ ਤਯਾਰ ਕਰਤਾਰ ਸਿੰਘਾ ਹੋ ਕੇ ਦਾਰੂ ਸਿੱਕਾ ਵੰਡਾਇਆ ਜੀ

---

*ਮੁਸਲਮਾਨੀ ਤਵਾਰਾਖਾ ਵਿਚ ਲਿਖਯਾ ਹੈ ਕਿ ਜਹਾਂਗੀਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਝਗੜੇ ਵਿੱਚ ਸਭ ਕੁਝ ਜ਼ਬਤ ਕਰ ਲਿਆ ਸੀ।

()ਇਹ ਦੋਵੇਂ ਖੱਤ੍ਰੀ ਸਨ।

੦ [illegible]

ਜਾਲੰਧਰੋਂ ਸੂਬਿਆਂ ਦੀ ਚੜ੍ਹਾਈ

ਹੋਇਆ ਕੱਠ ਜਾਲੰਧਰ ਬਹੁਤ ਭਾਰਾ ਦੂਰੋਂ ਨੇੜਿਉਂ ਹੋ ਕੱਠੇ ਖਾਨ ਆਏ
ਦੀਨ ਮਜ਼ਬੀ ਜੰਗ ਦਾ ਰੰਗ ਚੜ੍ਹਿਆ ਬਹੁਤ ਪਿੰਡਾਂ ਵਿਚੋਂ ਮੁਸਲਮਾਨ ਆਏ
ਪਿਛੇ ਜੰਗਾਂ ਵਿਚ ਜਿਨ੍ਹਾਂ ਦੇ ਮਰੇ ਸਕੇ ਲੈਣਾ ਗੁਰਾਂ ਪਾਸੋਂ ਬਦਲਾ ਠਾਨ ਆਏ
ਕਾਜ਼ੀ, ਮੁਲਾਂ, ਸੱਯਦ ਅਤੇ ਪੀਰ ਜ਼ਾਦੇ ਜੋਸ਼ ਗਾਜ਼ੀਆਂ ਤਈਂ ਚੜ੍ਹਾਨ ਆਏ
ਹੋਰ ਡਾਕੂ ਲੁਟੇਰੇ ਕਮੀਨ ਕਾਂਦੂ ਨੌਕਰ ਚਾਕਰੀ ਵਿਗਾਰੀ ਪਛਾਨ ਆਏ
ਬੜਾ ਭਾਰੀ ਲਸ਼ਕਰ ਜਮ੍ਹਾਂ ਹੋਇ ਗਿਆ ਰੰਗੜ ਬੱਸੀਆਂ ਵਾਲੇ ਸਿਆਨ ਆਏ
ਟਿੱਡੀ ਦਲ ਵਾਂਗੂੰ ਚੜ੍ਹ ਪਏ ਸਾਰੇ ਜ਼ੋਰ ਗੁਰਾਂ ਦੇ ਨਾਲ ਅਜ਼ਮਾਨ ਆਏ
ਮਾਰੂ ਵਜਦੇ ਢੋਲ ਕਰਤਾਰ ਸਿੰਘਾ ਅਗੇ ਸਭ ਤੋਂ ਨਿਕਲ ਨਸ਼ਾਨ ਆਏ

ਵਾਕ ਕਵੀ

ਪੰਜ ਛੇ ਹਜ਼ਾਰ ਜਵਾਨ ਏਧਰ ਕਟਕ ਚੜ੍ਹੇ ਓਧਰ ਬਿਨਾਂ ਵੈਰੀਆਂ ਦੇ
ਭਰ ਨਾਹਰਿਆਂ ਨਾਲ ਆਕਾਸ਼ ਗੂੰਜੇ ਰੌਲੇ ਢੋਲ ਢੁਮੱਕਿਆਂ ਭੇਰੀਆਂ ਦੇ
ਕੜਬੜ, ਕੜਬੜ ਹੁੰਦਾ ਰਾਹੀਂ ਜਾਇ ਰਿਹਾ ਘਟੇ ਉਡ ਹੋਇ ਵਾਂਗ ਹਨੇਰੀਆਂ ਦੇ
ਸੂਬੇ ਖਾਨ ਚੜ੍ਹੇ ਮੁਛੀਂ ਤਾ ਦੇਇ ਦੇਇ ਜਾਂਦੇ ਕਰਦੇ ਸੁਖਨ ਦਲੇਰੀਆਂ ਦੇ
ਰੌਲਾ ਦੇਸ਼ ਦੇ ਵਿਚ ਪੈ ਗਿਆ ਸਾਰੇ ਡਰ ਪਏ, ਫੌਜੀ ਹਥ ਫੇਰੀਆਂ ਦੇ
ਝਾੜ ਦੇਵੇਗੀ ਮੌਤ ਕਰਤਾਰ ਸਿੰਘਾ ਬੇਰ ਜਿਸ ਤਰ੍ਹਾਂ ਪੱਕੀਆਂ ਬੇਰੀਆਂ ਦੇ

ਸਲਾਹਾਂ

ਦਿਨ ਡੁਬੇ ਜਾਲੰਧਰੋਂ ਕੂਚ ਕੀਤਾ ਕਹਿੰਦੇ ਸਹਿਜੇ ਹੀ ਕੰਮ ਬਣਾ ਲਾਂ ਗੇ
ਰਾਤ ਅੱਧੀ ਨੂੰ ਪਹੁੰਚ ਕਰਤਾਰ ਪੁਰੇ ਛਾਪਾ ਮਾਰ ਕੇ ਸੁਤੇ ਦਬਾ ਲਾਂ ਗੇ
ਕੁਤਬ ਖਾਂ ਤੇ ਪੈਂਦਾ ਸਲਾਹ ਕਰਦੇ ਅਸੀਂ ਗੁਰਾਂ ਦੇ ਘਰਾਂ ਨੂੰ ਜਾ ਲਾਂ ਗੇ
ਧਨ ਬੇ ਸ਼ੁਮਾਰ ਹੈ ਜਮ੍ਹਾਂ ਓਥੇ ਹੱਲਾ ਕਰਕੇ ਵੰਡ ਵੰਡਾ ਲਾਂ ਗੇ
ਹੈ ਅਵਲ ਤਾਂ ਸਾਹਮਣੇ ਕਿਸ ਹੋਣਾ ਜੇ ਕੋਈ ਅੜਿਆ ਮਾਰ ਮੁਕਾ ਲਾਂ ਗੇ
ਕੈਦ ਗੁਰੂ ਨੂੰ ਕਰ ਕਰਤਾਰ ਸਿੰਘਾ ਬਾਦਸ਼ਾਹ ਤੋਂ ਖਿਲਅਤਾਂ ਪਾ ਲਾਂ ਗੇ

ਨੀਤ ਦੀ ਮਾਰ

ਰਾਤ ਅੱਧੀਓਂ ਕੁਝਕੂ ਢਲੀ ਹੈ ਸੀ ਛੋਟੇ ਮੀਰ ਜਾ ਪੈਰ ਠਹਿਰਾਇਓ ਨੇ
ਉਤੋਂ ਰਾਤ ਹਨੇਰੀ ਤੇ ਧੂੜ ਧੁੱਮੀ ਅੱਗਾ ਪਿੱਛਾ ਨ ਪੁਛ ਪੁਛਾਇਓ ਨੇ
ਜਾਣ ਓਸੇ ਨੂੰ ਹੀ ਕਰਤਾਰ ਪੁਰਾ ਇਕ ਦਮ ਜਾ ਹੱਲਾ ਬੁਲਾਇਓ ਨੇ
ਇਕ ਘੜੀ ਦੇ ਵਿਚ ਤਰਥੱਲ ਆਂਦੀ ਲੁਟ ਪੁਟ ਤਬਾਹ ਕਰਾਇਓ ਨੇ
ਪੈਂਦੇ ਖਾਂ ਉਸਮਾਨ ਖਾਂ ਗਏ ਲੁਟੇ ਨਾਲ ਹੋਰਨਾਂ ਤਈਂ ਲੁਟਾਇਓ ਨੇ

ਹੋਇਆ ਪੂਰਾ*ਸਰਾਪ ਕਰਤਾਰ ਸਿੰਘਾ ਜਿਹਾ ਬੀਜਿਆ ਸੀ ਫਲ ਪਾਇਓ ਨੇ

ਪੈਂਦੇ ਖਾਂ ਤੇ ਉਸਮਾਨ ਖਾਂ

ਫੌਜਾਂ ਮਾਰਕੇ ਪਿੰਡ ਤਬਾਹ ਕੀਤਾ ਪੈਂਦੇ ਖਾਂ ਉਸਮਾਨ ਖਾਂ ਆਇ ਅਗੇ
ਉਹ ਤਾਂ ਫੌਜਾਂ ਨੇ ਇਕੋ ਹੀ ਮਾਰ ਹੱਲਾ ਦਿਤਾ ਬੇੜਾ ਸੀ ਤੁਰਤ ਡੁਬਾਇ ਅਗੇ
ਵੇਖ ਆਪਣਾ ਪਿੰਡ ਤਬਾਹ ਹੋਇਆ ਬਾਹਰ ਕੱਢ ਸਿਪਾਹੀਆਂ ਨੂੰ ਲਾਇ ਅਗੇ
ਹੋਇ ਸ਼ਗਨ ਹੀ ਬੁਰਾ ਕਰਤਾਰ ਸਿੰਘਾ ਰੋਂਦੇ ਧੋਂਦਿਆਂ ਕਦਮ ਉਠਾਇ ਅਗੇ

ਸਤਿਗੁਰਾਂ ਦੀਆਂ ਤਿਆਰੀਆਂ

ਛੋਟੇ ਮੀਰ ਹੋਈ ਠੂਹ ਠਾਹ ਜਦੋਂ ਹੋਈ ਵਿਚ ਕਰਤਾਰ ਪੁਰ ਸਾਰ ਛੇਤੀ
ਜਾਤੀ ਮਲਕ ਜਾ ਦਸਿਆ ਗੁਰੂ ਜੀ ਨੂੰ ਵੈਰੀ ਚੜ੍ਹ ਆਇਆ ਬੇਸ਼ੁਮਾਰ ਛੇਤੀ
ਜਿਵੇਂ ਆਗਜ਼ਾ ਹੋਇ ਮੁਖਾਰ ਬਿੰਦੋਂ ਹੁਣ ਕਰੀਏ ਓਵੇਂ ਹੀ ਕਾਰ ਛੇਤੀ
ਇਕ ਪਹਿਰ ਤਦੋਂ ਬਾਕੀ ਰਾਤ ਹੈ ਸੀ ਸਤਿਗੁਰੂ ਜੀ ਆਖ ਕਰਤਾਰ ਛੇਤੀ
ਕਹਿੰਦੇ ਲੱਖੂ ਤੇ ਅਮੀਏਂ, ਮਹਿਹੇ ਤਾਈਂ ਸਨਮੁਖ, ਸੁਨੀਤਾ ਹੁਸ਼ਯਾਰ ਛੇਤੀ
ਪੰਜ ਪੰਜ ਸੌ ਚੋਣਵਾਂ ਲੈ ਜੋਧਾ ਪੰਜੇ ਬਾਂਹਰ ਜਾਵਨ ਜਥੇਦਾਰ ਛੇਤੀ
ਵੈਰੀ ਪੁਰੀ ਦੇ ਵਿਚ ਨ ਵੜਨ ਪਾਵੇ ਲੈਣ ਦੂਰ ਹੀ ਰੋਕ ਖਲ੍ਹਾਰ ਛੇਤੀ
ਰਾਇ ਜੋਧ ਲੈ ਆਪਣੀ ਫੌਜ ਤਾਈਂ ਪਿਛੋਂ ਦੇ ਮਦਦ ਮਦਦਗਾਰ ਛੇਤੀ

---

*ਇਕ ਕੱਟੂ ਨਾਮ ਸਿਖ ਸਤਿਗੁਰਾਂ ਦੇ ਲੰਗਰ ਵਿਚ ਪਾਣੀ ਦੀ ਸੇਵਾ ਕਰਦਾ ਹੁੰਦਾ ਸੀ, ਓਸ ਦੇ ਪੁਤਰ ਦਾ ਨਾਮ ਅਨੰਤਾ ਸੀ। ਇਹ ਦੋਵੇਂ ਪਿਓ ਪੱਤ ਕਾਬਲ ਦੀ ਸੰਗਤ ਨਾਲ ਆਏ ਸਨ। ਇਕ ਦਿਨ ਅਨਤੇ ਨੂੰ ਲਾਂਗਰੀਆਂ ਨੇ ਆਖਿਆ ਕਿ ਕਾਂ ਬੜੇ ਸਤਾਂਦੇ ਹਨ, ਤੂੰ ਗੁਲੇਲ ਫੜਕੇ ਇਹਨਾਂ ਨੂੰ ਡਰਾ। ਇਕ ਕਾ ਘੜੀ ਮੁੜੀ ਆਟੇ ਵਿਚ ਚੁੰਜ ਪਾਣ ਨੂੰ ਆਵੇ ਤੇ ਉਹ ਬਾਲਕ ਗੁਲੇਲ ਨਾਲ ਡਰਾ ਛਡੇ। ਜਦ ਉਹ ਕਾਂ ਨ ਹਟਿਆ ਤਾਂ ਬਾਲਕ ਨੇ ਗੁਲੇਲਾ ਚਲਾ ਦਿਤਾ ਜੋ ਕਾਂ ਦੇ ਖੰਭ ਵਿਚ ਵਜਨ ਕਰਕੇ ਖੰਭ ਟੁਟ ਗਿਆ। ਜਦ ਮਤਿਗੁਰੂ ਜੀ ਦੀ ਨਜ਼ਰੀਂ ਉਹ ਕਾ ਪਿਆ ਤਦ ਉਸ ਨੂੰ ਬਹੁਤ ਔਖਾ ਵੇਖਕੇ ਗੁਰੂ ਜੀ ਨੇ ਕਿਹਾ ਕਿ ਜਿਸਨੇ ਇਸਦਾ ਖੰਭ ਤੋੜਿਆਂ ਹੈ ਉਹ ਰਸਾਤਲ ਨੂੰ ਜਾਵੇ। ਉਸ ਲੜਕੇ ਨੇ ਇਹ ਸਤਿਗੁਰਾਂ ਦਾ ਵਾਕ ਸੁਣ ਲਿਆ ਤੇ ਦੌੜਕੇ ਆਪਨੇ ਪਿਤਾ ਨੂੰ ਜਾ ਦਸਿਆ। ਓਹਦਾ ਪਿਤਾ ਡਰਕੇ ਸਿਖਾਂ ਪਾਸ ਬੇਨਤੀਆਂ ਕਰਨ ਲਗਾ ਕਿ ਸਤਿਗੁਰਾਂ ਪਾਸੋਂ ਬਖਸ਼ਵਾ ਦਿਹੋ। ਬਿਧੀ ਚੰਦ ਨੇ ਸੁਣਕੇ ਉਹਨਾਂ ਨੂੰ ਧੀਰਜ ਦਿਤੀ ਤੇ ਕਿਹਾ ਕਿ ਬੇਨਤੀ ਕਰਕੇ ਬਖਸ਼ਵਾ ਦਿਆਂਗੇ। ਦੇਵਨੇਤ ਨਾਲ ਗੁਰੂ ਜੀ ਸ਼ਿਕਾਰ ਖੇਡਦੇ ਹੋਏ ਪੈਂਦੇ ਖਾਂ ਦੇ ਪਿੰਡ ਪਾਸ ਉਤਰ ਖੜੇ ਹੋਏ, ਤਾਂ ਖੁਸ਼ੀ ਵਿਚ ਵੇਖਕੇ ਬਿਧੀਚੰਦ ਨੇ ਅਰਜ਼ ਕੀਤੀ ਕਿ ਮਚੇ ਪਾਤਸ਼ਾਹ ਓਸ ਸਿਖ ਦ ਪੁਤਰ ਨੂੰ ਆਪ ਜੀ ਨੇ ਰਸਾਤਲ ਜਾਣ ਦਾ ਸਰਾਪ ਦਿਤਾ ਹੈ, ਸੋ ਉਸਨੂੰ ਬਖਸ਼ ਦਿਹੋ ਤੇ ਓਸਦੇ ਥਾਂ ਮੈਨੂੰ ਘੱਲ ਦਿਓ। ਸਤਿਗੁਰੂ ਜੀ ਨੇ ਕਿਹਾ ਉਹ ਤਾਂ ਅੰਵਾਨ ਹੈ ਤੇ ਉਹ ਬਖਸ਼ਿਆ ਗਿਆ ਹੈ ਤੇ ਤੂੰ ਸਾਡਾ ਪਿਆਰਾ ਹੈਂ ਤੈਨੂੰ ਕਿਉਂ ਰਸਾਤਲ ਭੇਜੀਏ ? ਰਸਾਤਲ ਜਾਵੇਗਾ ਥੋੜੇ ਦਿਨਾਂ ਨੂੰ ਛਟਾ ਮੀਰ, ਜਿਸ ਵਿਚ ਪੈਂਦੇ ਖਾਂ ਤੇ ਉਸਮਾਨ ਖਾਂ ਜੈਸੇ ਨਿਮਕ ਹਰਾਮ ਵਸਦੇ ਹਨ, ਸੋ ਸਤਿਗੁਰਾਂ ਦਾ ਵਾਕ ਪੂ ਾ ਹੋਬਿਆ। (ਸੂ: ਪ੍ਰ:)

ਹੁਕਮ ਗੁਰਾਂ ਦਾ ਪਾਇ ਕੇ ਬੀਰ ਪੰਜੇ ਬੋਲ ਵਾਹਿਗੁਰੂ ਹੋਇ ਤਯਾਰ ਛੇਤੀ
ਅੱਗਾ ਵੈਰੀਆ ਦਾ ਖੜੇ ਰੋਕ ਅਗੋਂ ਥਾਂ ਮਾਰਾਂ ਦੇ ਲਏ ਸੰਭਾਰ ਛੇਤੀ
ਜਦੋਂ ਪਈ ਨਗਾਰੇ ਤੇ ਚੋਟ ਆਕੇ ਤਦੋਂ ਤਯਾਰ ਹੋਇ ਪੈਦਲ ਅਸਵਾਰ ਛੇਤੀ
ਹੁੰਦਾ ਵੇਖ ਘਮਸਾਨ ਕਰਤਾਰ ਸਿੰਘਾ ਲਹਿਣ ਵਿਚ ਮੈਦਾਨ ਸੱਥਾਰ ਛੇਤੀ

## ਸ੍ਰੀ ਕਰਤਾਰ ਪੁਰ ਦਾ ਜੰਗ

*ਸੋਲਾਂ ਸੌ ਇਕਾਨਵੇਂ ਬਿਕ੍ਰਮੀ ਸੀ ਵੀਹਵੀਂ ਹਾੜ੍ਹ ਸੀ ਲਿਹੇ ਪਛਾਨ ਭਾਈ
ਸ਼ਾਹੀ ਫੌਜ ਮਾਰੋਮਾਰ ਆਇ ਰਹੀ ਧਾਵਾ ਕਰਨ ਅਚਾਨਕ ਹੀ ਠਾਨ ਭਾਈ
ਮੀਰ ਛੋਟਿਓਂ ਲੰਘਕੇ ਵਾਹੋਦਾਹੀ ਅਗੇ ਪਿਛੇ ਆ ਰਹੇ ਸਿਆਨ ਭਾਈ
ਓਹਨਾਂ ਭਾਣੇ ਕਰਤਾਰ ਪੁਰ ਸਭ ਸੁਤੇ ਖੁਸ਼ੀ ਦਿਲਾਂ ਦੇ ਵਿਚ ਮਨਾਨ ਭਾਈ
ਅਗੇ ਰੋਕ ਰਸਤਾ ਬੈਠੇ ਸਿਖ ਹੈਸਨ ਪੂਰਾ ਢਾਈ ਹਜ਼ਾਰ ਜੁਵਾਨ ਭਾਈ
ਵੈਰੀ ਐਨ ਜਦੋਂ ਮਾਰਾਂ ਹੇਠ ਆਏ ਛੰਭ ਦਿਤੇ ਦੁਗਾੜੇ ਸੀ ਤਾਨ ਭਾਈ
ਖਾਲੀ ਗਈ ਨ ਹੋਇਗੀ ਕੋਈ ਗੋਲੀ ਹੈਸੀ ਭੀੜ ਬਹੁਤੀ ਲਿਹੋ ਜਾਨ ਭਾਈ
ਉੱਤੋੜਿੱਤੀ ਹੀ ਝਾੜੀਆਂ ਕਈ ਬਾੜਾਂ ਵੈਰੀ ਹੋ ਗਏ ਸਖਤ ਹੈਰਾਨ ਭਾਈ
ਇਕ ਰਾਤ ਹਨੇਰੀ ਅਣਡਿੱਠ ਜਾਗਾ ਨਾਲੇ ਚੜ੍ਹਿਆ ਗਰਦ ਤੂਫਾਨ ਭਾਈ
ਪਤਾ ਕਿਤੇ ਨ ਲਗਦਾ ਵੈਰੀਆਂ ਦਾ ਤੜ, ਤੜ ਆਵਾਜ਼ ਸੁਣਾਨ ਭਾਈ
ਕਿਤੇ ਦਿਸਦੀ ਚਮਕ ਪਲੀਤਿਆਂ ਦੀ ਓਸੇ ਤਰਫ ਨੂੰ ਸਭ ਵਧ ਜਾਨ ਭਾਈ
ਦੂਜੇ ਪਾਸਿਓਂ ਅਗ ਆ ਵਰਨ ਲਗੀ ਪੈਰ ਪੈਰ ਤੇ ਹੋਇ ਨੁਕਸਾਨ ਭਾਈ
ਜਿਧਰ ਹਟਦੇ ਓਧਰੇ ਮਾਰ ਪੈਂਦੀ ਡਾਢੇ ਹੋਇ ਵੈਰੀ ਪਰੇਸ਼ਾਨ ਭਾਈ
ਆਖਰ ਪਿਛ੍ਹਾਂ ਹਟਾ ਕਰਤਾਰ ਸਿੰਘਾ ਫੌਜਾਂ ਤਈਂ ਸਰਦਾਰ ਲੜਾਨ ਭਾਈ

ਵੈਰੀਆਂ ਦਾ ਹੱਲਾ

ਏਨੇ ਵਿਚ ਲਾਲੀ ਕੁਝ ਧੁੱਮ ਪਈ ਅਗੋਂ ਸ਼ਹਿਰ ਦੇ ਨਜ਼ਰ ਨਿਸ਼ਾਨ ਆਏ
ਜਿਹੜੇ ਖਾਸ ਦੁਾਬੇ ਦੇ ਰਹਿਣ ਵਾਲੇ ਹੱਲਾ ਕਰ ਉਹ ਅਗੇ ਪਠਾਨ ਆਏ
ਵਾਕਫਕਾਰ ਉਹ ਸਾਰੀਆਂ ਥਾਵਾਂ ਦੇ ਸਨ ਚੱਲਵੜੀਏ ਸ਼ਹਿਰ, ਇਹ ਠਾਨ ਆਏ
ਹੱਲਾ ਰੋਕਿਆ ਸਿਖਾਂ ਦੇ ਨਾਲ ਧੀਰਜ ਅਗੇ ਅੜਿਆ ਲੱਖੂ ਜਵਾਨ ਆਏ
ਦੋਹਾਂ ਪਾਸਿਆਂ ਦੇ ਯੋਧੇ ਜੁੱਟ ਪਏ ਲਹਿ ਗਏ ਪਲਾਂ ਵਿਚ ਘਾਨ ਆਏ
ਟੱਕਰ ਨਾਲ ਪਹਾੜ ਜਿਉਂ ਪਿਛ੍ਹਾਂ ਮੁੜਦਾ ਚੜ੍ਹੇ ਸਾਗਰ ਜਦੋਂ ਤੂਫਾਨ ਆਏ

---

*ਸੰਮਤ ਸੌਲਾਂ ਸੋ ਭਏ ਔਰ ਇਕਾਨਵ ਹਾੜ।
ਗਏ ਵਿੰਸ਼ ਅਹਿਜ਼ਾਨ ਮਤ ਆਹਵ ਭਯੋ ਸੁ ਗਾੜ੍ਹ। (ਗੁ: ਬਿ: ਪਾ: ਛਵੀਂ ਅ: ਵੀਹਵਾਂ)

ਓਸੇ ਤਰ੍ਹਾਂ ਮਾਰਾਂ ਖਾ ਖਾ ਹਟੇ ਪਿਛੇ ਵਧ ਵਧ ਜਿਹੜੇ ਮੁਸਲਮਾਨ ਆਏ
ਦਿਤੇ ਵਧਨ ਨ ਪੈਰ ਕਰਤਾਰ ਸਿੰਘਾ ਕਾਲੇ ਖਾਂ ਹੋ ਗਿਆ ਹੈਰਾਨ ਆਏ

ਤਥਾ

ਕਾਲੇ ਖਾਂ ਕਹਿੰਦਾ ਕੁਤਬ ਖਾਨ ਤਾਈਂ ਅਗੇ ਹੋ ਧਾਵਾ ਕਰਵਾਉ ਜਲਦੀ
ਬੀਤ ਰਾਤ ਦੱਲੀ ਸਰਿਆ ਕੰਮ ਕੋਈ ਨ ਫੌਜ ਚੋਣਵੀਂ ਅਗ੍ਹਾਂ ਝੁਕਾਉ ਜਲਦੀ
ਦਿਨ ਚੜ੍ਹਦੇ ਨੂੰ ਫੜੋ ਗੁਰੂ ਤਾਈਂ ਪੈਂਦੇ ਖਾਂ ਤਾਈਂ ਅਗੇ ਲਾਉ ਜਲਦੀ
ਤੁਸੀਂ ਆਪਣੀ ਫੌਜ ਨੂੰ ਕਰੋ ਅਗੇ ਅੜਿਆਂ ਸਿਖਾਂ ਨੂੰ ਮਾਰੇ ਹਟਾਉ ਜਲਦੀ
ਗੁਰੂ ਪਾਸ ਕਹਿੰਦੇ ਤੁਸੀਂ ਫੌਜ ਥੋੜੀ ਧੱਕ ਨਾਲ ਅਗਾਂਹ ਲੈ ਜਾਉ ਜਲਦੀ
ਗੁਰੂ ਘਰ ਦੇ ਗਿਰਦ ਕਰਤਾਰ ਸਿੰਘਾ ਚੌਹਾਂ ਪਾਸਿਆਂ ਤੋਂ ਘੇਰਾ ਪਾਉ ਜਲਦੀ

ਤਥਾ

ਚੁਪ ਛੱਡ ਦਿਤੀ ਮਾਰੂ ਵਜ ਪਏ ਨਾਹਰੇ ਮਾਰ ਵਧ ਪਏ ਮੁਸਲਮਾਨ ਅਗੇ
ਨੇਜ਼ੇ, ਬਰਛੀਆਂ, ਤੀਰਾਂ ਬੁਛਾੜ ਕਰਦੇ ਜ਼ੋਰ ਗੋਲੀਆਂ ਪੈਰ ਵਧਾਨ ਅਗੇ
ਮਾਰੋ, ਫੜੋ, ਵਧੋ ਪਿਆ ਬਹੁਤ ਰੌਲਾ ਉੱਡੀ ਗਰਦ ਤੇ ਚੜ੍ਹੇ ਤੂਫਾਨ ਅਗੇ
ਝੁਸਮੁਸੜਾ ਗਰਦ ਗੁਬਾਰ ਚੜਿਆ ਫੇਰ ਦਿਸਣੋ ਰਹੇ ਨਿਸ਼ਾਨ ਅਗੇ
ਓਧਰ ਸਿਖ ਕਰਤਾਰ ਕਰਤਾਰ ਕਹਿੰਦੇ ਛਡ ਮੋਰਚੇ ਤੇ ਅੜੇ ਆਨ ਅਗੇ
ਕੁਤਬ ਖਾਂ ਪੈਂਦੇ ਖਾਂ ਮਾਰ ਨਾਹਰੇ ਫੌਜਾਂ ਲਿਆ ਵਧਾ ਲੜਾਨ ਅਗੇ
ਸ਼ੋਰ ਪਿਆ ਨ ਸੁਣਿਆਂ ਕੁਝ ਜਾਵੇ ਲਗੀ ਮੌਤ ਆ ਮੂੰਹ ਫੈਲਾਨ ਅਗੇ
ਸਿਖ ਪਿਛ੍ਹਾਂ ਹਟਾਨ ਕਰਤਾਰ ਸਿੰਘਾ ਜਿੰਨੇ ਵਧਕੇ ਆਉਣ ਪਠਾਨ ਅਗੇ

ਸਿਖਾਂ ਦੀ ਮਦਦ

ਪਿਆ ਵੈਰੀਆਂ ਦਾ ਜ਼ੋਰ ਬਹੁਤ ਆ ਕੇ ਜਾਤੀ ਮਲਕ ਬਿਧੀ ਚੰਦ ਤਯਾਰ ਹੋਏ
ਲੈ ਕੇ ਫੌਜ ਜਾ ਪਏ ਅਰੜਾ ਦੋਵੇਂ ਲੱਖੂ ਹੋਰਾਂ ਦੇ ਜਾ ਮਦਦਗਾਰ ਹੋਏ
ਪੈਣ ਬਿਜਲੀ ਦੇ ਵਾਂਗ ਜਿਸ ਪਾਸੇ ਵੈਰੀ ਸੈਂਕੜੇ ਜਾਣ ਸਥਾਰ ਹੋਏ
ਕਿਤੇ ਗੋਲੀਆਂ ਤੀਰਾਂ ਦਾ ਮੀਂਹ ਬਰਸੇ ਕਿਤੇ ਅੜਕੇ ਜੰਗ ਤਲਵਾਰ ਹੋਏ
ਕਿਤੇ ਸਿਖ ਡਿਗੇ, ਮੁਸਲਮਾਨ ਕਿਧਰੇ ਸੱਥਰ ਪੈਦਲ ਕਿਤੇ ਅਸਵਾਰ ਹੋਏ
ਕਿਤੇ ਸੈਇਆਂ ਬੰਦੂਕਾਂ ਦੀ ਹੋਇ ਤੜਤੜ ਫੇਰ ਗਜ਼ਾਂ ਦਾ ਖੂਬ ਛਨਕਾਰ ਹੋਏ
ਇਕੋ ਵਾਰ ਪਲੀਤੇ ਜਾਂ ਦੁਖਨ ਕੱਠੇ ਸੋਹਣਾ ਵਿਚ ਹਨੇਰੇ ਚਮਕਾਰ ਹੋਏ
ਸਰਜ ਚੜਿਆ ਆਣ ਕਰਤਾਰ ਸਿੰਘਾ ਯੋਧੇ ਸੱਥਰ ਬੇਸ਼ੁਮਾਰ ਹੋਏ

ਕਾਲੇ ਖਾਂ ਦੀ ਹੈਰਾਨਗੀ

ਪੂਰਾ ਪਹਿਰ ਲਗਾਤਾਰ ਕਰ ਧਾਵੇ ਫੌਜ ਮੋਮਨਾਂ ਦੀ ਆਉਂਦੀ ਰਹੀ ਚੜ੍ਹ ਚੜ੍ਹ
ਸਿਖਾਂ ਕੋਟ ਦੇ ਨੇੜੇ ਨ ਜਾਣ ਦਿਤੀ ਪੈਰ ਪੈਰ ਉਤੇ ਆਹੂ ਲਾਹ ਅੜ ਅੜ
ਮਾਰ ਪੈਦਲ ਅਤੇ ਅਸਵਾਰ ਢਾਹੇ ਵਾਰ ਤੀਰਾਂ ਬੰਦੂਕਾਂ ਦੇ ਖੂਬ ਜੜ ਜੜ
ਕਾਲੇ ਖਾਂ ਹੈਰਾਨ ਹੋ ਗਿਆ ਡਾਢਾ ਡਿੱਠਾ ਹਾਲ ਮੈਦਾਨ ਕਈ ਥਾਂ ਖੜ ਖੜ
ਕਿਸੇ ਪਾਸਿਓਂ ਸਿਖ ਨ ਹਟੇ ਪਿਛਾਂ ਤੱਦੀ ਨਾਲ ਜੁਵੇਰਿਓਂ ਹੋਏ ਤੜ ਤੜ
ਪੈਂਦੇ ਖਾਂ ਨੂੰ ਘੂਰੇ ਕਰਤਾਰ ਸਿੰਘਾ ਗੱਲਾਂ ਐਵੇਂ ਹੀ ਕਹਿੰਦਾ ਸੈਂ ਝੂਠ ਘੜ ਘੜ

ਮੁਸਲਮਾਨ ਫੌਜਦਾਰਾਂ ਨੇ ਫੌਜ ਦੇ ਚਾਰ ਹਿਸੇ ਕਰਲੇ

ਦਿਨ ਚੜ੍ਹ ਆਇਆ ਹੋਈ ਰੌਸ਼ਨੀ ਆ ਕਾਲੇ ਖਾਂ ਹੈਰਾਨ ਹੋ ਜਾਵੰਦਾ ਏ
ਜਿਧਰ ਦੇਖਦਾ ਫੌਜ ਸਥਾਰ ਲੱਥੀ ਕ੍ਰੋਧ ਭਰਿਆ ਬੜਾ ਪਛਤਾਵੰਦਾ ਏ
ਕੁਤਬ ਖਾਂ ਪੈਂਦੇ ਅਨਵਰ ਖਾਂ ਜਿਹਾ ਸਰਦਾਰਾਂ ਨੂੰ ਪਾਸ ਬੁਲਾਵੰਦਾ ਏ
ਕਹਿੰਦਾ ਦੇਖੋ ਕੀਹ ਫੌਜਾਂ ਦਾ ਹਾਲ ਹੋਇਆ ਮੇਰਾ ਚਿਤ ਡਾਢਾ ਘਬਰਾਵੰਦਾ ਏ
ਤੁਸੀਂ ਕਹਿੰਦੇ ਸੀ ਗੁਰੂ ਦੀ ਫੌਜ ਥੋੜੀ ਏਥੇ ਉਲਟ ਸਭੋ ਨਜ਼ਰ ਆਵੰਦਾ ਏ
ਫੇਰ ਕੋਟ ਉਚਾ ਨਹੀਂ ਖੜੀ ਖਾਈ ਕਰੋ ਝਬਦੇ ਸਰ ਜਤਾਵੰਦਾ ਏ
ਹੁਣ ਤਾਂ ਸਾਫ ਸਭੋ ਕੁਝ ਨਜ਼ਰ ਆਵੇ ਵੈਰੀ ਅੜਿਆ ਅੱਗ ਬਰਸਾਵੰਦਾ ਏ
ਝਟ ਕਰੋ ਦਲੇਰੀ ਕਰਤਾਰ ਸਿੰਘਾ ਜ਼ੁੰਮੇਵਾਰਾਂ ਦੇ ਤਈਂ ਦਬਾਵੰਦਾ ਏ

ਤਥਾ

ਲੜਦੀ ਫੌਜ ਨੂੰ ਸਾਮ੍ਹਣੇ ਲੜਨ ਦੇਵੋ ਬਾਕੀ ਫੌਜ ਨੂੰ ਝਟ ਤਯਾਰ ਕਰ ਲੌ
ਚੌਹਾਂ ਪਾਸਿਆਂ ਤੋਂ ਹੱਲਾ ਕਰਨ ਖਾਤਰ ਵੰਡ ਇਕੋ ਜਿੰਨੇ ਹਿਸੇ ਚਾਰ ਕਰ ਲੌ
ਕੁਤਬ ਖਾਂ ਤਾਂ ਚੜ੍ਹਦਿਓਂ ਕਰੇ ਹੱਲਾ ਇਹਦੇ ਨਾਲ ਪੈਦਲ ਅਸਵਾਰ ਕਰ ਲੌ
ਅਨਵਰ ਖਾਂ ਉਸਮਾਨ ਖਾਂ ਵੱਲ ਦੱਖਣ ਦੇਵੇਂ ਫੌਜ ਲੈ ਜਾਣ ਵਿਚਾਰ ਕਰ ਲੌ
ਪੈਂਦੇ ਖਾ ਚੜ੍ਹ ਵਧੇ ਪਹਾੜ ਵਲੋਂ ਮੈਂ ਲਹਿੰਦਿਓਂ ਵਧਾਂ ਸ਼ੁਮਾਰ ਕਰ ਲੌ
ਇਕੋ ਵਾਰ ਚੁਫਰੇ ਕਰਤਾਰ ਸਿੰਘਾ ਮਾਰੋ ਮਾਰ ਕਰ ਵੈਰੀ ਸਥਾਰ ਕਰ ਲੌ

ਵਰੀਂ ਨ ਚੁਫੇਰਿਓਂ ਹੱਲਾ ਕਰਨ ਲਈ ਤਿਆਰ ਹੋਣਾ

ਏਸੇ ਤਰ੍ਹਾਂ ਕਰਕੇ ਵੰਡ ਫੌਜ ਦੀ ਜੀ ਚੌਹਾਂ ਪਾਸਿਆਂ ਤੋਂ ਮੁਸਲਮਾਨ ਵਧੇ
ਮਾਰੂ ਵਜਦੇ ਪਈ ਗੜਗੱਜ ਡਾਢੀ ਵਲ ਸ਼ਹਿਰ ਦੇ ਅਗ੍ਹਾਂ ਨਿਸ਼ਾਨ ਵਧੇ
ਐਲੀ ਐਲੀ ਦੇ ਮਾਰਦੇ ਆਉਣ ਨਾਹਰੇ ਤੇਗਾਂ ਬਰਛੀਆਂ ਕੱਢ ਜਵਾਨ ਵਧੇ
ਸ਼ਮ੍ਹਾਂ, ਪੁਰ ਕਰਤਾਰ ਕਰਤਾਰ ਸਿੰਘਾ ਵੇਹੂਮਾਰ ਭਮੱਕੜ ਜਾਨ ਵਧੇ

ਸ੍ਰੀ ਗੁਰੂ ਜੀ ਨੇ ਵੈਰੀ ਦੀ ਚਾਲ ਸਮਝਕੇ ਬੰਦੋਬਸਤ ਕਰਨਾ

ਬਿਧੀ ਚੰਦ ਜਾ ਦਸਿਆ ਗੁਰੂ ਜੀ ਨੂੰ ਚੌਹਾਂ ਪਾਸਿਆਂ ਤੋਂ ਵੈਰੀ ਵਧਨ ਲੱਗੇ
ਗੁਰਾਂ ਆਖਿਆ ਤੁਸੀਂ ਭੀ ਓਸੇ ਤਰ੍ਹਾਂ ਦਿਹੋ ਸਿਖਾਂ ਦੇ ਤਈਂ ਖਲਾਰ ਅਗੇ
ਚੜ੍ਹਦੀ ਤਰਫ ਕਰੋ ਜਾਤੀ ਮਲਕ ਤਾਈਂ ਮਾਰੋ ਮਾਰ ਵੈਰੀਆਂ ਨਾਹੀਂ ਮੂਲ ਤੱਗੇ
ਮਿਹਰ ਚੰਦ ਅਮੀਆਂ ਬਾਹੀ ਲੈਣ ਦਖਣ ਕਰਨ ਵੈਰੀਆਂ ਦੇ ਮੂੰਹ ਮਾਰ ਬੱਗੇ
ਲੱਖੂ ਬੀਰ ਲਹਿੰਦੀ ਬਾਹੀ ਕਾਇਮ ਰਖੇ ਲਾਹਿ ਘਾਣ ਤੇ ਖੂਨ ਦੀ ਨਦੀ ਵੱਗੇ
ਤੂੰ ਵਲ ਪਹਾੜ ਕਰਤ ਰ ਸਿੰਘਾ ਰੋਕ ਵੈਰੀ ਨ ਪੁਰੀ ਨੂੰ ਆਉਣ ਭੱਗੇ

ਘਰ ਜਗ

ਫੌਜ ਗੁਰਾਂ ਦੀ ਸਭ ਤਯਾਰ ਹੈਸੀ ਚੌਹਾਂ ਪਾਸਿਆਂ ਵਲ ਦੁੜ੍ਹਾਇ ਦਿਤੀ
ਚੋਟਾਂ ਪਈਆਂ ਚੁਫੇਰ ਨਗਾਰਿਆਂ ਤੇ ਸਤਿ ਸ੍ਰੀ ਅਕਾਲ ਬੁਲਾ ਦਿਤੀ
ਬਾਹਿਰਕੋਟ ਤੋਂ ਨਿਕਲਕੇ ਫੌਜ ਸਿਖੀ ਥਾਉਂ ਥਾਈਂ ਲੜਾਈ ਜਾ ਪਾਇ ਦਿਤੀ
ਵਧੀ ਆਉਂਦੀ ਫੌਜ ਜੋ ਸੂਬਿਆ ਦੀ ਬਾੜਾਂ ਝਾੜਕੇ ਦੂਰ ਠਹਿਰਾਇ ਦਿਤੀ
ਅਗ ਵਰ੍ਹਨ ਲਗੀ ਦੋਹਾਂ ਪਾਸਿਆਂ ਥੀਂ ਧੂੰਆ ਧਾਰ ਹਨੇਰੀ ਮਚਾਇ ਦਿਤੀ
ਜੰਗ ਭੜਕਿਆ ਆਣ ਕਰਤਾਰ ਸਿੰਘਾ ਧਰਤ ਖੂਨ ਦੇ ਨਾਲ ਨੁਲ੍ਹਾਇ ਦਿਤੀ

ਤਥਾ

ਪੁਰੀ ਘਿਰੀ ਜਹਾਜ਼ ਦੇ ਵਾਂਗ ਹੈਸੀ ਲਹਿਰਾਂ ਸਾਗਰੀ ਚੜ ਤੂਫਾਨ ਆਵਨ
ਚੌਹਾਂ ਪਾਸਿਆਂ ਤੋਂ ਐਲੀ ਐਲੀ ਹੋਵੇ ਵਧ ਵਧ ਅਗੇ ਮੁਸਲਮਾਨ ਆਵਨ
ਨਕਰ, ਬਕਰ, ਸੂਬੇ ਮਗਰਮੱਛ ਭਾਰੇ ਗੁਰ ਜਹਾਜ਼ ਦੇ ਤਈਂ ਡੁਬਾਨ ਆਵਨ
ਕੰਧਾਂ ਛਾਤੀਆਂ ਸਿਖ ਬਣਾਇ ਖਲੇ ਹਟਨ ਖਾਇ ਟਕਰ ਵਧ ਖਾਨ ਆਵਨ
ਜਿਵੇਂ ਛੱਲਾਂ ਪਹਾੜ ਦੇ ਨਾਲ ਟੱਕਰ ਪਿਛ੍ਹਾਂ ਹਟ ਮੁੜ ਆਪਣੇ ਥਾਨ ਆਵਨ
ਤਿਵੇਂ ਹਟਨ ਫੌਜਾਂ ਓਨੇ ਪੈਰ ਪਿਛੇ ਅਗੇ ਲਾ ਜਿਨੇ ਵਧ ਤਾਨ ਆਵਨ
ਅਸੀਂ ਬਹੁਤ ਤੇ ਸਿਖ ਨੇ ਥੋੜੇ ਜਹੇ ਇਹੋ ਧਾਰ ਕੇ ਰਿਦੇ ਗੁਮਾਨ ਆਵਨ
ਸਿਖ ਲੈਣ ਸਮੇਟ ਕਰਤਾਰ ਸਿੰਘਾ ਜਿੰਨੇ ਵਧਕੇ ਮੁਗਲ ਪਠਾਨ ਆਵਨ

ਤਥਾ

ਹੱਲੇ ਕਈ ਕੀਤੇ ਸਿਖਾਂ ਰੋਕ ਲਏ ਪੈਰ ਇਕ ਨਾ ਛੱਡ ਕੇ ਥਾਉਂ ਹੱਲੇ
ਹੱਲੇ ਕਾਲਜੇ ਦੇਖਕੇ ਵੈਰੀਆਂ ਦੇ ਵਾਰ ਸਿਖਾਂ ਦੇ ਜਾਂਦੇ ਨ ਮੂਲ ਝੱਲੇ
ਝੱਲੇ ਜਾਣ ਕੀਕੂੰ,ਜਾਨ ਕਰਨ ਪਯਾਰੀ ਸਾਰੀ ਮਾਯਾ ਦੀ ਯਾਰੀ ਸੀ, ਔਣ ਘੱਲੇ
ਘੱਲੇ ਧਕ ਕੇ ਸੂਬਿਆਂ ਹੁਕਮ ਹੇਠਾਂ ਮਰਨ ਕਰਨ ਕਬੂਲ ਉਹ ਕਿਵੇਂ ਭੱਲੇ
ਭੱਲੇ ਸਿਖ ਸਾਰੇ ਦਵਾਰੇ ਗੁਰੂ ਜੀ ਦੇ ਬਿਨਾਂ ਤਲਬੋਂ ਘਰਾਂ ਤੋਂ ਔਣ ਚੱਲੇ

ਚੱਲੇ ਓਹਨਾਂ ਦਾ ਕਿਸਤਨ੍ਹਾਂ ਮਨ ਖੋਵੋਂ ਬੰਨ੍ਹ ਘਰਾਂ ਤੋਂ ਆਇ ਜੋ ਖਰਚ ਪੱਲੇ
ਪੱਲੇ ਮੁਕਤ ਜਿਨ੍ਹਾਂ ਲੈ ਕੇ ਬੰਨ੍ਹ ਲੈਣੀ ਨਾਲ ਸੈਇਆਂ ਉਹ ਲੜਦੇ ਵਧ ਕੱਲੇ
ਕੱਲੇ ਵਾਹੁੰਦੇ ਵੜ ਮੈਦਾਨ ਤ੍ਰੇਗਾਂ ਵਿਚ ਦੱਲਾਂ ਦੇ ਸੂਰਮੇ ਪਾਉਣ ਠੱਲੇ
ਠੱਲੇ ਲਸ਼ਕਰ ਕੋਟ ਤੋਂ ਦੂਰ ਪਏ ਸੂਬੇ ਖਾਨਾਂ ਅਮੀਰਾਂ ਦੇ ਦਿਲ ਸੱਲੇ
ਸੱਲੇ ਵੈਰੀਆਂ ਦੇ ਕਰਤਾਰ ਸਿੰਘਾ ਬੇਅਖਤਯਾਰ ਨਿਕਲੇ ਮੂੰਹੋਂ ਬੱਲੇ ਬੱਲੇ

ਤਥਾ

ਸਿਖ ਵਾਂਗ ਦੀਵਾਰਾਂ ਦੇ ਖਲੇ ਅਗੇ ਵੈਰੀ ਹੱਲੇ ਤੇ ਹਲੇ ਕਰਵਾ ਰਹਿ ਸਨ
ਜਿੰਦਾਂ ਹੂਲਕੇ ਲੜਦੇ ਸਿਖ ਅਗੋਂ ਧੱਕ ਵੈਰੀਆਂ ਤਈਂ ਹਟਾ ਰਹਿ ਸਨ
ਇਕ ਦੂਸਰੇ ਤੋਂ ਅਗੇ ਹੋ ਹੋ ਕੇ ਵਧ ਵਧ ਕੇ ਹਥ ਵਿਖਾ ਰਹਿ ਸਨ
ਮੁਸਲਮਾਨ ਜੁਵਾਨ ਭੀ ਖਾ ਗੁਸੇ ਐਲੀ ਐਲੀ ਦੇ ਨਾਹਰੇ ਬੁਲਾ ਰਹਿ ਸਨ
ਕਿਤੇ ਗੋਲੀਆਂ ਤੀਰਾਂ ਦੀ ਹੋਇ ਬਰਖਾ ਕਿਤੇ ਬਰਛੀਆਂ ਤੇਗ ਖੜਾ ਰਹਿ ਸਨ
ਕਿਤੇ ਨੇਜ਼ਿਆਂ ਦੀ ਪੈਂਦੀ ਲਿਸ਼ਕ ਕੱਠੀ ਹਥੋਂ ਹਥੀਂ ਹੋ ਬਾਜ਼ੀ ਮੁਕਾ ਰਹਿ ਸਨ
ਕਿਤੇ ਪੈਦਲਾਂ ਦੇ ਆਹੂ ਲੱਥ ਰਹੇ ਕਿਤੇ ਮਾਰ ਅਸਵਾਰ ਗਿਰਾ ਰਹਿ ਸਨ
ਪਏ ਤੜਫਦੇ ਘਾਇਲ ਬੇਹਾਲ ਕਿਧਰੇ ਹਾਇਪਾਣੀ ਕਹਿ,ਜਿੰਦਾ ਗਵਾ ਰਹਿ ਸਨ
ਕਿਤੇ ਦਲੀ ਮਲੀ ਭਾਰੀ ਹੋਇ ਰਹੀ ਇਕ ਦੂਜੇ ਨੂੰ ਧਕ ਧਕਾ ਰਹਿ ਸਨ
ਜ਼ੁਮੇਂਵਾਰ ਸਰਦਾਰ ਕਰਤਾਰ ਸਿੰਘਾ ਸੋਚ ਸਮਝ ਕੇ ਫੌਜਾਂ ਲੜਾ ਰਹਿ ਸਨ

ਸ੍ਰੀ ਗੁਰੂ ਜੀ ਨੇ ਤਯਾਰ ਹੋ ਕੇ ਆਉਣਾ

ਪਿਆ ਵੈਰੀਆਂ ਦਾ ਜ਼ੋਰ ਵੇਖ ਕਰਕੇ ਸਤਿਗੁਰੂ ਜੀ ਹੋ ਤਯਾਰ ਆਏ
ਜਿਗਾ, ਕਲਗੀ ਪਹਿਨ ਹਥਯਾਰ ਸਾਰੇ ਗੁਲਬਾਗ ਤੇ ਹੋ ਅਸਵਾਰ ਆਏ
ਇੰਦ੍ਰ ਨਿਕਲਿਆ ਜਿਉਂ ਇੰਦ੍ਰ ਪੁਰੀ ਵਿਚੋਂ ਵਿਸ਼ਨ ਖੀਰ ਸਮੁੰਦਰੋਂ ਬਾਹਰ ਆਏ
ਸੈਨਾ ਸਹਿਤ ਰਾਵਨ ਤਾਈਂ ਮਾਰਨੇ ਨੂੰ ਲਘ ਰਾਮ ਜੀ ਸਾਗਰੋਂ ਪਾਰ ਆਏ
ਜਰਾ ਸੰਧ ਤੇ ਕੰਸ ਸਿਸਪਾਲ ਮਾਰਨ ਸ੍ਰੀ ਕ੍ਰਿਸ਼ਨ ਜੀ ਰੂਪ ਮੁਰਾਰ ਆਏ
ਸ੍ਰੀ ਹਰਿ ਗੋਬਿੰਦ ਜੀ ਬਲੀ ਯੋਧੇ ਪੈਂਦੇ ਯਮਨ ਤੇ ਖਿੱਚ ਤਲਵਾਰ ਆਏ
ਸ੍ਰੀ ਟਿੱਕਾ ਬਲੀ ਪਰਦੁੱਮਨ ਵਾਂਗੂੰ ਦੁਸ਼ਟ ਦੈਂਤ ਦਾ ਕਰਨ ਸੰਘਾਰ ਆਏ
ਦੋਹਰੀ ਚੋਟ ਜਾ ਪਈ ਨਗਾਰਿਆਂ ਤੇ ਬਾਕੀ ਲੈ ਯੋਧੇ ਸਰਦਾਰ ਆਏ
ਰਾਇ ਜੋਧ, ਪ੍ਰਤਾਪ ਸਿੰਘ, ਬੁਢ੍ਹ, ਭਗਤਾ, ਸਿੰਘਾ, ਗਿਲ,ਖੁਸ਼ਾਲੀ ਵਿਚਾਰ ਆਏ
ਸ਼ੀਹਾਂ, ਮੋਹਰੂ, ਰੰਧਾਵਾ ਤੇ ਬੀਰ ਭੱਲਨ, ਮਾਹਲ ਲੱਲਾ ਨੰਦਾ ਹੁਸ਼ਯਾਰ ਆਏ
ਸੂਰਾ, ਦੀਪਾ ਮਾਲੂ ਇਤਿਆਦਿ ਬਲੀ ਜਥੇ ਲੈ ਬਾਕੀ ਜਥੇਦਾਰ ਆਏ

ਫਿਰੇ ਕੋਟ ਚੌਗਿਰਦ ਕਰਤਾਰ ਸਿੰਘਾ ਸਿਖ ਖੁਸ਼ੀ ਹੋਇ ਗੁਰ ਅਵਤਾਰ ਆਏ

ਸਿਖਾਂ ਨੂੰ ਤਾਕੀਦ

ਜਥੇਦਾਰਾਂ ਨੂੰ ਗੁਰਾਂ ਨੇ ਹੁਕਮ ਭੇਜੇ ਏਦੂੰ ਵਧ ਅਗੇ ਤੁਸਾਂ ਜਾਵਨਾ ਨਹੀਂ
ਰਖੋ ਏਥੇ ਹੀ ਮੋਰਚੇ ਕਾਇਮ ਸਾਰੇ ਦੂਰ ਕੋਟ ਤੋਂ ਜਾ ਜੰਗ ਪਾਵਨਾ ਨਹੀਂ
ਬਣਿਆਂ ਰਹੇ ਆਪੋ ਵਿਚ ਮੇਲ ਪੱਕਾ ਅਗੇ ਵਧਕੇ ਸਾਥ ਛੁਡਾਵਨਾ ਨਹੀਂ
ਵੈਰੀ ਔਣ ਦਿਹੋ ਅਗ੍ਹਾਂ ਮਾਰ ਹੇਠਾਂ ਮਾਰੋ ਵੇਖ, ਨਸ਼ਾਨ ਖੁੰਝਾਵਨਾ ਨਹੀਂ
ਦਾਰੂ ਸਿੱਕੇ ਦੇ ਭਈ ਸੰਭਾਲ ਵਰਤੋ ਐਵੇਂ ਓਵੇਂ ਐਵੇਂ ਗੁਵਾਵਨਾ ਨਹੀਂ
ਰਹੋ ਗੋਲ ਦੇ ਵਿਚ ਕਰਤਾਰ ਸਿੰਘਾ ਪਾਟ ਪਾਟ ਨੁਕਸਾਨ ਉਠਾਵਨਾ ਨਹੀਂ

ਜੰਗ ਦਾ ਜ਼ੋਰ

ਸਤਿਗੁਰੂ ਜੀ ਪਿੱਠ ਤੇ ਖੜੇ ਆ ਕੇ ਸਿਖ ਦੂਣੇ ਚੌਣੇ ਹੋ ਕੇ ਲੜਨ ਲਗੇ
ਚੜ੍ਹੀਆਂ ਲਾਲੀਆਂ ਦਿਲੀ ਖੁਸ਼ਹਾਲੀਆਂ ਆ ਜੋੜ ਜੋੜ ਦੁਗਾੜਿਆਂ ਜੜਨ ਲਗੇ
ਝੜੀ ਗੋਲੀਆਂ,ਤੀਰਾਂ ਦੀ ਲਗ ਪਈ ਪੱਕੇ ਬੇਰਾਂ ਵਾਂਗੂੰ ਵੈਰੀ ਝੜਨ ਲਗੇ
ਯੋਧੇ ਨਿੱਤਰੇ ਅਗ੍ਹਾਂ ਕਰਤਾਰ ਸਿੰਘਾ ਕਾਇਰ ਡਰ ਕਢਾਂ ਵਿਚ ਵੜਨ ਲਗੇ

ਸਤਿਗੁਰਾਂ ਦੇ ਤੀਰ

ਸਤਿਗੁਰੂ ਜੀ ਚਾੜ੍ਹਕੇ ਤੀਰ ਚਿਲੇ ਆਖ ਵਾਹਿਗੁਰੂ ਖਿੱਚ ਚਲਾਨ ਲਗੇ
ਪਾਉ ਪਾਉ ਦੇ ਖੱਪਰੇ ਬਹੁਤ ਭਾਰੇ ਸੱਪਾਂ ਉਡਦਿਆਂ ਦੇ ਵਾਂਗ ਜਾਨ ਲਗਾ
ਜਾਂਦੇ ਸ਼ੂਕਦੇ, ਜਿਨ੍ਹਾਂ ਨੂੰ ਛੋਹ ਜਾਂਦੇ ਘੋੜੇ ਸਣੇ ਅਸਵਾਰਾਂ ਉਡਾਨ ਲਗੇ
ਜਿਥੇ ਵੈਰੀਆਂ ਦਾ ਪਿਆ ਜ਼ੋਰ ਵਿਹੰਦੇ ਓਥੇ ਪਹੁੰਚ ਕੇ ਮੀਂਹ ਬਰਸਾਨ ਲਗੇ
ਚਹੁੰ ਚਹੁੰ, ਪੰਜਾਂ, ਪੰਜਾ ਵਿਚ ਵੀ ਹੋ ਛਿਆਂ ਸੱਤਾਂ ਨੂੰ ਮਾਰ ਮੁਕਾਨ ਲਗੇ
ਜਿਸ ਥਾਂ ਸਰਦਾਰ ਕੋਈ ਨਜ਼ਰ ਆਉਂਦਾ ਓਥੇ ਮੌਤ ਸੁਨੇਹੇ ਪਹੁੰਚਾਨ ਲਗੇ
ਗੁਰੂ ਆਪ ਮੈਦਾਨ ਦੇ ਵਿਚ ਆਇਆ ਵੈਰੀ ਮੋੜਕੇ ਥਰ ਥਰਾਨ ਲਗੇ
ਔਖੀ ਤੀਰਾਂ ਦੀ ਝੱਲਣੀ ਝਾਲ ਹੋਈ ਵੈਰੀ ਡਰਕੇ ਜਿੰਦਾਂ ਛੁਪਾਨ ਲਗੇ
ਜਿੰਨੇ ਆਉਣ ਕਿਸੇ ਪਾਸੇ ਵਧ ਵੈਰੀ ਓਨੇ ਮਾਰ ਕੇ ਪਿਛ੍ਹਾਂ ਹਟਾਨ ਲਗੇ
ਕਰਬਲਾਟ ਪੈ ਗਈ ਕਰਤਾਰ ਸਿੰਘਾ ਤੀਰਾਂ ਤਿਖਜਾਂ ਤੋਂ ਡਰ ਖਾਨ ਲਗੇ

ਦਖਣ ਦਾ ਪਾਸਾ

ਮਿਹਰਾ, ਅਮੀਆ ਲੜਦੇ ਤਰਫ ਦਖਣ ਓਥੇ ਵੈਰੀਆਂ ਨੇ ਜ਼ੋਰ ਪਾਇਆ ਜੀ
ਅਨਵਰ ਖਾਂ, ਉਸਮਾਨ ਖਾਂ ਦੋਇ ਓਧਰ ਅਮੀਆ ਵਿਚ ਘੇਰੇ ਹੈਸੀ ਆਇਆ ਜੀ
ਮਿਹਰਾ ਓਸਦੀ ਕਰ ਇਮਦਾਦ ਰਿਹਾ ਪਰ ਵੈਰੀਆਂ ਪੱਲਾ ਦਬਾਇਆ ਜੀ
ਖਬਰ ਦੌੜ ਅਸਵਾਰ ਨੇ ਆਣ ਦਿਤੀ ਬਿਧੀ ਚੰਦ ਨੂੰ ਗੁਰਾਂ ਬੁਲਾਇਆ ਜੀ

ਨੂੰ ਦਖਣ ਦੀ ਬਾਹੀ ਜਾ ਜਲਦੀ ਸ਼ੇਰ ਖਾਨ ਉਸਮਾਨ ਮਚਾਇਆ ਜੀ
ਬਿਧੀ ਚੰਦ ਲੈ ਕੇ ਇਕ ਜਥਾ ਭਾਰਾ ਸ਼ੇਰ ਗੱਜਦਾ ਓਧਰੇ ਧਾਇਆ ਜੀ
ਫੜੋ ਮਾਰ ਲੌ ਵੈਰੀ ਨ ਜਾਣਾ ਪਾਏ ਇਕ ਪਾਸਿਓਂ ਹੱਲਾ ਬੁਲਾਇਆ ਜੀ
ਜਿਨ੍ਹਾ ਵਧ ਦੁਪਾਸਿਉਂ ਆਇਆ ਵੈਰੀ ਓਨਾਂ ਮਾਰਕੇ ਪਿਛ੍ਹਾਂ ਹਟਾਇਆ ਜੀ
ਸਿਖ ਹੋ ਤਕੜੇ ਫੇਰ ਲੜਨ ਲਗੇ ਉਤੇ ਸਾਰ ਦੇ ਸਾਰ ਖੜਕਾਇਆ ਜੀ
ਅਨਵਰ ਖਾਨ ਪਠਾਨ ਕਰਤਾਰ ਸਿੰਘਾ ਬਿਧੀ ਚੰਦ ਤੇ ਘੋੜਾ ਦੁੜਾਇਆ ਜੀ

ਅਨਵਰ ਖਾਂ ਦਾ ਮਰਨਾ

ਐਲੀ ਐਲੀ ਕਰਦਾ ਆਇਆ ਵਧ ਅਗੇ ਬਿਧੀ ਚੰਦ ਦੇ ਤਈਂ ਵੰਗਾਰਦਾ ਜੀ
ਏਧਰ ਓਧਰ ਕੁਦਾਇ ਭਜਾਇ ਘੋੜਾ ਬਿਧੀ ਚੰਦ ਤਾਈਂ ਤੀਰ ਮਾਰਦਾ ਜੀ
ਤੀਰ ਲਗ ਕਾਠੀ ਵਿਚ ਗਿਆ ਐਵੇਂ ਅਨਵਰ ਵੇਖਕੇ ਹੌਂਸਲਾ ਧਾਰਦਾ ਜੀ
ਬਿਧੀ ਚੰਦ ਦਾ ਤੀਰ ਆ ਪਿਆ ਮਥੇ ਫਰਕ ਪਿਆ ਐਵੇਂ ਪਲਕਾਰ ਦਾ ਜੀ
ਸਿਰ ਪਾੜ ਕੇ ਪਾਰ ਹੋ ਗਿਆ ਸਾਰਾ ਕਵੀ ਉਪਮਾ ਵੇਖ ਉਚਾਰਦਾ ਜੀ
ਸਰਪ ਉਡਣਾ ਵਰਮੀ ਵਿਚ ਧਸਿਆ ਫੇਰ ਬਾਹਰ ਨੂੰ ਮੂੰਹ ਦਿਖਾਰਦਾ ਜੀ
ਦੋਹਾਂ ਭਵਾਂ ਵਿਚੋਂ ਖੂਨ ਵਗਣ ਲਗਾ ਤਿਲਕ ਲਾਲ ਮਥੇ ਚਮਕਾਰਦਾ ਜੀ
ਡਿਗਾ ਅਨਵਰ ਖਾਨ ਕਰਤਾਰ ਸਿੰਘਾ ਇਕ ਵਾਰ ਨ ਹਾਇ ਪੁਕਾਰਦਾ ਜੀ

ਵੈਰੀ ਨ ਪਿਛ ਹਟ ਜਾਣਾ

ਅਨਵਰ ਮੌਤ ਦੀ ਘੋੜੀ ਤੇ ਪੈਰ ਧਰਿਆ ਉਸਮਾਨ ਖਾਂ ਪੈਰ ਹਟਾਇ ਗਿਆ
ਬਿਧੀ ਚੰਦ ਨੂੰ ਜਾਣਦਾ ਚੰਗੀ ਤਰਾਂ ਲਾਂਭੇ ਹੋਕੇ ਪ੍ਰਾਨ ਬਚਾਇ ਗਿਆ
ਫੌਜ ਮੁਸਲਮਾਨੀ ਦੂਰ ਪਿਛ੍ਹਾਂ ਹਟ ਗਈ ਡਰ ਸੂਰਮੇਂ ਦਾ ਡਾਢਾ ਛਾਇ ਗਿਆ
ਹੌਲਾ ਮੋੜ ਤਾ ਕਰ ਕਰਤਾਰ ਸਿੰਘਾ ਬਿਧੀ ਚੰਦ ਗੁਰਾਂ ਪਾਸ ਆਇ ਗਿਆ

ਵਾਕ ਕਵੀ

ਤਿੰਨ ਪਹਿਰ ਹੋਇਆ ਏਵੇਂ ਜੰਗ ਭਾਰਾ ਪੁਰੀ ਗਿਰਦ ਬੇਅੰਤ ਸਥਾਰ ਪਏ
ਫੌਜ ਵੈਰੀਆਂ ਦੀ ਬਹੁਤੀ ਗਈ ਮਾਰੀ ਹੇਠ ਉਤੇ ਪੈਦਲ ਅਸਵਾਰ ਪਏ
ਚੁਣ ਚੁਣ ਕੇ ਗੁਰਾਂ ਸਰਦਾਰ ਮਾਰੇ ਕਰਦੇ ਜ਼ਖਮੀ ਹਾਲ ਪੁਕਾਰ ਪਏ
ਲਾਲ ਰੰਗ ਹੋ ਰਹੀ ਸੀ ਧਰਤ ਸਾਰੀ ਮੁਰਦੇ ਥਾਂ ਥਾਂ ਬੇਸ਼ੁਮਾਰ ਪਏ
ਯੋਧੇ ਏਧਰੋਂ ਭੀ ਕਈ ਗਏ ਮਾਰੇ ਸਦਾ ਵਾਸਤੇ ਪੈਰ ਖਲਾਰ ਪਏ
ਘੋੜੇ ਵਿਚ ਮੈਦਾਨ ਦੇ ਫਿਰਨ ਖਾਲੀ ਟੁਟੇ ਫੁਟੇ ਬੇਅੰਤ ਹਥਯਾਰ ਪਏ
ਕਾਲੇ ਖਾਂ ਹੋਇਆ ਪਸ਼ੇਮਾਨ ਭਾਰਾ ਕੱਟੇ ਸੂਰਮੇਂ ਵਾਂਗ ਜੁਵਾਰ ਪਏ

ਕਹਿੰਦਾ ਯਾ ਅੱਲਾ ਕਿਥੋਂ ਇਨ੍ਹਾਂ ਤਾਈਂ ਮਲਕਲ ਮੌਤ ਹੋਗੀ ਮੂੰਹ ਪਸਾਰ ਪਏ
ਇਹ ਸਿੱਖ ਨਿਸ਼ੰਗ ਮਲੰਗ ਯੋਧੇ ਕਿਹੜੇ ਪਾਸਿਓਂ ਆ ਇਕੋ ਵਾਰ ਪਏ
ਕੀਤੀ ਫੌਜ ਬਰਬਾਦ ਕਰਤਾਰ ਸਿੰਘਾ ਹਰ ਤਰਫ ਮੁਰਦੇ ਕਈ ਹਜ਼ਾਰ ਪਏ

ਕਾਲੇ ਖਾਂ ਨੇ ਘੇਰਾ ਛਡਕੇ ਫੌਜ ਕਠੀ ਕਰ ਲੈਣੀ

ਘੇਰਾ ਪਾਇ ਨੁਕਸਾਨ ਉਠਾਇ ਭਾਰਾ ਕਾਲੇ ਖਾਂ ਸੂਬਾ ਪਛਤਾਵੰਦਾ ਏ
ਫੌਜ ਇਕ ਥਾਂ ਹੋਇ ਕੇ ਕਰੇ ਹੱਲਾ ਸਰਦਾਰਾਂ ਦੇ ਤਈਂ ਸੁਨਾਵੰਦਾ ਏ
ਹੌਲੀ ਹੌਲੀ ਸਭ ਪਾਸਿਓਂ ਫੌਜ ਹਟੀ ਵੱਲ ਇਕ ਥਾਂ ਜਮ੍ਹਾਂ ਹੋ ਜਾਵੰਦਾ ਏ
ਕਾਲੇ ਖਾਂ ਲਹਿੰਦੇ ਪਾਸੇ ਲੜ ਰਿਹਾ ਸੀ ਪਰ੍ਹੇ ਓਧਰੇ ਫੇਰ ਬਨ੍ਹਾਵੰਦਾ ਏ
ਪੈਂਦੇ ਖਾਂ ਉਸਮਾਨ ਖਾਂ ਕੁਤਬ ਖਾਂ ਨੂੰ ਪਿਛੇ ਸਦ ਕੇ ਭੇਦ ਸਮਝਾਵੰਦਾ ਏ
ਅਗੇ ਹੋ ਕੇ ਲੜੇ ਕਰਤਾਰ ਸਿੰਘਾ, ਕੁਝ ਨਰਮੀ, ਕੁਝ ਦਬਕਾਵੰਦਾ ਏ

ਸਿਖੀ ਫੌਜ

ਡਿੱਠੀ ਸੂਬੇ ਦੀ ਚਾਲ ਇਹ ਸਤਿਗੁਰਾਂ ਨੇ ਬਿਧੀ ਚੰਦ ਤਾਈਂ ਸਮਝਾਇਆ ਜੀ
ਫੌਜ ਖਿੰਡਕੇ ਲੜਦੀ ਗਈ ਮਾਰੀ ਸੂਬਾ ਜਾਪਦਾ ਹੁਣ ਘਬਰਾਇਆ ਜੀ
ਕੀਤਾ ਫੌਜ ਨੂੰ ਇਕ ਥਾਂ ਉਸ ਕੱਠਾ ਹੱਲਾ ਕਰਨ ਦਾ ਠਾਠ ਬਣਾਇਆ ਜੀ
ਯੋਧੇ ਤੁਸੀਂ ਭੀ ਏਧਰੋਂ ਲੈ ਆਵੋ ਰਾਖੇ ਕੋਟ ਦੇ ਛੱਡ, ਸੁਨਾਇਆ ਜੀ
ਬਿਧੀ ਚੰਦ ਹੋਤਾਂ ਫਿਰ ਪਲਾਂ ਅੰਦਰ ਦਲ ਆਪਣਾ ਕੱਠਾ ਕਰਾਇਆ ਜੀ
ਵੈਰੀ ਇਕੋ ਵਾਰੀ ਹੱਲਾ ਕਰਨ ਲਗੇ ਜਥੇਦਾਰਾਂ ਨੂੰ ਗੁਰਾਂ ਜਤਾਇਆ ਜੀ
ਆਪੋ ਆਪਣੀ ਥਾਈਂ ਹੁਸ਼ਿਆਰ ਰਹਿਣਾ ਅਗੇ ਵਧਣਾ ਨਹੀਂ ਲਖਾਇਆ ਜੀ
ਕਰੋ ਅੜ ਕੇ ਜੰਗ ਕਰਤਾਰ ਸਿੰਘਾ ਵੈਰੀ ਝੇੜਾ ਮੁਕਾਨ ਤੇ ਆਇਆ ਜੀ

ਮੁਸਲਮਾਨੀ ਫੌਜ ਨੇ ਹੱਲਾ ਕਰਨਾ

ਓਧਰ ਸਿਰ ਤੇ ਆਨ ਦੁਪਹਿਰ ਕੜਕੀ ਵੈਰੀ ਕੱਠਾ ਹੋ ਵਾਂਗ ਤੂਫਾਨ ਚੜਿਆ
ਚੜ੍ਹ ਘਟਾ ਦੀ ਘਟਾ ਹੀ ਵਧੀ ਅਗੇ ਉੱਡ ਗਰਦਗੁਬਾਰ ਅਸਮਾਨ ਚੜਿਆ
ਮਾਰੂ ਵਜਦੇ ਗੱਜਦੇ ਮੇਘ ਜਿਵੇਂ ਤੀਰਾਂ ਗੋਲੀਆਂ ਗੜਾ ਬਰਸਾਨ ਚੜ੍ਹਿਆ
ਚਮਕ ਪਏ ਹੱਥਯਾਰਾਂ ਦੀ ਵਾਂਗਬਿਜਲੀ ਲਹਿੰਦੇਪਾਸਯੋਂਗਜ਼ਬ ਪਛਾਨ ਚੜ੍ਹਿਆ
ਘੋੜੇ ਹਿਣਕਦੇ ਢੋਲਾਂ ਗੜਗੱਜ ਪਾਈ ਕਈ ਹਜ਼ਾਰ ਕੱਠਾ ਮੁਸਲਮਾਨ ਚੜਿਆ
ਸ਼ੋਰ ਮਚਿਆ ਤੇ ਪਿਆ ਬਹੁਤ ਰੌਲਾ ਕਾਲੇ ਖਾਂ ਫਿਰ ਨਾਲ ਗੁਮਾਨ ਚੜਿਆ
ਕੁਤਬ ਖਾਂ ਵਧਦਾ ਇਕ ਪਾਸਿਓਂ ਹੋ ਦੂਜੇ ਪਾਸਿਓਂ ਆ ਪੈਂਦੇਖਾਨ ਚੜਿਆ
ਮਾਲਕ ਅਨਵਰ ਖਾਂ ਤੇ ਖਾਨਜਾਫਰ ਸ਼ੇਖਾ ਹੋਇ ਕੇ ਖਾਨ ਉਸਮਾਨ ਚੜਿਆ

ਚੜ੍ਹੇ ਸਾਰੇ ਹੀ ਬਲੀ ਦੇ ਬਕਰੇ ਜੀ ਉਤੇ ਸਿਰਾਂ ਦੇ ਹੈਸੀ ਸ਼ੈਤਾਨ ਚੜ੍ਹਿਆ
ਵਿਚੋਂ ਬਚਣਗੇ ਥੋੜੇ ਕਰਤਾਰ ਸਿੰਘਾ ਮੂੰਹ ਖੋਲਕੇ ਕਾਲ ਭਗਵਾਨ ਚੜ੍ਹਿਆ

ਵਾਕ ਕਵੀ

ਤਰਕਸ਼ ਤੀਰਾਂ ਦੇ ਭਰਕੇ ਗੁਰੂ ਜੀ ਨੇ ਪਾਸ ਆਪਣੇ ਬਹੁਤ ਰਖਾਇ ਲਏ
ਖੜੇ ਵੈਰੀ ਦੀ ਕਰਨ ਉਡੀਕ ਲਗੇ ਪਰ੍ਹੇ ਸਿਖਾਂ ਦੇ ਖ਼ੂਬ ਜਮਾਇ ਲਏ
ਵੈਰੀ ਵਧੀ ਆਉਂਦੇ ਦਬਾਸੱਟ ਅਗੇ ਜੋਧੇ ਆਪਣੇ ਗੁਰਾਂ ਬੈਠਾਇ ਲਏ
ਰਖੇ ਪੈਦਲਾਂ ਦੇ ਅਸਵਾਰ ਪਿਛੇ ਤੋੜੇ ਸਭ ਨੂੰ ਨਵੇਂ ਧੁਖਾਇ ਲਏ
ਦੋ ਦੋ ਗੋਲੀਆਂ ਲੱਪ ਬਾਰੂਦ ਪਾ ਪਾ ਛੱਡ ਗਜ਼ਾਂ ਨੂੰ ਠੋਕ ਛਣਕਾਇ ਲਏ
ਬੈਠੇ ਹੋਇ ਤਯਾਰ ਕਰਤਾਰ ਸਿੰਘਾ ਵਡੇ ਹੌਂਸਲੇ ਸਿਖਾਂ ਵਧਾਇ ਲਏ

ਸਖਤ ਟਾਕਰਾ

ਚੜ੍ਹਿਆ ਬਦਲ ਲਹਿੰਦਿਉਂ ਵੈਰੀਆਂ ਦਾ ਗੜਗੜਾਟ ਮਾਰੂ ਢੋਲ ਪਾਵੰਦੇ ਜੀ
ਉਚੇ ਫਰੇ ਨਸ਼ਾਨਾਂ ਦੇ ਔਣ ਉਡਦੇ ਇੱਲਾਂ ਬਗਲਿਆਂ ਵਾਂਗ ਸੁਹਾਵੰਦੇ ਜੀ
ਤਿਖੀ ਬਰਛੀਆਂ ਨੇਜ਼ਿਆਂ ਚਮਕ ਪੈਂਦੀ ਲਿਸ਼ਕੇ ਬਿਜਲੀ, ਢੋਲ ਗਰਜਾਵੰਦੇ ਜੀ
ਮਾਰੋ ਮਾਰ ਕਰਦੇ ਵਧੇ ਆਉਣ ਵੈਰੀ 'ਐਲੀ ਅਕਬਰ' ਨਾਹਰੇ ਸੁਨਾਵੰਦੇ ਜੀ
ਸਿਖ ਚੁਪ ਰਹੇ ਬੈਠੇ ਬਾਉਂ ਬਾਈਂ ਵੈਰੀ ਐਨ ਮਾਰਾਂ ਹੇਠਾਂ ਆਵੰਦੇ ਜੀ
ਲਿਆ ਮੋਰਚਾ ਵਾਂਗ ਕਮਾਨ ਹੈਸੀ ਤੋੜੇ ਡੰਭ ਕੇ ਸਿਧੇ ਕਰਾਵੰਦੇ ਜੀ
ਸਿਖ ਬੈਠੇ ਵੈਰੀ ਚਲੇ ਆਵੰਦੇ ਸਨ ਤੀਰ ਗੋਲੀਆ ਨ ਖਾਲੀ ਜਾਵੰਦੇ ਜੀ
ਅਗ ਵਰ੍ਹਨ ਲਗੀ ਦੋਹਾਂ ਪਾਸਿਆਂ ਤੋਂ ਜੋਧੇ ਸੈਂਕੜੇ ਮਾਰ ਉਲਟਾਵੰਦੇ ਜੀ
ਸਖਤ ਗੋਲੀਆਂ ਤੀਰਾਂ ਦੇ ਵਰਦਿਆਂ ਭੀ ਵੈਰੀ ਪੈਰ ਅਗਾਂਹ ਵਧਾਵੰਦੇ ਜੀ
ਵਧੇ ਏਧਰੋਂ ਸਿੱਖ ਕਰਤਾਰ ਸਿੰਘਾ ਹਥੋ ਹਥੀ ਲੜਾਈ ਜਾ ਪਾਵੰਦੇ ਜੀ

ਤਥਾ

ਸੈਦ ਖਾਨ ਕਿਧਰੇ, ਕੁਤਬ ਖਾਨ ਕਿਧਰੇ ਪੈਂਦੇ ਖਾਂ ਕਿਧਰੇ ਜ਼ੋਰ ਪਾ ਆਇਆ
ਬਦਰ ਦੀਨ ਅਬਦੁਲਾ ਗਫ਼ੂਰ ਖਾਂ ਭੀ ਹਸਨਬੇਗ ਜ਼ਾਹਰਖਾਂ ਧਾ ਆਇਆ
ਐਲੀ ਐਲੀ ਕਰ ਫੌਜਾਂ ਵਧਾ ਅਗੇ ਹਰ ਇਕ ਦੇਇ ਮੁਛਾਂ ਨੂੰ ਤਾ ਆਇਆ
ਸਿਖ ਵਾਂਗ ਪਹਾੜ ਦੇ ਖੜੇ ਅਗੇ ਸ਼ਾਹੀ ਲਸ਼ਕਰ ਚੜ੍ਹ ਦਰਯਾ ਆਇਆ
ਆਮ੍ਹੋ ਸਾਹਮਣੇ ਹੋ ਦੋਵੇਂ ਦਲ ਜੁਟੇ ਕਾਲ ਸਿਰਾਂ ਤੇ ਮੂੰਹ ਫੈਲਾ ਆਇਆ
ਮਚੀ ਮਾਰ ਦੋਤਰਫ ਕਰਤਾਰ ਸਿੰਘਾ ਸਮਾਂ ਕਹਿਰ ਦਾ ਰੂਪ ਵਟਾ ਆਇਆ

ਤਥਾ

ਆਣ ਪਿਆ ਮੁਕਾਬਲਾ ਬੜਾ ਭਾਰਾ ਭਰੇ ਰੋਹ ਦੇ ਵਿਚ ਜਵਾਨ ਜਟੇ

ਤੇਗਾਂ, ਬਰਛੀਆਂ, ਨੇਜ਼ਿਆਂ ਮਾਰ ਮੱਚੀ ਆਮ੍ਹੋ ਸਾਮਣੇ ਸਿੰਘ ਪਠਾਨ ਜੁਟੇ
ਸੜਾ ਸਾੜ ਤੀਰ ਕੜਾ ਕਾੜ ਗੋਲੀ ਦੜਾ ਦਾੜ ਡਿਗਣ ਭਰੇ ਮਾਨ ਜੁਟੇ
ਤੇਗਾਂ ਪੈਣ ਢਾਲਾਂ ਉਤੇ ਵਾਰ ਇਕੋ ਭਾਂਡੇ ਘੜਨ ਠਠਿਆਰ ਪਛਾਨ ਜੁਟੇ
ਕਟਾ ਵਢ ਮੈਦਾਨ ਦੇ ਵਿਚ ਹੋਈ ਰੁਖ ਛਾਂਗਦੇ ਮਾਨੋ ਤਰਖਾਨ ਜੁਟੇ
ਲੱਥ ਗਏ ਸਥਾਰ ਅਸਵਾਰ ਘੋੜੇ ਖੇਤ ਕਟਨੇ ਲਈ ਕ੍ਰਿਸਾਨ ਜੁਟੇ
ਰੌਥੋ ਪਾਈ ਦਲਾ ਮਲੀ ਹੋਣ ਲਗੀ ਕਰਨ ਕੁਸ਼ਤੀਆਂ ਨੂੰ ਪਹਿਲਵਾਨ ਜੁਟੇ
ਵਣੇ ਹਥ ਕਰਤਾਰ, ਕਰਤਾਰ ਸਿੰਘਾ ਜਿਨ੍ਹੂੰ ਦੇਇ, ਲਏ, ਝੇੜਾ ਮੁਕਾਨ ਜੁਟੇ

ਸ੍ਰੀ ਗੁਰੂ ਜੀ ਦੇ ਤੀਰ

ਸਤਿਗੁਰੂ ਜੀ ਸਿਖਾਂ ਦੇ ਖੜੇ ਪਿਛੇ ਇਮਦਾਦ ਹਰ ਤਰਫ ਪੁਚਾ ਰਹਿ ਸਨ
ਜਿਥੇ ਜ਼ੋਰ ਪੈਂਦਾ ਵਿਹੰਦੇ ਵੈਰੀਆਂ ਦਾ ਓਥੇ ਪਹੁੰਚਕੇ ਤੀਰ ਚਲਾ ਰਹਿ ਸਨ
ਵਧੋ ਅਗੇ, ਬਹਾਦਰੋ ਮਾਰ ਲਵੋ, ਬੜੇ ਸ਼ਬਦ ਗੰਭੀਰ ਸੁਨਾ ਰਹਿ ਸਨ
ਖਿਚ ਕੰਨਾਂ ਤੋੜੀ ਤੀਰ ਛੱਡ ਰਹੇ ਤਿਖੇ ਵਾਂਗ ਸੱਪਾਂ ਉਡ ਜਾ ਰਹਿ ਸਨ
ਬੜੇ ਬੜੇ ਪਠਾਨ ਮੁਨਾਰਿਆਂ ਜਿਉਂ ਬਿਜ ਵਾਂਗ ਪੈਕੇ ਦੂਰੋਂ ਢਾਹ ਰਹਿ ਸਨ
ਖਾਲੀ ਹੋਈ ਨ ਜਾਂਵਦਾ ਵਾਰ ਅਗੋਂ ਘੋੜੇ ਸਣੇ ਅਸਵਾਰਾਂ ਗਿਰਾ ਰਹਿ ਸਨ
ਜਿਥੇ ਤੁਮਲਾ ਬੱਝਦਾ ਵੈਰੀਆਂ ਦਾ ਮਾਰ ਤੀਰਾਂ ਦੀ ਨਾਲ ਖਿੰਡਾ ਰਹਿ ਸਨ
ਜਿਥੇ ਆਂਵਦਾ ਨਜ਼ਰ ਸਰਦਾਰ ਕੋਈ ਸ਼ਿਸਤ ਲੈ ਕੇ ਮਾਰ ਮੁਕਾ ਰਹਿ ਸਨ
ਖੇਡ ਰਚ ਕੇ ਆਪਣੀ ਖੁਸ਼ੀ ਅੰਦਰ ਪਾਪੀ ਜੀਵਾਂ ਦੇ ਪਾਪ ਮਿਟਾ ਰਹਿ ਸਨ
ਕਿਹੜਾ ਮੱਲਣਾ ਮੁਲਕ ਕਰਤਾਰ ਸਿੰਘਾ ਜ਼ੋਰ ਜ਼ੁਲਮ ਕਮਜ਼ੋਰ ਕਰਾ ਰਹਿ ਸਨ

ਤਥਾ

ਮਲਕਲ ਮੌਤ ਫਰਿਸ਼ਤੇ ਰੂਪ ਧਰਕੇ ਆਇ ਸਤਿਗੁਰਾ ਦੇ ਹਥ ਤੀਰ ਸਮਝੋ
ਜਿਹੜਾ ਜਾਨ ਲੈ ਨਾਲ ਸਿਧਾਨ ਅਗੇ ਕਾਹਦੇ ਤੀਰ ਉਹ ਹੁਕਮ ਤਕਦੀਰ ਸਮਝੋ
ਇਕ ਮਾਰ ਅਸਵਾਰ ਦੇ ਸਾਰ ਹੁੰਦੇ ਦੋ ਚਾਰ ਦੋਫਾਰ ਕਰ ਚੀਰ ਸਮਝੋ
ਦੇਂਦੇ ਮਾਰ ਇਨਸਾਨ ਹੈਵਾਨ ਤਾਈਂ ਤਰਖਾਣ ਦੇ ਚੀਰ ਸ਼ਤੀਰ ਸਮਝੋ
ਜਾਣ ਸ਼ੂਕਦੇ ਹੂਕਦੇ ਵਾਂਗ ਸਰਪਾਂ ਵਾਂਗ ਭੂਕ ਦੇ ਵਿੰਨ੍ਹ ਸਰੀਰ ਸਮਝੋ
ਢਾਹੁੰਦੇ ਵਾਂਗ ਮੁਨਾਰਿਆਂ ਸਾਰਿਆਂ ਨੂੰ ਥੋਧੇ ਭਾਰਿਆਂ ਕਰ ਲੀਰ ਲੀਰ ਸਮਝੋ
ਪੈਂਦੇ ਵੇਖ ਨਿਸ਼ਾਨ ਗੁਵਾਨ ਜਿੰਦਾਂ ਮੁਸਲਮਾਨ ਪਠਾਨ ਦਿਲਗੀਰ ਸਮਝੋ
ਰੱਬੀ ਹਕਮ ਆਏ ਖੱਬੀ ਖਾਨਾਂ ਲਈ ਫਿਰਦੇ ਮੁਨਕਰ ਅਤੇ ਨਕੀਰ ਸਮਝੋ
ਹੋਇ ਬਹੁਤ ਦਿਲਗੀਰ ਅੰਮੀਰ ਸਾਰੇ ਜਾਂਦੀ ਪੇਸ਼ ਨ ਕੋਈ ਤਦਬੀਰ ਸਮਝੋ

ਲੰਕ ਬੰਕ ਨਿਸੰਕ ਦੇ ਵਿਚ ਜਿਵੇਂ ਮਾਰੇ ਦੈਂਤ ਹਨੂੰ ਬਲੀ ਬੀਰ ਸਮਝੋ
ਦਿਤੇ ਜਿਵੇਂ ਦਰੇੜ, ਨਿਬੇੜ ਰਾਕਸ਼ ਛੱਡ ਤੀਰ ਤਿਖੇ ਰਘੁਬੀਰ ਸਮਝੋ
ਦਲ ਕੈਰਵਾਂ ਦੇ ਜਿਵੇਂ ਦਲ ਮਾਰੇ ਮਹਾਂ ਬਲੀ ਅਰਜਨ ਧਰ ਧੀਰ ਸਮਝੋ
ਗੁਰੂ ਹਰਿ ਗੋਬਿੰਦ ਦੇ ਤੀਰ ਤਿਵੇਂ ਲਗੇ ਵੈਰੀਆਂ ਕਰਨ ਅਖੀਰ ਸਮਝੋ
ਮਾਰ ਤੀਰਾਂ ਦੀ ਵੇਖ ਕਰਤਾਰ ਸਿੰਘਾ ਛਟਾ ਯੋਧਿਆਂ ਦੀ ਅਖੀਂ ਨੀਰ ਸਮਝੋ

ਸੈਦ ਖਾਂ ਦਾ ਮਰਨਾ

ਛਿਥੇ ਪੈ ਗਏ ਮੁਗਲ ਪਠਾਨ ਆ ਕੇ ਘੋੜਾ ਛੇੜ ਅਗੇ ਸੈਦ ਖਾਨ ਆਇਆ
ਜਿਥੇ ਅਮੀਆਂ ਤੇ ਮਿਹਰਾਂ ਜੁਟੇ ਹੋਇ ਸਨ ਆਣ ਓਸਨੇ ਓਥੇ ਹੀ ਜ਼ੋਰ ਪਾਇਆ
ਪੈਰੋਂ ਸਿਖਾਂ ਨੂੰ ਓਸ ਉਖੇੜ ਦਿਤਾ ਜਤੂ ਵੇਖਕੇ ਓਧਰੇ ਤੁਰਤ ਧਾਇਆ
ਪੰਜ ਸੌ ਜਵਾਨ ਲੈ ਜਾਇ ਪਿਆ ਅਗੇ ਸਾਰ ਦੇ ਓਸਨੇ ਸਾਰ ਡਾਹਿਆ
ਘੋੜਾ ਛੇੜਕੇ ਸੈਦਖਾਂ ਪਾਸ ਪੁਜਾ ਤੀਰ ਮਾਰ ਮੁਨਾਰੇ ਦੇ ਵਾਂਗ ਢਾਹਿਆ
ਸਾਥੀ ਓਸਦੇ ਹਟੇ ਕਰਤਾਰ ਸਿੰਘਾ ਹੱਲੇ ਵਿਚ ਹੋਈਆਂ ਜਿੰਦਾਂ ਕਈ ਜ਼ਾਇਆ

ਲੱਖੂ ਦਾ ਮਰਨਾ

ਕਿਸੇ ਪਾਸਿਉਂ ਹਿਲੇ ਨ ਸਿਖ ਦਿਸੇ ਕੁਤਬਖਾਨ ਆਇਆ ਲਲਕਾਰਦਾ ਜੀ
ਲੈ ਕੇ ਆਪਣੇ ਚੋਣਵੇਂ ਨਾਲ ਯੋਧੇ ਇਕ ਪਾਸਿਉਂ ਹੋ ਹੱਲਾ ਮਾਰਦਾ ਜੀ
ਨੇਜ਼ੇ ਬਰਛੀਆਂ ਨੰਗੀਆਂ ਕਰ ਤੇਗਾਂ ਅਲੀ ਅਕਬਰ ਮੂੰਹੋਂ ਉਚਾਰਦਾ ਜੀ
ਚਾਹੁੰਦਾ ਆਵਨਾ ਗੁਰਾਂ ਦੇ ਵਲ ਸਿਧਾ ਭਾਰਾ ਮੀਂਹ ਬਰਸਾਉਂਦਾ ਸਾਰਦਾ ਜੀ
ਲੱਖੂ ਬੀਰ ਡਿੱਠਾ ਕੁਤਬ ਖਾਨ ਵਧਿਆ ਅਗੋਂ ਘੇਰ ਕੇ ਜਾਇ ਵੰਗਾਰ ਦਾ ਜੀ
ਕਿਧਰ ਜਾਵੰਦਾ ਐਵੇਂ ਤੂੰ ਮੂੰਹ ਚੁਕੀ ਕਿਉਂ ਨਹੀਂ ਏਥੇ ਹੀ ਜ਼ੋਰ ਦਿਖਾਰਦਾ ਜੀ
ਖੜਾ ਹੋ ਏਥੇ ਰੀਝ ਲਾਹ ਲੈ ਤੂੰ ਇਹ ਆਖ ਕੇ ਜੱਥਾ ਉਲਾਰ ਦਾ ਜੀ
ਖਟਾ ਖੱਟ ਓਸੇ ਥਾਉਂ ਮੱਚ ਪਈ ਜੰਗ ਪੈ ਗਿਆ ਢਾਲ ਤਲਵਾਰ ਦਾ ਜੀ
ਕੁਤਬਖਾਨ ਭੀ ਘੋੜਾ ਕੁਦਾ ਆਇਆ ਹੈਸੀ ਭਰਿਆ ਬੜੇ ਬਲਕਾਰ ਦਾ ਜੀ
ਦੋਵੇਂ ਜੁਟ ਪਏ ਸ਼ੇਰ ਕਰਤਾਰ ਸਿੰਘਾ ਮੇਲਾ ਰਿਹਾ, ਐਵੇਂ ਪਲ ਚਾਰਦਾ ਜੀ

ਤਥਾ

ਏਧਰ ਓਧਰ ਕੁਦਾਵੰਦੇ ਫਿਰਨ ਘੋੜੇ ਇਕ ਦੂਸਰੇ ਤੇ ਕਰਨ ਵਾਰ ਭਾਈ
ਕੁਤਬ ਖਾਨ ਨੂੰ ਮਾਰਿਆ ਤੀਰ ਲੱਖੂ ਲੱਗਾ ਪੇਟ ਦੇ ਜਾਇ ਵਿਚ ਘਾਰ ਭਾਈ
ਉਹ ਘਾਇਲ ਹੋਕੇ ਓਥੋਂ ਪਿਛਾਂਹ ਹਟਿਆ ਸਾਥੀ ਆਏ ਓਹਦੇ ਜੋਸ਼ਧਾਰ ਭਾਈ
ਕੁਤਬਖਾਨ ਵਲੋ ਜਾਣਾ ਚਾਹਿ ਲਖੂ ਸਿਰ ਕੱਟਣ ਲਈ ਨਾਲ ਤਲਵਾਰ ਭਾਈ

ਪਰ ਘੇਰਿਆ ਓਸ ਦੇ ਸਾਥੀਆਂ ਨੇ ਚੌਹਾਂ ਪਾਸਿਆਂ ਤੋਂ ਜ਼ੋਰ ਡਾਰ ਭਾਈ
ਵੱਜਾ ਤੀਰ ਆ ਲਖੂ ਦੇ ਖੱਬੇ ਮੋਢੇ ਚੱਲੀ ਨਿਕਲ ਕੇ ਖ਼ੂਨ ਦੀ ਧਾਰ ਭਾਈ
ਹਥੋਂ ਡਿਗ ਕਮਾਨ ਢਹਿ ਪਈ ਥੱਲੇ ਖਿੱਚੀ ਤੇਗ ਦੇਂਦੀ ਚਮਕਾਰ ਭਾਈ
ਵਧਿਆ ਫੇਰ ਅਗਾਂਹ ਨੂੰ ਜ਼ੋਰ ਦੇਕੇ ਜਿਹੜਾ ਅੜਿਆ ਸੋ ਕੀਤਾ ਪਾਰ ਭਾਈ
ਕੁਤਬ ਖਾਂ ਭੀ ਬੰਨਕੇ ਜ਼ਖਮ ਤਾਈਂ ਹੋਇਆ ਫੇਰ ਘੋੜੇ ਅਸਵਾਰ ਭਾਈ
ਦੇਖ ਲੱਖੂ ਨੂੰ ਛੱਡਿਆ ਤੀਰ ਤਿੱਖਾ ਗਿਆ ਲੱਖੂ ਦੇ ਘੋੜੇ ਅਸਵਾਰ ਭਾਈ
ਲੱਖੂ ਪੈਦਲ ਹੋਇ ਕੇ ਲੜਨ ਲੱਗਾ ਖੌਫ਼ ਮਰਨ ਦਾ ਦਿਲੋਂ ਵਿਸਾਰ ਭਾਈ
ਹੋਇ ਸੈਂਕੜੇ ਓਸਦੇ ਆਣ ਗਿਰਦੇ ਮਾਰ ਲਾਹਿ ਜੁਆਨ ਸਥਾਰ ਭਾਈ
ਕੁਤਬ ਖਾਂ ਨੇ ਵਧਕੇ ਫੇਰ ਅਗੇ ਤੀਰ ਛੱਡਿਆ ਜੋਰ ਸੰਭਾਰ ਭਾਈ
ਉਹ ਲੱਖੂ ਦੇ ਮਥੇ ਦੇ ਵਿਚ ਪਿਆ ਗਿਆ ਸੂਰਮਾ ਸੁਰਗ ਸਿਧਾਰ ਭਾਈ
ਤਿੰਨ ਪਹਿਰ ਲੜਿਆ ਯੋਧਾ ਰੋਕ ਅੱਗਾ ਹੋਇ ਗੁਰੂ ਜੀ ਖੁਸ਼ ਅਪਾਰ ਭਾਈ
ਹੋ ਕਰ ਸ਼ਹੀਦ ਕਰਤਾਰ ਸਿੰਘਾ ਹੋਇਆ ਸੂਰਮਾ ਭਵਜਲੋਂ ਪਾਰ ਭਾਈ

### ਬਦਰਦੀਨ ਦਾ ਮਰਨਾ

ਏਧਰ ਲੱਖੂ ਸ਼ਹੀਦ ਹੋ ਡਿਗ ਪਿਆ ਕੁਤਬ ਖਾਂ ਵਾਹਵਾਹ ਚੰਗੀ ਖੱਟ ਗਿਆ
ਓਹਨੂੰ ਜ਼ਖਮ ਦੀ ਪੀੜ ਲਾਚਾਰ ਕੀਤਾ ਕਾਲੇ ਖਾਂ ਵਲੇ ਪਿਛੇ ਹੱਟ ਗਿਆ
ਬਦਰਦੀਨ ਓਹਦੇ ਥਾਉਂ ਮਾਰ ਨਾਹਰੇ ਪਹੁੰਚ ਸਾਥੀਆਂ ਦੇ ਸਣੇ ਝੱਟ ਗਿਆ
ਆਣ ਰੇਲ ਪਥੇਲ ਧਕੇਲ ਕੀਤੀ ਪਰੇ ਸਿਖਾਂ ਦੇ ਚੀਰ ਕੇ ਕੱਟ ਗਿਆ
ਪਿਆ ਜ਼ੋਰ ਡਿੱਠਾ ਬਹੁਤਾ ਵੈਰੀਆਂ ਦਾ ਬਿਧੀਆ ਸਣੇ ਭੱਲਣ ਸਰਪੱਟ ਗਿਆ
ਬਦਰਦੀਨ ਦੇ ਹੱਲੇ ਨੂੰ ਰੋਕ ਲਿਆ ਵਧਣਾ ਓਸਦਾ ਤੁਰਤ ਹੀ ਘੱਟ ਗਿਆ
ਹੈਸੀ ਲੜ ਰਿਹਾ ਬਦਰਦੀਨ ਜਿਥੇ ਓਹਦੇ ਸਾਹਵੇਂ ਆ ਅਮੀਆਂ ਡੱਟ ਗਿਆ
ਲੜੇ ਸੂਰਮੇਂ ਦੋਵੇਂ ਹੀ ਲਾਹ ਰੀਝਾਂ ਤੇਜੀ ਵੇਖ ਕੇ ਸ਼ਰਮ ਖਾ ਨੱਟ ਗਿਆ
ਦੋਵੇਂ ਨਾਲ ਤੀਰਾਂ ਵਿੱਧੇ ਗਏ ਡਾਢੇ ਜੀਵ ਖਾਲੀ ਸਰੀਰ ਨੂੰ ਸੱਟ ਗਿਆ
ਡਿਗੇ ਕੱਠੇ ਹੀ ਦੋਇ ਕਰਤਾਰ ਸਿੰਘਾ ਅੰਤ ਫੁਟ ਸਰੀਰ ਦਾ ਮੱਟ ਗਿਆ

### ਕੁਤਬ ਖਾਂ ਦੇ ਭਣਵੇਂ ਅਬਦੁਲੇ ਖਾਂ ਦਾ ਮਰਨਾ

ਬਦਰਦੀਨ ਡਿੱਗਾ ਮਾਰ ਬਹੁਤ ਵੈਰੀ ਅਬਦੁਲਾ ਆਇਆ ਨਾਹਰੇ ਮਾਰ ਅੱਗੇ
ਆਉਂਦੇ ਅੱਗ ਦਾ ਮੀਂਹ ਬਰਸਾਇ ਦਿਤਾ ਵੱਧ ਵੱਧਕੇ ਮਾਰੀ ਤਲਵਾਰ ਅੱਗੇ
ਭੱਲਣ ਰੋਕਿਆ ਓਸਦੇ ਸਾਥੀਆਂ ਨੂੰ ਬਿਧੀ ਚੰਦ ਵਧਿਆ ਲਲਕਾਰ ਅੱਗੇ
ਉਹ ਭੀ ਘੋੜੇ ਨੂੰ ਛੇੜ ਅਗਾਂਹ ਆਯਾ ਹੈਸੀ ਬਿਧੀਆ ਖੜਾ ਤਯਾਰ ਅੱਗੇ

ਅੱਖ ਝਮਕਣੇਂ ਮਾਰ ਉਥੱਲ ਦਿਤਾ ਡਿਗਾ ਘੋੜਿਓਂ ਮੂੰਹ ਦੇ ਭਾਰ ਅਗੇ
ਜਦ ਮਰੇ ਸਰਦਾਰ ਕਰਤਾਰ ਸਿੰਘਾ ਵੈਰੀ ਆਵੰਦੇ ਨ ਡਰ ਧਾਰ ਅਗੇ

ਕਾਲੇ ਖਾਂ ਦਾ ਮਰਨਾ

ਏਸੇ ਤਰਾਂ ਸਰਦਾਰ ਗਏ ਬਹੁਤ ਮਾਰੇ ਕਾਲੇ ਖਾਂ ਹੈਰਾਨ ਹੋ ਜਾਵੰਦਾ ਏ
ਹੋਇ ਫੌਜ ਭੀ ਬਹੁਤੀ ਸਬਾਰ ਪਈ ਵੇਖ ਵੇਖ ਸੂਬਾ ਘਬਰਾਵੰਦਾ ਏ
ਪੈਂਦੇ ਖਾਂ ਉਸਮਾਨ ਖਾਂ ਦੋਹਾਂ ਤਾਈਂ ਪਿਛ੍ਹਾਂ ਆਪਣੇ ਪਾਸ ਬੁਲਾਵੰਦਾ ਏ
ਕਿਉਂ ਨਹੀਂ ਖਾਨ ਜੀ ਅਗ੍ਹਾਂ ਹੁਣ ਪੈਰ ਧਰਦੇ ਤੱਾਹਨੇ ਮਾਰਕੇ ਜਿਗਰ ਜਲਾਵੰਦਾ ਏ
ਕਿਥੇ ਗਈ ਬਹਾਦਰੀ ਤੁਸਾਂ ਦੀ ਉਹ ਗੁਰੂ ਫੌਜ ਨੂੰ ਆ ਪਿਆ ਮੁਕਾਵੰਦਾ ਏ
ਏਡਾ ਬਲੀ ਹੋ ਕੇ ਲੁਕ ਰਿਹੋਂ ਪਿਛੇ ਪੈਂਦੇ ਖਾਂ ਨੂੰ ਰੋਹ ਚੜ੍ਹਾਵੰਦਾ ਏ
ਤੂੰ ਤਾਂ ਆਖਦਾਸੈਂ ਜੀਊਂਦਾ ਫੜਾਂ ਗੁਰ ਨੂੰ ਹੁਣ ਦਿਲ ਕਿਉਂ ਪਿਆ ਮੁਰਝਾਵੰਦਾ ਏ
ਅਗੇ ਹੋ ਕੇ ਲੜੋ ਕਰਤਾਰ ਸਿੰਘਾ ਔਹ ਗੁਰੂ ਪਿਆ ਨਜ਼ਰ ਆਵੰਦਾ ਏ

ਤਥਾ

ਉਹ ਸ਼ੇਖੀਆਂ ਜ਼ਰਾ ਦਿਖਾਓ ਖਾਂ ਹੁਣ ਕਾਹਨੂੰ ਫੌਜ ਦੇ ਤਈਂ ਮਰਵਾ ਰਹਿ ਓ
ਅਗੇ ਹੋ ਕੇ ਮਰਦ ਬਣ ਜੰਗ ਕਰੋ ਪਿਛੇ ਪਿਛੇ ਕਿਉਂ ਮੂੰਹ ਛਪਾ ਰਹਿ ਓ
ਏਸ ਸਾਰੀ ਹੀ ਕਲਾ ਦਾ ਮੂਲ ਤੁਸੀਂ ਸ਼ਾਹੀ ਫੌਜ ਤਾਈਂ ਖਪਵਾ ਰਹਿ ਓ
ਜ਼ਰਾ ਚਲੋ ਖਾਂ ਅਗੇ ਕਰਤਾਰ ਸਿੰਘਾ ਕਿਉਂ ਮਰਨ ਤੋਂ ਮਨ ਚੁਰਾ ਰਹਿ ਓ

ਪੈਂਦ ਖਾਂ

ਮੈਂ ਤਾਂ ਵੇਖਦਾ ਸਾਂ ਗੁਰੂ ਬਾਹਰ ਆਵੇ ਫੇਰ ਬਦਲਾ ਲੈ ਵਿਖਾਂ ਸੂਬੇ
ਮੇਰੇ ਦਿਲ ਨੂੰ ਲਗ ਰਹੀ ਅੱਗ ਡਾਢੀ ਮਾਰ ਗੁਰੂ ਨੂੰ ਹੁਣ ਬੁਝਾਂ ਸੂਬੇ
ਤੁਸਾਂ ਫੌਜ ਨੂੰ ਰਖਣਾ ਸਾਹਮਣੇ ਡਾਹ ਵਲ ਗੁਰੂ ਦ ਕੱਲਾ ਹੀ ਜਾਂ ਸੂਬੇ
ਤੇਰੇ ਪਾਸ ਲੈ ਆਵਾਂ ਕਰਤਾਰ ਸਿੰਘਾ ਅੜ ਗਿਆ ਤੇ ਮਾਰ ਮੁਕਾਂ ਸੂਬੇ

ਫੌਜਾਂ ਦਾ ਹੱਲਾ

ਪੈਂਦੇ ਖਾਂ ਉਸਮਾਨ ਖਾਂ ਮਾਰ ਨਾਹਰੇ ਅਗੇ ਪਿਛੇ ਹੋ ਮੋਹਰਾ ਲਵਾਈ ਆਏ
ਐਲੀ ਐਲੀ ਕਰਦੇ ਅਗ੍ਹਾਂ ਵਧਣ ਲਗੇ ਪਲੋ ਪਲੀ ਨਿਸ਼ਾਨ ਵਧਾਈ ਆਏ
ਫੌਜ ਸ਼ਾਹੀ ਨੇ ਮਾਰਿਆ ਫੇਰ ਹੱਲਾ ਗੁਸੇ ਖਾ ਸਰਦਾਰ ਸਿਪਾਹੀ ਆਏ
ਤੀਰਾ ਗੋਲੀਆਂ ਦੀ ਬਰਖਾ ਕਰੀ ਆਉਂਦੇ ਨਾਲ ਤੇਜੀ ਦੇ ਕਦਮ ਉਠਾਈ ਆਏ
ਕਰ ਹੌਂਸਲਾ ਵਧੀਆਂ ਫੇਰ ਫੌਜਾਂ ਫੜੋ ਮਾਰੋ ਦਾ ਸ਼ੋਰ ਮਚਾਈ ਆਏ
ਪੈਂਦੇ ਖਾਂ ਉਸਮਾਨ ਕਰਤਾਰ ਸਿੰਘਾ ਨਾਲ ਵਧਦੇ ਬੇਪ੍ਰਵਾਹੀ ਆਏ

ਸਿਖਾਂ ਨੇ ਸ਼ਾਹੀ ਫੌਜ ਦਾ ਹੱਲਾ ਰੋਕ ਲੈਣਾ

ਸਿਖਾਂ ਰੋਕ ਲਿਆ ਹੱਲਾ ਵੈਰੀਆਂ ਦਾ ਖ਼ੂਨ ਡੋਲ੍ਹਵੀਂ ਭਾਰੀ ਲੜਾਈ ਕੀਤੀ
ਇਕ ਪੈਰ ਨ ਵੈਰੀ ਨੂੰ ਵਧਨ ਦਿਤਾ ਤੇਗਾਂ ਮਾਰ ਕੇ ਬੁਰੀ ਸਫਾਈ ਕੀਤੀ
ਸ਼ਾਹੀ ਅਫਸਰਾਂ ਨੇ ਹੀਲੇ ਬਹੁਤ ਕੀਤੇ ਮਾਰ ਗੁਰਾਂ ਦੇ ਤੀਰਾਂ ਤਬਾਹੀ ਕੀਤੀ
ਥਾਉਂ ਥਾਂ ਲਏ ਰੋਕ ਕਰਤਾਰ ਸਿੰਘਾ ਅੜ ਯੋਧਿਆਂ ਜ਼ੋਰ ਅਜ਼ਮਾਈ ਕੀਤੀ

ਕਫਾਵੱਦ

ਦੋਇ ਦਲ ਹੁਣ ਅੱਕ ਕੇ ਗਲ ਪੈ ਗਏ ਪਲਾਂ ਵਿਚ ਹੀ ਆਣ ਸਥਾਰ ਪਏ
ਤੇਗਾਂ ਢਾਲਾਂ ਉਤੇ ਇਉਂ ਖੜਕ ਰਹੀਆਂ ਘਾੜਘੜਨ ਲੁਹਾਰ ਠਠਿਆਰ ਪਏ
ਯੋਧੇ ਸੈਂਕੜੇ ਘਾਇਲ ਹੋ ਡਿੱਗ ਰਹੇ ਹੇਠ ਉਤੇ ਪੈਦਲ ਅਸਵਾਰ ਪਏ
ਝਾਂਜਾ ਵੱਗਿਆ ਜਿਸ ਤਰ੍ਹਾਂ ਵਿਚ ਅਮੂ ਮੂੰਧੇ ਹੋ ਜਿਉਂ ਖੇਤ ਜੁਵਾਰ ਪਏ
ਗਏ ਕਪੜੇ ਖ਼ੂਨ ਦੇ ਨਾਲ ਰੰਗੇ ਖੇਲ ਬਾਣੀਏਂ ਫਾਗ ਬਾਜਾਰ ਪਏ
ਘੂਮ ਘੂਮ ਕੇ ਜ਼ਖਮੀ ਤਿਗ ਰਹੇ ਪੀ ਸ਼ਰਾਬ ਜਿਉਂ ਸੁਰਤ ਵਸਾਰ ਪਏ
ਭੰਗਾਂ ਪੀ ਮਲੰਘ ਜਿਉਂ ਝੂਮ ਰਹੇ ਫਿਰਣ ਥਿੜਕਦੇ ਡਿੱਗ ਲਾਚਾਰ ਪਏ
ਥਾਂ ਥਾਂ ਤੇ ਮੁਰਦਿਆਂ ਢੇਰ ਲਗੇ ਭਰੀਆਂ ਬੋਰੀਆਂ ਜਿਵੇਂ ਅੰਬਾਰ ਪਏ
ਕਿਸੇ ਬਾਂਹ ਕਟੀ ਕਿਸੇ ਲਤ ਕਟੀ ਕਈਆਂ ਵਿਚ ਦੀ ਤੀਰ ਦੋ ਸਾਰ ਪਏ
ਕਈ ਘੋੜਿਆਂ ਦੇ ਹੇਠ ਦਲ ਘੱਤੇ ਕਈ ਜਖਮੀ ਕਰਨ ਪੁਕਾਰ ਪਏ
ਕਈ ਹੋਇ ਖ਼ੂਨੋ ਖ਼ੂਨ ਵਧ ਰਹੇ ਨੇਜ਼ੇ ਬਰਛੀਆਂ ਦੇ ਕਰਨ ਵਾਰ ਪਏ
ਅੱਲਾ ਹੂ ਅਕਬਰ, ਜੈ ਸਤਿਗੁਰਾਂ ਦੀ ਦੂੰਹੀਂ ਪਾਸੀਂ ਆ ਸ਼ੋਰ ਕਕਾਰ ਪਏ
ਮਾਰੂ ਵਜ ਰਹੇ ਪਾ ਗੜਗੱਜ ਰਹੇ ਯੋਧੇ ਵਧ ਰਹੇ ਪਾਜੀ ਹਾਰ ਪਏ
ਹੋਇਆ ਜੰਗ ਬਹੁ ਗਰਮ ਕਰਤਾਰ ਸਿੰਘਾ ਇਕ ਦੂਸਰੇ ਤੇ ਜੋਸ਼ ਧਾਰ ਪਏ

ਤਥਾ

ਜਿਥੇ ਕਿਥੇ ਹੈਸੀ ਕੋਈ ਜੁਟ ਪਿਆ ਇਕ ਦੂਜੇ ਦੀ ਕੋਈ ਨ ਸਾਰ ਰਹੀ
ਕੜਾ ਕਾਮ ਬੰਦੂਕਾਂ ਦੀ ਕਿਤੇ ਹੋਵੇ ਖਟਾਖੱਟ ਹੋ ਕਿਤੇ ਤਲਵਾਰ ਰਹੀ
ਕਿਤੇ ਨੇਜ਼ਿਆਂ ਦੀ ਘੱਚਾਘੱਚ ਹੁੰਦੀ ਚਲ ਬਰਛੀ ਕਿਤੇ ਕਟਾਰ ਰਹੀ
ਕਿਤੇ ਗੁਰਜ਼ਾਂ ਦੀ ਪਏ ਛਣਕਾਰ ਕੱਠੀ ਹੋ ਪਲੀਤਿਆਂ ਦੀ ਧੂੰਆਂਧਾਰ ਰਹੀ
ਕਿਸੇ ਤਰਫ ਅਸਵਾਰਾਂ ਦੀ ਦੌੜ ਹੁੰਦੀ ਕਿਤੇ ਪੈਦਲਾਂ ਦੀ ਬੱਝ ਲਾਰ ਰਹੀ
ਕਿਤੇ ਮੁਗਲ ਪਠਾਨ ਦਬਾਈ ਫਿਰਦੇ ਲਾਹ ਸਿਖਾਂ ਦੀ ਤੇਗ ਸਥਾਰ ਰਹੀ
ਕਿਤੇ ਐਲੀ ਅਕਬਰ ਕਿਤੇ ਗੁਰਾਂ ਦੀ ਜੈ ਕਿਤੇ ਜਖਮੀਆਂ ਦੀ ਪੈ ਪੁਕਾਰ ਰਹੀ

ਖ਼ੂਨ ਨਾਲ ਧਰਤੀ ਲਾਲੋ ਲਾਲ ਹੋਈ, ਹੋਇ ਦੂਹੀਂ ਪਾਸੀਂ ਮਾਰੋ ਮਾਰ ਰਹੀ
ਸ਼ਾਹੀ ਫੌਜ ਦਾ ਬਹੁਤ ਨੁਕਸਾਨ ਹੋਇਆ ਪੈ ਦਲਾਂ ਅੰਦਰ ਹਾਹਾਕਾਰ ਰਹੀ
ਤੀਰ ਗੁਰਾਂ ਦੇ ਸਾਹ ਨ ਲੈਣ ਦੇਂਦੇ ਪੈਦਲ, ਅਫਸਰਾਂ ਦੀ ਨ ਸੰਭਾਰ ਰਹੀ
ਪੈਂਦੇ ਖਾਂ ਪੱਬਾਂ ਤੋੜੀ ਜ਼ੋਰ ਲਾਯਾ ਸਰਿਆ ਕੁਝ ਨ, ਗਲ ਵਿਚ ਘਾਰ ਰਹੀ
ਬਾਜ਼ੀ ਹਾਰ ਤੇ ਆਈ ਕਰਤਾਰ ਸਿੰਘਾ ਮੌਤ ਸਿਰ ਤੇ ਖੜੀ ਪੁਕਾਰ ਰਹੀ

ਪੈਂਦੇ ਖਾਂ ਨੇ ਸਤਿਗੁਰਾਂ ਤੇ ਹਮਲਾ ਕਰਨਾ

ਪੈਂਦੇ ਖਾਂ ਦੀ ਕਰਨ ਮੁਰਾਦ ਪੂਰੀ ਸਤਿਗੁਰੂ ਜੀ ਵਾਗ ਭੁਵਾਇ ਭਾਈ
ਪਾਸ ਕੋਟ ਦੇ ਲਾਂਭ ਹੋ ਖੜੇ ਜਾ ਕੇ ਕੱਲੇ ਖਿੱਚ ਰਹੇ ਤੀਰ ਚਲਾਇ ਭਾਈ
ਪੈਂਦੇ ਖਾਂ ਨੇ ਵੇਖਯਾ ਗੁਰੂ ਜੀ ਨੂੰ ਖੜੇ ਇਕ ਇਕੱਲੇ ਦਿਸਾਇ ਭਾਈ
ਐਲੀ ਐਲੀ ਕਰਦਾ ਨਾਹਰੇ ਮਾਰ ਆਯਾ ਉਹ*ਵਿਰੋਲੇ ਦੇ ਤਈਂ ਕੁਦਾਇ ਭਾਈ
ਉਹ ਨਿਮਕ ਹਰਾਮ ਗੁਲਾਮ ਭੈੜਾ ਆਇਆ ਤੇਗ ਦੇ ਤਈਂ ਉਠਾਇ ਭਾਈ
ਔਂਦਾ ਵੇਖਯਾ ਗੁਰਾਂ ਕਰਤਾਰ ਸਿੰਘਾ ਵਿਚ ਜੋਸ਼ ਦੇ ਅੰਗ ਫੁਰਕਾਇ ਭਾਈ

ਪੈਂਦਾ

ਆਇਆ ਬਕਦ ਨਾਮ ਲੈ ਗੁਰੂ ਜੀ ਦਾ ਨੰਗੀ ਤੇਗ ਲੈ ਹਥ, ਵਿਸਾਹ ਘੱਾਤੀ
ਕਹਿੰਦਾ ਬਦਲਾ ਹੁਣ ਮੈਂ ਲਵਾਂ ਤੈਥੋਂ ਮੇਰੀ ਦੁਖੇ ਚਟੋਕਣੀ ਪਈ ਛਾਤੀ
ਲੈ ਆਪਣਾ ਆਪ ਸੰਭਾਲ ਜਲਦੀ ਤੇਰੀ ਮੌਤ ਦੀ ਆਇਆ ਹਾਂ ਲੈ ਪਾਤੀ
ਹੋਇਆ ਸਾਮ੍ਹਣੇ ਆਇ ਕਰਤਾਰ ਸਿੰਘਾ ਬੇਈਮਾਨ ਨੇ ਕੀਤੀ ਨ ਇਕ ਜਾਤੀ

ਸਤਿਗੁਰੂ ਜੀ

ਅਗੋਂ ਸ਼ੇਰ ਵਾਙੂੰ ਬੋਲੇ ਸਤਿਗੁਰੂ ਜੀ ਗੀਦੀ, ਨਿਮਕਹਰਾਮ ਹੁਣ ਆ ਅਗੇ
ਕਿੰਨੇ ਚਿਰ ਦੇ ਤੈਨੂੰ ਉਡੀਕ ਰਹਿ ਸਾਂ ਆ ਆਪਣਾ ਜ਼ੋਰ ਵਿਖਾ ਅਗੇ
ਸਾਥੋਂ ਬਦਲਾ ਹੁਣ ਤੋਂ ਲੈ ਚੁਕੋਂ ਵਿਚ ਦੋਜ਼ਖਾਂ ਦੇ ਪੌ ਜਾ ਅਗੇ
ਏਥੇ ਮਾਰ ਕੇ ਕਰਾਂ ਸਥਾਰ ਤੈਨੂੰ ਕਾਲਾ ਮੂੰਹ ਹੋਊ ਜਾ ਖੁਦਾ ਅਗੇ
ਤੇਰੇ ਨਾਲ ਦੇ ਭੀ ਭੇਜਾਂ ਮਗਰ ਤੇਰੇ ਪਹਿਲਾਂ ਪਾਜ਼ੀਆ ਤੈਨੂੰ ਚਲਾ ਅਗੇ
ਆ ਹੁਣ ਦੇਰ ਨ ਕਰ ਕਰਤਾਰ ਸਿੰਘਾ ਇਹ ਆਖ ਹੋਏ ਘੋੜਾ ਕੁਦਾ ਅਗੇ

ਵਾਕ ਕਵੀ

ਪੈਂਦਾ ਜਾਣਦਾ ਸੀ ਤੀਰ ਗੁਰੂ ਜੀ ਦੇ ਨਹੀਂ ਸਹਾਰੇ ਜਾਣੇ, ਖੌਫ ਧਾਰਦਾ ਜੀ
ਕਹਿੰਦਾ, ਬਾਹਵਾਂ ਦੇ ਵਿਚ ਜੇ ਹੈ ਹਿੰਮਤ ਹੱਥ ਵੇਖੋ ਵਿਖਾਉ ਤਲਵਾਰ ਦਾ ਜੀ

* ਵਿਰੋਲਾ ਪੈਂਦੇ ਦੇ ਘੋੜੇ ਦਾ ਨਾਮ ਸੀ, ਅਤੇ ਇਹ ਉਹੋ ਘੋੜਾ ਸੀ ਜੋ ਗੁਰੂ ਜੀ ਨੇ ਪੈਂਦੇ ਨੂੰ ਹੋਰ ਕੀਮਤੀ ਚੀਜ਼ਾਂ ਸਮੇਤ ਬਖਸ਼ਯਾ ਸੀ।

ਜੰਗ ਤੀਰ ਦਾ ਨਹੀਂ ਬਹਾਦਰੀ ਕੋਈ ਤੇਗੀਂ ਲੜਨਾ ਕੰਮ ਬਲਕਾਰਦਾ ਜੀ
ਗੁਰਾਂ ਝੱਟ ਕਮਾਨ ਪਾ ਲਈ ਮੋਢੇ ਤੇਗਾਂ ਖਿਚ ਲਿਆ ਵਡੇ ਭਾਰ ਦਾ ਜੀ
ਆਮ੍ਹੋ ਸਾਹਮਣੇ ਹੋ ਗਏ ਦੋਇੰ ਯੋਧੇ ਪੈਂਦੇ ਖਾਂ ਆਇਆ ਲਲਕਾਰਦਾ ਜੀ
ਬੇਮਿਸਾਲ ਇਹ ਜੋੜ ਕਰਤਾਰ ਸਿੰਘਾ ਕਿਹੜਾ ਜਿਤਦਾ ਤੇ ਕਿਹੜਾ ਹਾਰਦਾ ਜੀ

ਗੁਰੂ ਜੀ ਦਾ ਪਰਵਾਰ

ਸਤਿਗੁਰੂ ਜੀ ਦਾ ਪਰਵਾਰ ਸਾਰਾ ਕੋਠੇ ਚੜ੍ਹ ਧਯਾਨ ਲਗਾ ਰਹਿ ਸਨ
ਛੋਟੇ ਵਡੇ ਸਾਰੇ ਸਤਿਗੁਰੂ ਜੀ ਦੀ ਅਤੇ ਟਿਕੇ ਦੀ ਸੁਖ ਮਨਾ ਰਹਿ ਸ਼ਨ
ਫਿਰਦੇ ਤੇਗ ਬਹਾਦਰ ਜੀ ਏਧਰ ਓਧਰ ਲਿਆ ਸਭ ਦੇ ਥਰਥਰਾ ਰਹਿ ਸਨ
'ਗੁਰੂ ਨਾਨਕ ਹੱਥ ਦੇਇ ਆਪ ਰੱਖੀਂ' ਮਹਿਲ ਗੁਰਾਂ ਦੇ ਸੁਰਤ ਜਮਾ ਰਹਿ ਸਨ
ਪੈਂਦੇ ਖਾਂ ਜਦ ਸਾਹਮਣੇ ਆਣ ਜੁਟਾ ਦਿਲ ਸਭ ਦੇ ਥਰਥਰਾ ਰਹਿ ਸਨ
'ਗੁਰੂ ਨਾਨਕ ਹਥ ਦੇਇ ਆਪ ਰਖੀਂ' ਮਹਿਲ ਗੁਰਾਂ ਦੇ ਸੁਰਤ ਜਮਾ ਰਹਿ ਸਨ
ਇਹ ਸੀ ਮੋਹ ਦੀ ਗਲ ਕਰਤਾਰ ਸਿੰਘਾ ਗੁਰੂ ਆਪਣੀ ਰਚਨ ਰਚਾ ਰਹਿ ਸਨ

ਪੈਂਦੇ ਖਾਂ ਨੇ ਪੈਦਲ ਹੋ ਜਾਣਾ

ਬੇਈਮਾਨੀ ਪੈਂਦੇ ਮਨ ਭਾਰੀ ਹੈਸੀ ਘੋੜਾ ਛੱਡ ਪੈਦਲ ਹੋ ਜਾਇ ਜਲਦੀ
ਓਹਦੀ ਮਨਸ਼ਾ ਸੀ, ਗਲ ਪਵਾਂ ਜਾਕੇ ਲਵਾਂ ਘੋੜਯੋਂ ਗੁਰਾਂ ਨੂੰ ਲਾਹਿ ਜਲਦੀ
ਚੁਕ ਭਰ ਕੁਲਾਵੇ ਦੇ ਵਿਚ ਲੈ ਜਾਂ ਦਿਆਂ ਲਸ਼ਕਰ ਵਿਚ ਪੁਚਾਇ ਜਲਦੀ
ਸਾਥੀ ਗੁਰੂ ਦੇ ਰੁਝ ਰਹੇ ਹੋਰ ਪਾਸੇ ਲਵਾਂ ਐਵੇਂ ਹੀ ਕੰਮ ਬਣਾਇ ਜਲਦੀ
ਹੱਥਿਆਰੀਂ ਨਹੀਂ ਜਿਤਿਆ ਗੁਰੂ ਜਾਣਾ ਜ਼ੋਰ ਨਾਲ ਲਾਂ ਕੰਮ ਫਬਾਇ ਜਲਦੀ
ਐਲੀ ਐਲੀ ਕਰਦਾ ਕਰਤਾਰ ਸਿੰਘਾ ਆਯਾ ਦੌੜਦਾ ਤੇਗ ਉਠਾਇ ਜਲਦੀ

ਪੈਂਦੇ ਖਾਂ ਦਾ ਵਾਰ

ਪੈਂਦੇ ਵਾਰ ਕੀਤਾ ਸੱਜੇ ਪੱਟ ਉਤੇ ਸਾਰਾ ਜ਼ੋਰ ਲਾ ਕੇ ਓਸ ਤੇਗ ਵਾਹੀ
ਹੈਸੀ ਘੋੜੇ ਦੀ ਬੜੀ ਰਕਾਬ ਭਾਰੀ ਅਗੇ ਓਸਦੇ ਓਹੋ ਹੀ ਗੁਰਾਂ ਡਾਹੀ
ਗਿਆ ਵਾਰ ਰਕਾਬ ਤੇ ਵੱਜ ਖਾਲੀ ਗੁਰਾਂ ਕਿਹਾ ਉੱਚੀ ਵਾਹ ਖੂਬ ਭਾਈ
ਹੋ ਗਿਆ ਸ਼ਰਮਿੰਦਾ ਕਰਤਾਰ ਸਿੰਘਾ ਵਾਰ ਦੂਸਰਾ ਕਰਨ ਨੂੰ ਕਰੀ ਧਾਈ

ਤਥਾ

ਆਇਆ ਫੇਰ ਉਠਾਇ ਕੇ ਤੇਗ ਭਾਰੀ ਵਾਂਗ ਬਿਜਲੀ ਦੇ ਲਿਸ਼ਕਾਰ ਪਈ
ਗੁਰਾਂ ਢਾਲ ਉੱਤੇ ਆਉਂਦੀ ਬੋਚ ਲਈ ਟੁਟ ਵਜਦੇ ਸਾਰ ਤਲਵਾਰ ਪਈ
ਮੁੱਠ ਰਹਿ ਗਈ ਖਾਲੀ ਹਥ ਓਹਦੇ ਆਣ ਨਿਮਕ ਹਰਾਮੀ ਦੀ ਮਾਰ ਪਈ
ਖਾਲੀ ਵਾਰ ਗਏ ਦੋਇ ਕਰਤਾਰ ਸਿੰਘਾ ਹੁਣ ਆਪਣੀ ਜਾਨ ਦੀ ਸਾਰ ਪਈ

ਪੈਂਦੇ ਖਾਂ ਨੇ ਗੁਰਾਂ ਦੇ ਘੋੜੇ ਨੂੰ ਆਣ ਫੜਨਾ

ਪੈਂਦੇ ਵੇਖਿਆ ਹੁਣ ਬਚਾ ਕੋਈ ਨ ਪਾਜ਼ੀ ਹੋਰ ਹੀ ਉਲਟਕੇ ਢੰਗ ਫੜਿਆ
ਖੱਬੇ ਪਾਸਯੋਂ ਹੋਇ ਕੇ ਬਹੁਤ ਨੇੜੇ ਹੱਥ ਪਾਇਕੇ ਘੋੜੇ ਦਾ ਤੰਗ ਫੜਿਆ
ਸਣੇ ਗੁਰਾਂ ਗਿਰਾਵਨਾ ਚਾਹਿ ਘੋੜਾ ਦੋਹਾਂ ਹੱਥਾਂ ਦੇ ਨਾਲ ਨਿਸ਼ੰਗ ਫੜਿਆ
ਲਿਆ ਘੋੜਾ ਠਹਿਰਾ ਕਰਤਾਰ ਸਿੰਘਾ ਜੰਗ ਢੰਗ ਦਾ ਨਵਾਂ ਹੀ ਰੰਗ ਫੜਿਆ

ਵਾਕ ਕਵੀ

ਇਹ ਓਹੋ ਘੋੜਾ ਗੁਲਬਾਗ ਹੈਸੀ ਕਿਲਯੋਂ ਟੱਪ ਆਇਆ ਰਾਵੀ ਤੈਰ ਭਾਈ
ਜਿਧੇ ਨਾਲ ਦਾ ਬਿਨਾ ਦਿਲਬਾਗ ਦੇ ਜੀ ਨਹੀਂ ਸੀ ਕਿਸੇਵਲਾਇਤਤੇਸ਼ਹਿਰ ਭਾਈ
ਜਿਧੇ ਵਿਚ ਮਣਾਂ ਮੂੰਹੀਂ ਜ਼ੋਰ ਭਰਿਆ ਪੈਰ ਜਾਣਦਾ ਨਹੀਂ ਸੀ ਠਹਿਰ ਭਾਈ
ਮਾਰਨ ਅੱਡੀਆਂ ਗੁਰ ਕਰਤਾਰ ਸਿੰਘਾ ਹਿਲਣ ਦਿਤਾ ਨ ਪੈਂਦੇ ਨੂੰ ਪੈਰ ਭਾਈ

ਗੁਰੂ ਜੀ ਨੇ ਪੈਂਦੇ ਨੂੰ ਢਾਲ ਮਾਰਨੀ

ਖੱਬੇ ਪਾਸਯੋਂ ਏਤਨਾ ਹੋਇਆ ਨੇੜੇ ਹੋਣਾ ਵਾਰ ਤਲਵਾਰ ਦੁਸ਼ਵਾਰ ਸਮਝੋ
ਸਤਿਗੁਰੂ ਜੀ ਸੋਚਾਂ ਦੇ ਵਿਚ ਪੈ ਗਏ ਹੁਣ ਕਿਹੜੀ ਕੀਤੀ ਜਾਵੇ ਕਾਰ ਸਮਝੋ
ਵੇਲੇ ਸਿਰ ਜਿਹੜਾ ਕੰਮ ਆ ਜਾਵੇ ਦਾਨੇ ਕਹਿਣ ਓਹੋ ਹਥਯਾਰ ਸਮਝੋ
ਢਾਲ ਗੁਰੂ ਜੀ ਦੇ ਹਥ ਬੜੀ ਭਾਰੀ ਮਾਰੀ ਮਥੇ ਦੇ ਵਿਚ ਉਭਾਰ ਸਮਝੋ
ਪਥਰ ਵਾਂਗ ਮਥੇ ਵਿਚ ਪਈ ਆ ਕੇ ਪੈਂਦਾ ਡਿਗਿਆ ਵਾਂਗ ਪਹਾਰ ਸਮਝੋ
ਰਹੀ ਹੋਸ਼ ਨ ਮੂਲ ਕਰਤਾਰ ਸਿੰਘਾ ਪਿਛ੍ਹਾਂ ਹਟ ਡਿੱਗਾ ਮੂੰਹ ਦੇ ਭਾਰ ਸਮਝੋ

ਵਾਕ ਕਵੀ

ਉਤਰ ਘੋੜਿਓਂ ਗੁਰੂ ਜੀ ਖੜੇ ਹੋ ਗਏ ਜੇਕਰ ਚਾਹੁੰਦੇ ਤਾਂ ਕੰਮ ਪਾਰ ਕਰਦੇ
ਪੈਂਦਾ ਪਿਆ ਬਿਹੋਸ਼ ਸੀ ਵਿਚ ਧੂੜੀ ਸਰਦਾ ਕਾਜ, ਪੋਲਾ ਜਿਹਾ ਵਾਰ ਕਰਦੇ
ਡਿਗੇ ਹੋਏ ਦੁਸ਼ਮਨ ਬੇਹਥਯਾਰੇ ਉਤੇ ਮਹਾਂਬਲੀ ਨਹੀਂ ਕਦੇ ਪਰਹਾਰ ਕਰਦੇ
ਅਤਿ ਰਬੀ ਜੋ ਬੀਰ ਕਰਤਾਰ ਸਿੰਘਾ ਧਰਮ ਜੁਧ ਦੀ ਸਦਾ ਹੀ ਕਾਰ ਕਰਦੇ

ਪੈਂਦੇ ਨੂੰ ਸਤਿਗੁਰਾਂ ਨੇ ਵੰਗਾਰਨਾ

ਥੋੜੇ ਚਿਰ ਪਿਛੋਂ ਪੈਂਦਾ ਉਠ ਖਲਾ ਬੋਲੇ ਗੁਰੂ ਖੜੇ ਇੰਤਜ਼ਾਰ ਤੇਰੇ
ਲੈ ਹੁਣ ਆਪਣਾ ਆਪ ਸੰਭਾਰ ਪਾਜ਼ੀ ਤਿੰਨ ਝੱਲੇ ਖਲੋ ਕੇ ਵਾਰ ਤੇਰੇ
ਹਵਸ ਰਹਿ ਨ ਜਾਊ ਹੱਥਯਾਰ ਫੜ ਲੈ ਸਿਰ ਪੈਂਦੀ ਆ ਵੇਖ ਤਲਵਾਰ ਤੇਰੇ
ਦੌੜ ਭਜ ਲੈ ਹੁਣ ਕਰਤਾਰ ਸਿੰਘਾ ਦਮ ਰਹਿ ਗਏ ਤਿੰਨ ਯਾ ਚਾਰ ਤੇਰੇ

—o—

# ਪੈਂਦੇ ਖਾਂ ਦਾ ਮਰਨਾ

ਪੈਂਦੇ ਤੇਗ ਸੀ ਹੱਥ ਤੋਂ ਸਟ ਘਤੀ ਜੱਫਾ ਮਾਰਨੇ ਦਾ ਓਸ ਆਹਰ ਕੀਤਾ
ਫੜ ਢੁਕ ਲੈ ਜਾਂ ਹੁਣ ਗੁਰੂ ਤਾਈਂ ਮੈਥੋਂ ਕੌਣ ਛੁਡਾਊ ਵਿਚਾਰ ਕੀਤਾ
ਛਾਲ ਮਾਰਕੇ ਆ ਗਿਆ ਬਹੁਤ ਨੇੜੇ ਪਿਛੇ ਹਟ ਸਤਿਗੁਰਾਂ ਨੇ ਵਾਰ ਕੀਤਾ
*ਤੇੱਗਾ ਮੋਢਿਓਂ ਪਿਆ ਕਰਤਾਰ ਸਿੰਘਾ ਚੀਰ ਵਾਂਗ ਤੀਰ ਦੇ ਫਾਰ ਕੀਤਾ

ਤਥਾ

ਪੈਂਦਾ ਡਿੱਗਿਆ ਪਿਛ੍ਹਾਂ ਅਰੜਾ ਕਰਕੇ ਵੇਖ ਆਖਦੇ ਮੁਖੋਂ ਉਚਾਰ ਗੁਰ ਜੀ
ਪੜ੍ਹ ਕਲਮਾਂ ਪੈਂਦਿਆਂ ਵਾਰ ਜਾਂਦੀ ਅਗੋਂ ਆਖਦਾ ਬਣੋ ਦਾਤਾਰ ਗੁਰ ਜੀ
ਹੁਣ ਹੋਰ ਕਲਮਾਂ ਦਰਕਾਰ ਨਾਹੀਂ ਹੋਈ ਕਲਮਾਂ ਤੇਰੀ ਤਲਵਾਰ ਗੁਰ ਜੀ
ਬਖਸ਼ੋ ਮੇਰੇ ਗੁਨਾਹ ਕਰਤਾਰ ਸਿੰਘਾ ਮੈਥੋਂ ਅਤਿ ਹੋਈ ਬੁਰੀ ਕਾਰ ਗੁਰ ਜੀ

ਦਯਾ

ਹੱਥੀਂ ਪਾਲਿਆ ਮੂੰਹ ਗਰਾਹੀਆਂ ਦੇਇ ਵੇਖ ਤੜਫਦੇ ਨੂੰ ਮਿਹਰਬਾਨ ਹੋਏ
ਓਹਦੇ ਵਲ ਸਿਰ੍ਹਾਣੇ ਦੇ ਖੜੇ ਜਾ ਕੇ ਅੱਖਾਂ ਅੱਥਰੂ ਤੇ ਦਯਾਵਾਨ ਹੋਏ
ਢਾਲ ਫੜ ਕੇ ਮੂੰਹ ਤੇ ਛਾਉਂ ਕੀਤੀ ਵੇਖ ਵੇਖ ਡਾਢੇ ਪਰੇਸ਼ਾਨ ਹੋਏ
ਅੰਤ ਹੋਇਆ ਪੈਂਦਾ ਬੜੇ ਭਾਗ ਵਾਲਾ ਜਿਧੇ ਸਾਹਮਣੇ ਰੂਪ ਭਗਵਾਨ ਹੋਏ
ਰਿਖੀ ਮੁਨੀ ਜਿਸ ਰੂਪ ਨੂੰ ਤਰਸਦੇ ਨੇ ਸਾਖਯਾਤ ਉਹ ਦਰਸ ਪਛਾਨ ਹੋਏ
ਵਿਹੰਦੇ ਵਿਹੰਦੇ ਹੀ ਗੁਰਾਂ ਦੇ ਮੁਖ ਵੱਲੇ ਵਿਚੋਂ ਨਿਕਲ ਉਡਾਰ ਪਰਾਨ ਹੋਏ
ਕੀਤੀ ਬੇਈਮਾਨੀ ਪੈਂਦੇ ਬਹੁਤ ਭਾਰੀ ਓਹਦੇ ਹਥੋਂ ਭਾਰੇ ਨੁਕਸਾਨ ਹੋਏ
ਜਾਣ ਆਪਣਾ ਫੇਰ ਕਰਤਾਰ ਸਿੰਘਾ ਓਹਦੇ ਭੁਲ ਗੁਨਾਹ ਦਯਾਵਾਨ ਹੋਏ

ਉਸਮਾਨ ਖਾਂ ਦਾ ਮਰਨਾ

ਪੈਂਦੇ ਖਾਂ ਪਿਛੋਂ ਉਸਮਾਨ ਖਾਂ ਭੀ ਸਤਿਗੁਰਾਂ ਦੇ ਵਲ ਹੀ ਆਇਆ ਸੀ
ਰਾਹ ਵਿਚੋਂ ਹੀ ਓਸ ਨੂੰ ਟਿੱਕਾ ਜੀ ਨੇ ਲਲਕਾਰ ਕੇ ਆਖ ਅਟਕਾਇਆ ਸੀ
ਦੂਰ ਗੁਰਾਂ ਤੋਂ ਦੋਵੇਂ ਹੀ ਰਹੇ ਜੁਟੇ ਅੰਤ ਟਿਕੇ ਨੇ ਓਹ ਨੂੰ ਦਬਾਇਆ ਸੀ
ਹੋਈ ਓਧਰ ਭੀ ਏਵੇਂ ਕਰਤਾਰ ਸਿੰਘਾ ਉਸਮਾਨ ਖਾਂ ਮਾਰ ਗਿਰਾਇਆ ਸੀ

*ਇਹ ਤੇੱਗਾ ਜਿਸ ਨਾਲ ਪੈਂਦੇ ਖਾਂ ਨੂੰ ਮਾਰਿਆ ਸੀ, ਹੁਣ ਤਕ ਸ੍ਰੀ ਕਰਤਾਰ ਪੁਰ ਜੀ ਦੇ ਗੁਰਦਵਾਰੇ ਵਿਚ ਮੌਜੂਦ ਹੈ। ਬੜੇ ਬੜੇ ਬਲਵਾਨ ਇਸ ਨੂੰ ਵੇਖ ਕੇ ਸਤਿਗੁਰਾਂ ਦੀ ਤਾਕਤ ਦਾ ਅਨੁਮਾਨ ਲਗਾ ਕੇ ਹੈਰਾਨ ਰਹਿ ਜਾਂਦੇ ਹਨ।

ਵਾਕ ਕਵੀ

ਟੇਕੇ ਮਾਰ ਉਸਮਾਨ ਖਾਂ ਜਦੋਂ ਢਾਹਿਆ ਓਹਦੇ ਪਾਸ, ਹੋ ਗਏ ਉਦਾਸ ਜਲਦੀ
ਤੇਹਦੇ ਸਾਮ੍ਹਣੇ ਖੜੇ ਹੋ ਰੋਣ ਲਗੇ ਬਿਧੀ ਚੰਦ ਆਇਆ ਦੌੜ ਪਾਸ ਜਲਦੀ
ਕਹਿੰਦਾ ਦੁਸ਼ਮਨ ਸਿਰ ਤੇ ਆ ਰਹੇ ਨੇ ਹੋਵੇ ਤਕੜੇ ਕਰੋ ਕਿਆਸ ਜਲਦੀ
ਕੇਹੜੀ ਗਲ ਦੇ ਵਲ ਧਯਾਨ ਗਿਆ ਫੜੋ ਤੇਗ, ਕਰੋ ਵੈਰੀ ਨਾਸ ਜਲਦੀ
ਟੇਕੇ ਕਿਹਾ ਰਹੇ ਕੱਠੇ ਖੇਡਦੇ ਸਾਂ ਕਰ ਮੌਕੇ ਦੀ ਖੂਬ ਸ਼ਨਾਸ ਜਲਦੀ
ਟੇੱਕਾ ਸਤਿਗੁਰਾਂ ਦੇ ਵਲ ਭੇਜ ਦਿਤਾ ਬਿਧੀ ਚੰਦ ਦੇ ਕੇ ਨਾਲ ਦਾਸ ਜਲਦੀ
ਗੁਰਾਂ ਵੇਖਯਾ ਬਹੁਤ ਉਦਾਸ ਟਿੱਕਾ ਘਰ ਭੇਜਿਆ ਦੇਇ ਧਰਵਾਸ ਜਲਦੀ
ਆਪ ਹੋਇ ਅਸਵਾਰ ਕਰਤਾਰ ਸਿੰਘਾ ਵੈਰੀ ਨਾਸ ਕਰਨੇ ਰੱਖ ਆਸ ਜਲਦੀ

ਤਥਾ

ਪੈਂਦੇ ਖਾਂ ਸਤਿਗੁਰਾਂ ਨੇ ਮਾਰ ਲਿਆ ਗਲ ਲਸ਼ਕਰਾਂ ਦੇ ਵਿਚ ਫਿਰੀ ਸਾਰੇ
ਸਿਖਾਂ ਛੱਡਦੇ ਸੁਣ ਜੈਕਾਰਿਆਂ ਨੂੰ ਫਤ੍ਹੇ ਪਾਈ ਜਾਣੋ ਖੁਸ਼ੀ ਹੋਇ ਭਾਰੇ
ਮੁਸਲਮਾਨਾ ਦਾ ਹੌਂਸਲਾ ਟੁਟ ਗਿਆ ਮੰਦੀ ਜੰਗ ਦੇ ਦੋਵੇਂ ਹੀ ਗਏ ਭਾਰੇ
ਸਿਖ ਹੋਇ ਦਲੇਰ ਕਰਤਾਰ ਸਿੰਘਾ ਵੈਰੀ ਢਿੱਲੇ ਹੋਇ, ਸਮਝਕੇ ਅਸੀਂ ਹਾਰੇ

ਕਾਲੇ ਖਾਂ ਤੇ ਕੁਤਬ ਖਾਂ ਦੀਆਂ ਸੋਚਾਂ

ਕਾਲੇ ਖਾਂ ਕਹਿੰਦਾ ਕੁਤਬ ਖਾਂ ਤਾਈਂ ਔਂਦੀ ਸਾਨੂੰ ਭੀ ਹਾਰ ਪਈ ਜਾਪਦੀ ਏ
ਮੁਖਲਸ ਖਾਂ ਅਬਦੁਲੇ ਤੇ ਲਲਾ ਦੇ ਜਿਉਂ ਮਿਟੀ ਹੋਊ ਖਵਾਰ ਪਈ ਜਾਪਦੀ ਏ
ਧਾੜਾਂ ਮਾਂਗਵੀਆਂ ਸਭੇ ਦੌੜ ਗਈਆਂ ਬਾਕੀ ਫੌਜ ਸਥਾਰ ਪਈ ਜਾਪਦੀ ਏ
ਸਾਡੇ ਦਲਾਂ ਦਾ ਬਹੁਤਨੁਕਸਾਨ ਹੋਯਾ ਰਹਿੰਦੀ ਫੌਜ ਲਾਚਾਰ ਪਈ ਜਾਪਦੀ ਏ
ਸਿਖ ਕਿਤੋਂ ਭੀ ਨਹੀਂ ਕਮਜ਼ੋਰ ਹੋਏ ਤੇਜ਼ ਹੋਈ ਤਲਵਾਰ ਪਈ ਜਾਪਦੀ ਏ
ਕੀਤਾ ਜਾਇ ਕੀ ਹੁਣ ਕਰਤਾਰ ਸਿੰਘਾ ਸਿਰੀਂ ਮੌਤ ਅਸਵਾਰ ਪਈ ਜਾਪਦੀ ਏ

ਤਥਾ

ਕੁਤਬਖਾਨ ਕਹਿੰਦਾ ਫਸੇ ਫਟਕਣਾ ਕੀਹ ਹੁਣ ਤਾਂ ਇਹੋ ਹੀ ਰਾਹ ਪਛਾਨ ਸੂਬੇ
ਯਾ ਤਾਂ ਗੁਰੂ ਨੂੰ ਕੈਦ ਕਰ ਲੈ ਜਾਈਏ ਯਾਂ ਮਾਰੀਏ ਘੇਰ ਮੈਦਾਨ ਸੂਬੇ
ਜੇ ਇਉਂ ਨਹੀਂ ਤੇ ਆਪ ਸ਼ਹੀਦ ਹੋ ਕੇ ਰਹੀਏ ਵਿਚ ਮੈਦਾਨ ਪਛਾਨ ਸੂਬੇ
ਪਿਛਾਂ ਹਟੀਏ ਮੂੰਹ ਕੀਹ ਲੈ ਕੇ ਹੁਣ ਤੋਹਨੇ ਦੇਇਗਾ ਸਾਰਾ ਜਹਾਨ ਸੂਬੇ
ਬਾਦਸ਼ਾਹੀ ਦੇ ਵਿਚ ਬੇ ਇਜ਼ਤੇ ਹੋ ਕਰਵਾਵਾਂਗੇ ਪਤ ਵੈਰਾਨ ਸੂਬੇ
ਲੜਨਾ, ਮਰਨਾ ਹੁਣ ਕਰਤਾਰ ਸਿੰਘਾ ਸਾਡੇ ਵਾਸਤੇ ਗੱਲ ਆਸਾਨ ਸੂਬੇ

ਸੂਬਿਆਂ ਦਾ ਅਖੀਰੀ ਧਾਵਾ

ਕਾਲੇ ਖਾਂ ਨੂੰ ਗੱਲ ਪਸੰਦ ਆਈ ਬਚੇ ਖੁਚੇ ਕੱਠੇ ਕੀਤੇ ਆਨ ਸਾਰੇ
ਫੌਜ ਦੋ ਹਿਸੇ ਮਰ ਚੁਕੀ ਹੈਸੀ ਜਮ੍ਹਾਂ ਇਕ ਥਾਂ ਹੋਇ ਜੁਵਾਨ ਸਾਰੇ
ਜਿਨ੍ਹਾਂ ਭੱਜਣਾ ਸੀ ਓਹ ਭੀ ਭਜ ਚੁਕੇ ਪਿਛੇ ਰਹਿ ਗਏ ਮਰਦ ਮੈਦਾਨ ਸਾਰੇ
ਉਹ ਮਰਨਾ ਮਾਰਨਾ ਮੰਡ ਬੈਠੇ ਰਾਜਪੂਤ ਰੰਘੜ ਤੇ ਪਠਾਨ ਸਾਰੇ
ਹੱਲੇ ਆਖਰੀ ਲਈ ਤਯਾਰ ਹੋ ਕੇ ਹੋਇ ਖੜੇ ਆ ਹੇਠ ਨਿਸ਼ਾਨ ਸਾਰੇ
ਭਾਰਾ ਹੋਵੇ ਘਮਸਾਨ ਕਰਤਾਰ ਸਿੰਘਾ ਆਪੋ ਆਪਣੇ ਜੌਹਰ ਦਿਖਾਨ ਸਾਰੇ

ਸਤਿਗੁਰਾਂ ਦਾ ਪਾਸਾ

ਗੁਰਾ ਵੇਖਿਆ ਵੈਰੀ ਹੋ ਗਏ ਕੱਠੇ ਹੱਲਾ ਕਰਨ ਹੁਣ ਫੈਸਲਾ ਕਰਨ ਖਾਤਰ
ਕੁਤਬ ਖਾਂ ਤੇ ਕਾਲੇ ਖਾਂ ਹੋਇ ਅਗੇ ਤੇਗਾਂ ਖਿੱਚੀਆਂ ਨੇ ਮਾਰਨ ਮਰਨ ਖਾਤਰ
ਬਾਕੀਯੋਧੇ ਭੀ ਗਿਣਤੀ ਦੇ ਰਹਿਗਏਨੇ ਆਇ ਘਰਾਂ ਤੋਂ ਦੀਨਹਿਤ ਲੜਨ ਖਾਤਰ
ਅੜ ਕਰਨ ਘਮਸਾਨ ਕਰਤਾਰ ਸਿੰਘਾ ਖੁਲ੍ਹੀਂ ਬੂਹੀਂ ਬਹਿਸ਼ਤੀਂ ਵੜਨ ਖਾਤਰ

ਤਥਾ

ਸਤਿਗੁਰੂ ਜੀ ਨੇ ਬਿਧੀ ਚੰਦ ਨੂੰ ਕਹਿ ਜਥੇਦਾਰ ਸਰਦਾਰ ਬੁਲਾਇ ਸਾਰੇ
ਜੋਧ ਸ਼ਾਹ, ਪ੍ਰਤਾਪ ਸਿੰਘ, ਸ਼ਿਵ ਸਿੰਘ ਤੇ ਰਾਮ ਸਿੰਘ ਜੇਹੇ ਬਲੀ ਆਇ ਸਾਰੇ
ਸਾਂਗਾ ਰਾਣਾ ਅਤੇ ਮੰਗਲ ਸ਼ਾਹ ਵਰਗੇ ਯਾਰ ਖਾਂ ਜੈਸੇ ਆ ਠਹਿਰਾਇ ਸਾਰੇ
ਡੂੜ, ਭਗਤਾ, ਭੱਲਣ, ਗਿੱਲ, ਤਖਤੂ ਨੰਦਾ, ਸੂਰਾ ਦੀਪਾ ਜਹੇ ਗਿਣਾਇ ਸਾਰੇ
ਲਾਲੇ ਅਤੇ ਸਰਾਫ ਮੁਰਾਰੀ ਜੈਸੇ ਸਤਿਗੁਰਾਂ ਨੂੰ ਸੀਸ ਝੁਕਾਇ ਸਾਰੇ
ਮਸਤ ਸ਼ੇਰਾਂ ਦੇ ਵਾਂਗ ਆ ਖੜੇ ਹੋਏ ਰਹਿ ਮੁਛਾਂ ਨੂੰ ਤਾ ਚੜ੍ਹਾਇ ਸਾਰੇ
ਸਤਿਗੁਰਾਂ ਨੇ ਵੇਖਿਆ ਮੇਹਰ ਕਰਕੇ ਦੁਖ ਸਭ ਦੇ ਦੂਰ ਕਰਾਇ ਸਾਰੇ
ਬੜੀ ਧੀਰਜ ਨਾਲ ਕਰਤਾਰ ਸਿੰਘਾ ਅੰਤ ਜੰਗ ਦੇ ਭੇਦ ਸਮਝਾਇ ਸਾਰੇ

ਸਤਿਗੁਰੂ

ਸਤਿਗੁਰਾਂ ਨੇ ਆਖਿਆ ਸੁਣੋ ਬੀਰੋ ਮਾਰੇ ਗਏ ਵਡੇ ਵਡੇ ਖਾਨ ਦੇਖੋ
ਪੈਂਦੇ ਖਾਂ ਉਸਮਾਨ ਖਾਂ ਦੋਇ ਪਾਜ਼ੀ ਓਹ ਪਏ ਨੇ ਵਿਚ ਮੈਦਾਨ ਦੇਖੋ
ਹੁਣ ਜੰਗ ਦਾ ਖਾਤਮਾ ਕਰਨ ਆਏ ਕਾਲੇ ਖਾਂ ਅਤੇ ਕੁਤਬ ਖਾਨ ਦੇਖੋ
ਕੱਠੇ ਹੋ ਕੇ ਹਮਲਾ ਕਰਨ ਲਗੇ ਰੁਠੇ ਮਰਨ ਮਾਰਨ ਤੇ ਪਠਾਨ ਦੇਖੋ
ਤੁਸਾਂ ਪੈਰ ਜਮਾ ਕੇ ਖੂਬ ਲੜਨਾ ਤੁਹਾਡੀ ਪਿੱਠ ਤੇ ਗੁਰੂ ਭਗਵਾਨ ਦੇਖੋ
ਰਹੇ ਜੀਊਂਦੇ ਜੱਸ ਜਹਾਨ ਪਾਵੇ ਕਰੋ ਜ਼ਾਲਮਾਂ ਦੀ ਮਾਰ ਹਾਨ ਦੇਖੋ
ਹੋ ਗਏ ਸ਼ਹੀਦ ਸੁਵਰਗ ਜਾਵੋ ਲੱਡੂ ਦੂੰਹੀਂ ਹਥੀਂ ਬੁਧਵਾਨ ਦੇਖੋ

ਮਾਰੋ ਤੇਗ ਦੀ ਮਾਰ ਕਰਤਾਰ ਸਿੰਘਾ ਵਾਰਾਂ ਟੁਰੀਆਂ ਰਹਿਣ ਜਹਾਨ ਦੇਖੋ

ਅਖੀਰੀ ਮੁਕਾਬਲਾ

ਏਨੇ ਚਿਰ ਨੂੰ ਵੈਰੀ ਆ ਗਏ ਨੇੜੇ ਜਥੇਦਾਰਾਂ ਨੇ ਪਰੇ ਬਨ੍ਹਾਇ ਅਗੋਂ
ਜਿਵੇਂ ਵਾਂਗ ਹਨੇਰੀ ਦੇ ਆ ਰਹੇ ਸਨ ਸਿਖਾਂ ਹੌਂਸਲੇ ਰਖ ਅਟਕਾਇ ਅਗੋਂ
ਦੋਹਾਂ ਪਾਸਿਆਂ ਤੋਂ ਅਗ ਬੁਰੀ ਬਰਸੀ ਪੂਰੇ ਸਵਾਲ ਜਵਾਬ ਸੁਨਾਇ ਅਗੋਂ
ਸਤਿਗੁਰਾਂ ਨੇ ਭੀ ਰੋਹ ਵਿਚ ਆ ਕੇ ਨਾਗ ਸ਼ੂਕਦੇ ਤੀਰ ਬਰਸਾਇ ਅਗੋਂ
ਮਰਨੇ ਮਾਰਨੇ ਤੇ ਉਹ ਭੀ ਤੁਲੇ ਹੋਇ ਹੱਲੇ ਉਤੇ ਹੱਲੇ ਕਰਵਾਇ ਅਗੋਂ
ਹਥੋ ਹੱਥੀ ਹੋ ਪਏ ਕਰਤਾਰ ਸਿੰਘਾ ਤੁਰਤ ਫੁਰਤ ਹੁਦਾਰ ਸਨ ਲਾਹਿ ਅਗੋਂ

ਘਰ ਜੰਗ

ਪਿਆ ਅੰਤ ਮੁਕਾਬਲਾ ਆਇ ਭਾਰਾ ਅੜ ਸੂਰਮੇਂ ਲੇਖਾ ਮੁਕਾਨ ਲਗੇ
ਕਿਤੇ ਕੜਕ ਬੰਦੂਕਾਂ ਦੀ ਪੈ ਰਹੀ ਸੀ ਨੇਜ਼ੇ ਬਰਛੀਆਂ ਕਿਤੇ ਚਮਕਾਨ ਲਗੇ
ਖਟਾਖਟ ਢਾਲਾਂ ਉਤੇ ਪੈਣ ਤੇਗਾਂ ਭਾਂਡਾ ਘੜਨ ਠਠਯਾਰ ਦੁਕਾਨ ਲਗੇ
ਗੜਾ ਪਿਆ ਅਸਮਾਨ ਤੋਂ ਜ਼ੋਰ ਦਾ ਆ ਖੇਤਾਂ ਪੱਕਿਆਂ ਤੋੜ ਵਿਛਾਨ ਲਗੇ
ਪਲਾਂ ਵਿਚ ਆ ਲੋਥਾਂ ਦੇ ਢੇਰ ਲਗੇ ਦੱਬੇ ਬੰਨ੍ਹ ਕਮਾਦ ਰਖਾਨ ਲਗੇ
ਤਛਾਮੁਛ ਮੈਦਾਨ ਦੇ ਵਿਚ ਹੋਈ ਆਪੋ ਆਪਣਾ ਹਠ ਨਿਭ੍ਹਾਨ ਲਗੇ
ਮੁਰਦੇ ਹੇਠ ਉਤੇ ਪਏ ਥਾਂ ਥਾਂ ਤੇ ਨਵਾਂ ਦੂਸਰਾ ਕੋਟ ਬਣਾਨ ਲਗੇ
ਹੋ ਸ਼ਹੀਦ ਸਵਰਗ ਨੂੰ ਜਾਣ ਖਾਤਰ ਚਿਣ ਪੌੜੀਆਂ ਗਗਨ ਨੂੰ ਲਾਨ ਲਗੇ
ਨਦੀ ਖੂਨ ਦੀ ਬਣ ਕੇ ਵਗ ਟੁਰੀ ਰਖ ਬੋਰੀਆਂ ਬੰਨ੍ਹ ਬਨ੍ਹਾਣ ਲਗੇ
ਹੂਰਾਂ ਪਰੀਆਂ ਵਰਨ ਕਰਤਾਰ ਸਿੰਘਾ ਇਕ ਦੂਸਰੇ ਤੋਂ ਅਗੇ ਜਾਨ ਲਗੇ

ਕੁਤਬ ਖਾਂ ਨੇ ਸਤਿਗੁਰਾਂ ਤੇ ਹਮਲਾ ਕਰਨਾ

ਨੌ ਟੰਕ ਦੀ ਖਿੱਚ ਕਮਾਨ ਗੁਰ ਜੀ ਪਾਉ ਪਾਉ ਦੇ ਤੀਰ ਚਲਾ ਰਹਿ ਸਨ
ਦੋਇ ਚੁਕੀ ਫੇਰ ਦਲੇਰ ਯੋਧੇ ਤੀਰ ਮੀਂਹ ਦੇ ਵਾਂਗ ਬਰਸਾ ਰਹਿ ਸਨ
ਦੂੰਹ ਚਹੁੰ ਪੰਜਾਂ ਸੱਤਾਂ ਵਿਚ ਦੀ ਜੀ ਇਕ ਸਾਰ ਹੀ ਤੀਰ ਲੰਘਾ ਰਹਿ ਸਨ
ਘੋੜੇ ਸਣੇ ਅਸਵਾਰਾਂ ਦੇ ਦੂਰ ਤੋੜੀ ਤੋੜ ਰੁਖਾਂ ਦੇ ਵਾਂਗ ਗਿਰਾ ਰਹਿ ਸਨ
ਚਾੜ੍ਹ ਤੀਰ ਜਹਾਜ ਤੇ ਯੋਧਿਆਂ ਨੂੰ ਭਵ ਸਾਗਰੋਂ ਪਾਰ ਲੰਘਾ ਰਹਿ ਸਨ
ਕੁਤਬ ਖਾਨ ਨੇ ਡਿਠੇ ਕਰਤਾਰ ਸਿੰਘਾ ਮਾਰ ਮਾਰਕੇ ਸੈਨਾ ਖਪਾ ਰਹਿ ਸਨ

ਤਥਾ

ਮੱਤਾ ਰੋਹ ਦੇ ਵਿਚ ਕੁਦਾਇ ਘੋੜਾ ਐਲੀ ਐਲੀ ਕਰਦਾ ਕੁਤਬਖਾਨ ਆਇਆ
ਨਾ ਉਮੈਦ ਹੋਇਆ ਹੈਸੀ ਫਤ੍ਹੇ ਵਲੋਂ ਝੇੜਾ ਆਪਣੇ ਦਿਲੋਂ ਮੁਕਾਨ ਆਇਆ

ਮੂੰਹੋਂ ਵਿਚ ਗੁਸੇ ਬਕਵਾਸ ਕਰਦਾ ਸਤਿਗੁਰਾਂ ਦੇ ਨੇੜੇ ਪਠਾਨ ਆਇਆ
ਤੀਰ ਮਾਰਿਓ ਸੂ ਕਰਤਾਰ ਸਿੰਘਾ ਖਾਲੀ ਗਿਆ ਨ ਕਿਤੇ ਨਿਸ਼ਾਨ ਆਇਆ

ਕੁਤਬ ਖਾਂ ਦਾ ਮਰਨਾ

ਸਤਿਗੁਰਾਂ ਨੇ ਆਖਯਾ ਕੁਤਬ ਖਾਨਾ ਵਾਰ ਕਰ ਲੈ ਹੋਰ ਠਹਿਰਾਇ ਭਾਈ
ਮਤਾਂ ਰਹਿ ਅਫਸੋਸ ਨ ਜਾਊ ਪਿਛੇ ਮੌਤ ਸਿਰ ਤੇ ਰਹੀ ਫਿਰਾਇ ਭਾਈ
ਓਸ ਖਿਚ ਕੇ ਮਾਰਿਆ ਤੀਰ ਦੂਜਾ ਪਿੰਨੀ ਵਿਚ ਵੱਜਾ ਝਟ ਆਇ ਭਾਈ
ਪੁਟ ਸਟਿਆ ਗੁਰਾਂ ਕਰਤਾਰ ਸਿੰਘਾ ਮਹਾਂ ਕਾਲ ਨੇ ਲਏ ਬਚਾਇ ਭਾਈ

ਤਥਾ

ਲਗਾ ਬਾਣ,ਚੜ੍ਹਿਆ ਰੋਹ ਆਣ ਡਾਢਾ ਚਿੱਲੇ ਚਾੜ੍ਹਿਆ ਤੀਰ ਚਮਕਾਰ ਹੋਇਆ
ਖਾਨ ਤਾਈਂ ਲਲਕਾਰ ਕੇ ਛਡ ਦਿਤਾ ਪਾੜ ਪੇਟ ਨੂੰ ਸਿਧਾ ਹੀ ਪਾਰ ਹੋਇਆ
ਦੂਜਾ ਘੋੜੇ ਦੇ ਪੇਟ ਦੇ ਵਿਚ ਵਜਾ ਕੁਤਬ ਖਾਂ ਡਿੱਗਾ ਬਹੁਤ ਲਾਚਾਰ ਹੋਇਆ
ਉੱਠ ਤੇਗ ਸੰਭਾਲ ਕਰਤਾਰ ਸਿੰਘਾ ਯੋਧਾ ਸਾਹਮਣੇ ਹਥ ਉਲਾਰ ਹੋਇਆ

ਤਥਾ

ਲਹੂਲੁਹਾਨ ਹੋਇਆ ਬਲੀ ਬੀਰ ਬਾਂਕਾ ਸਿੱਧਾ ਸਤਿਗੁਰਾਂ ਦੇ ਵਲ ਆਇਆ ਜੀ
ਗੁਰ ਆਖਦੇ, ਵਾਹ ਆਫਰੀਨ ਖਾਨਾ ਖੂਬ ਹੌਂਸਲਾ ਰਖ ਦਿਖਾਇਆ ਜੀ
ਫੜ ਚੱਕਰ ਜ਼ੋਰ ਦਾ ਫੇਰ ਦੇਇਕੇ ਕੁਤਬ ਖਾਂ ਤੇ ਗੁਰਾਂ ਚਲਾਇਆ ਜੀ
ਕੇਲੇ ਵਾਂਗ ਉਹ ਕੱਟਕੇ ਪਾਰ ਹੋਇਆ ਮਾਰ ਵਾਗ ਮੁਨਾਰੇ ਦੇ ਢਾਹਿਆ ਜੀ
ਸਾਫ ਧੜ ਤੋਂ ਸਿਰ ਅਲੱਗ ਹੋਇਆ ਰੰਗ ਕਵੀ ਦੇ ਚਿਤ ਸਮਾਇਆ ਜੀ
ਤਾਰ ਚੱਕ ਤੇ ਫੇਰ ਕਰਤਾਰ ਸਿੰਘਾ ਭਾਂਡਾ ਜਿਵੇਂ ਘੁਮਿਆਰ ਨੇ ਲਾਹਿਆ ਜੀ

ਸੂਬੇ ਕਾਲੇ ਖਾਂ ਦੀ ਹੈਰਾਨਗੀ

ਕੁਤਬ ਖਾਂ ਮਰਿਆ ਮਰ ਗਈ ਫੌਜ ਬਹੁਤੀ ਕਾਲੇ ਖਾਂ ਡਾਢਾ ਪਸ਼ੇਮਾਨ ਹੋਇਆ
ਜਿਧਰ ਦੇਖਦਾ ਪਏ ਸਥਾਰ ਦਿਸਣ ਹੋਈ ਬੁਰੀ ਕਤਲਾਮ ਹੈਰਾਨ ਹੋਇਆ
ਮਰ ਗਏ ਅਮੀਰ ਸਰਦਾਰ ਸਾਥੀ ਜੰਗੀ ਸਾਜ਼ ਸਾਮਾਨ ਵੈਰਾਨ ਹੋਇਆ
ਰੋਂਦੇ ਦਿਸਦੇ ਜ਼ਿਮੀਂ ਅਸਮਾਨ ਓਹਨੂੰ ਮੁਸ਼ਕਲ ਜੀਵਣਾ ਵਿਚ ਜਹਾਨ ਹੋਇਆ
ਹੁਣ ਲੜਾਂ ਕਿ ਮਰਾਂ ਯਾ ਦੌੜ ਜਾਵਾਂ ਕੀਹ ਕਰਾਂ ਬੁਰਾ ਔਖਾ ਆਨ ਹੋਇਆ
ਸਾਥੀ ਆਖਦੇ ਕੋਲੋਂ ਕਰਤਾਰ ਸਿੰਘਾ ਜੰਗ ਵਿਚ ਵਡਾ ਨੁਕਸਾਨ ਹੋਇਆ

ਸਾਥੀਆਂ ਦੀ ਸਲਾਹ

ਦਿਤੀ ਪਾਸੋਂ ਸਲਾਹ ਸਲਾਹਕਾਰਾਂ ਹੈ ਜਾਨ ਦੇ ਨਾਲ ਜਹਾਨ ਖਾਨਾ
ਮਾਰੀ ਗਈ ਹੈ ਫੌਜ ਮੈਦਾਨ ਅੰਦਰ ਹੋਈ ਬੁਰੀ ਕਤਲਾਮ ਪਛਾਨ ਖਾਨਾ

ਮਦਦ ਗੁਰੂ ਦੀ ਆਪ ਖ਼ੁਦਾ ਦਿਸੇ ਅਰਸ਼ੋਂ ਲੜੇ ਫਰੇਸ਼ਤੇ ਆਨ ਖਾਨਾ
ਕਰਾਮਾਤ ਦੇ ਨਾਲ ਯਾਂ ਮਾਰ ਦਿਹੇ ਬੇਸ਼ੁਮਾਰ ਇਨਸਾਨ ਹੈਵਾਨ ਖਾਨਾ
ਜਦ ਏਤਨੀ ਫੌਜ ਨ ਜਿੱਤ ਸਕੀ ਫਤੇ ਪਾਈ ਨ ਵਿਚ ਮੈਦਾਨ ਖਾਨਾ
ਹੁਣ ਤਾਂ ਰਹੇ ਸਿਪਾਹੀ ਨੇ ਬਹੁਤ ਥੋੜੇ ਉਹ ਭੀ ਥੱਕ ਕੇ ਹੋਇ ਬੇਜਾਨ ਖਾਨਾ
ਹੁਣ ਕਿਸ ਤਰ੍ਹਾਂ ਜਿਤਿਆ ਗੁਰੂ ਜਾਵੇ ਆਪ ਬਲੀ ਤੇ ਸਿਥ ਬਲਵਾਨ ਖਾਨਾ
ਭੱਜ ਚਲੀਏ ਪਿਛ੍ਹਾਂ ਕਰਤਾਰ ਸਿੰਘਾ ਸਾਰੇ ਛੱਡ ਕੇ ਸਾਜ਼ ਸਾਮਾਨ ਖਾਨਾ

ਕਾਲੇ ਖਾਂ

ਕਾਲੇ ਖਾਂ ਨੇ ਆਖਯਾ ਗੱਲ ਸਚੀ ਜੇ ਕਰ ਦੌੜ ਕੇ ਜਾਨ ਬਚਾਇ ਜਾਵਾਂ
ਕੁਝ ਦਿਨ ਤਾਂ ਮੌਤ ਤੋਂ ਬਚ ਰਹਿਸਾਂ ਕਿਹੜਾ ਮੂੰਹ ਲੈਕੇ ਪਾਸ ਸ਼ਾਹਿ ਜਾਵਾਂ
ਦੱਸਾਂ ਕੀਹ ? ਫਤੇ ਪਾਕੇ ਆ ਗਿਆ ਮੈਂ ਪੈਣ ਲਾਨ੍ਹਤਾਂ ਤੇ ਕਿਹੜੇ ਥਾਇ ਜਾਵਾਂ
ਨਾ ਆਪਣੇ ਤਈਂ ਬਦਨਾਮ ਕਰ ਕੇ ਮੱਥੇ ਕੁਲ ਕਲੰਕ ਲਵਾਇ ਜਾਵਾਂ
ਅੰਤ ਫੇਰ ਭੀ ਜੀਉਂਦਿਆਂ ਨਹੀਂ ਰਹਿਣਾ ਹੈ ਬੇ-ਇਜ਼ਤ [ਸ਼ਾਨ ਗਵਾਇ ਜਾਵਾਂ
ਹੁਣ ਲੜਨਾ ਹੀ ਭਲਾ ਕਰਤਾਰ ਸਿੰਘਾ ਯਾਂ ਮਰ ਗਿਆ ਯਾਂ ਫਤ੍ਹੇ ਪਾਇ ਜਾਵਾਂ

ਵਾਕ ਕਵੀ

ਸਤੀ ਚਿਖਾ ਤੇ ਚੜ੍ਹ ਕੇ ਪਰਤ ਜਾਵੇ ਅਤੇ ਸੂਰਮਾ ਭੱਜੇ ਮੈਦਾਨ ਵਿਚੋਂ
ਸਿੱਧਾ ਸ਼ੇਰ ਦਰਿਆ ਨਾ ਲੰਘ ਸੱਕੇ ਬਲੀ ਮਰਦ ਗੁਵਾ ਬਹਿ ਆਨ ਵਿਚੋਂ
ਪੂਰਾ ਕਰੇ ਨਾ ਹਠ ਤੋਂ ਟਲ ਜਾਵੇ ਕੱਢ ਸੂਰਮਾਂ ਸੁਖਨ ਜ਼ਬਾਨ ਵਿਚੋਂ
ਹੋ ਕੇ ਸਾਧ ਤੇ ਮਾਯਾ ਉਪਾਧ ਰਖੇ, ਰਖੇ ਔਰਤਾਂ ਵਲ ਧਿਆਨ ਵਿਚੋਂ
ਔਰਤ ਮਰਦ ਪਰਾਇ ਦਾ ਮੂੰਹ ਵੇਖੇ ਮਰਦ ਗੈਰ ਥਾਂ ਰਖੇ ਨਿਸ਼ਾਨ ਵਿਚੋਂ
ਵਿਦਵਾਨ ਅੱਭਯਾਸ ਤੋਂ ਹੋਇ ਖਾਲੀ ਰਾਗੀ ਹੋਇ ਕੱਚਾ ਸੁਰ ਤਾਨ ਵਿਚੋਂ
ਬਣ ਮੀਤ ਪਰੀਤ ਪਲੀਤ ਰਖੇ, ਦਗੇ ਬਾਜ਼ ਰਹੇ ਬੇ-ਈਮਾਨ ਵਿਚੋਂ
ਕਾਲ ਵਿਚ ਨ ਸਾਥੀ ਦੀ ਬਾਂਹ ਫੜੇ ਸ਼ਾਹ ਦੇਵੇ ਨ ਸੌਦਾ ਦੁਕਾਨ ਵਿਚੋਂ
ਟਲੇ ਆਸ਼ਕ ਇਸ਼ਕ ਦੇ ਰਾਹ ਵਲੋਂ ਰਹਿ ਜਾਇ ਪਿਛੇ ਇਮਤਿਹਾਨ ਵਿਚੋਂ
ਕੌਡੀ ਮੁੱਲ ਨਾ ਸਮਝ ਕਰਤਾਰ ਸਿੰਘਾ ਧਨੀ ਕਰੇ ਨ ਜੇ ਕੁਝ ਦਾਨ ਵਿਚੋਂ

ਕਾਲ ਖਾਂ ਨੇ ਆਪ ਮੈਦਾਨ ਵਿਚ ਵਧਣਾ

ਦੌੜ ਜਾਣ ਨਾਲੋਂ ਲੜਨਾ ਸਮਝ ਚੰਗਾ ਕਾਲੇ ਖਾਂ ਨਿਸ਼ਾਨ ਵਧਾਇ ਆਇਆ
ਐਲੀ ਐਲੀ ਕਰ ਵਧਿਆ ਆਪ ਅਗੇ ਬਲੀ ਸੂਰਮਾ ਘੋੜਾ ਕੁਦਾਇ ਆਇਆ
ਬਾਦਸ਼ਾਹੀ ਅੰਦਰ ਹੈਸੀ ਮਰਦ ਚੁਣਵਾਂ ਨਾਲੇ ਆਸ ਉਮੈਦ ਮਿਟਾਇ ਆਇਆ

ਡੇਢ ਦੋ ਹਜ਼ਾਰ ਰਹੀ ਫੌਜ ਬਾਕੀ ਓਸੇ ਤਈਂ ਹੀ ਜੋਸ਼ ਚੜ੍ਹਾਇ ਆਇਆ
ਡਰ ਖਤਰੇ ਸਭੇ ਗਵਾਇ ਕਰਕੇ ਮਰਨੇ ਮਾਰਨੇ ਤੇ ਰੱਖ ਚਾਇ ਆਇਆ
ਆਇਆ ਝੇੜਾ ਮੁਕਾਣੇ ਕਰਤਾਰ ਸਿੰਘਾ ਇਕਦੱਮ ਹੱਲਾ ਕਰਵਾਇ ਆਇਆ

ਅਖੀਰੀ ਮੁਠ ਭੇੜ

ਏਧਰ ਸਿੱਖਾਂ ਦੇ ਹੌਂਸਲੇ ਵਧੇ ਹੈਸਨ ਇੱਕ ਦਮ ਅਗੋਂ ਉੱਠ ਸ਼ੇਰ ਪੈ ਗਏ
ਦੋਹਾਂ ਪਾਸਿਆਂ ਤੋਂ ਰੌਲਾ ਮੱਚ ਗਿਆ ਇਕ ਦੂਜੇ ਦੇ ਗਲ ਦਲੇਰ ਪੈ ਗਏ
ਮੱਚੀ ਮਾਰ ਮੈਦਾਨ ਦੇ ਵਿਚ ਭਾਰੀ ਵਿਚ ਪਲਾਂ ਦੇ ਮੁਰਦਿਆਂ ਢੇਰ ਪੈ ਗਏ
ਤੇੱਗੀਂ ਉੱਤਰੇ ਅੰਤ ਕਰਤਾਰ ਸਿੰਘਾ ਹੱਥੋ ਹੱਥੀਂ ਯੋਧੇ ਇਕੋ ਵੇਰ ਪੈ ਗਏ

# ਕਾਲੇ ਖਾਂ ਤੇ ਗੁਰੂ ਜੀ ਦਾ ਜੰਗ

ਦੋਹਾਂ ਪਾਸਿਆਂ ਤੋਂ ਫੌਜਾਂ ਮਰ ਗਈਆਂ ਖਾਲੀ ਦਿਸਦਾ ਪਿਆ ਮੈਦਾਨ ਸਮਝੋ
ਬਿਨਾਂ ਮੁਰਦਿਆਂ ਨਜ਼ਰ ਨ ਕੁਝ ਆਵੇ ਟਾਵੇਂ ਟਾਵੇਂ ਲੜ ਰਹੇ ਜਵਾਨ ਸਮਝੋ
ਕਾਵਾਂ, ਕੁੱਤਿਆਂ ਤੇ ਗਿਰਝਾਂ ਪਾਇਆ ਰੌਲਾ ਲਹੂ ਮਿੱਝ ਦੇ ਮੱਚ ਰਹੇ ਘਾਨ ਸਮਝੋ
ਸਮਾਂ ਬੜਾ ਡਰਾਵਨਾ ਬਣ ਰਿਹਾ ਮਰੇ ਪਏ ਇਨਸਾਨ ਹੈਵਾਨ ਸਮਝੋ
ਛਿੱਥਾ ਪੈ ਕੇ ਜੰਗ ਮੁਕਾਉਣ ਖਾਤਰ ਗੁਰਾਂ ਵਲ ਵਧਿਆ ਕਾਲੇ ਖਾਨ ਸਮਝੋ
ਨਾਹਰੇ ਮਾਰਦਾ ਆਇਆ ਕਰਤਾਰ ਸਿੰਘਾ ਲੋਹੇ ਨਾਲ ਮੜ੍ਹਿਆ ਬਲਵਾਨ ਸਮਝੋ

ਕਾਲੇ ਖਾਂ

ਕਾਲੇ ਖਾਨ ਕਹਿੰਦਾ, ਹਿੰਦ ਪੀਰ ਜਲਦੀ ਲੈ ਸੰਭਾਰ ਹੁਣ ਮਾਰ ਮੁਕਾਂ ਤੈਨੂੰ
ਅੱਜ ਤੱਕ ਜਿੰਨੇ ਸ਼ਾਹੀ ਖਾਨ ਮਾਰੇ ਮਜ਼ਾ ਸਭ ਦਾ ਵੇਖ ਚਖ਼ਾਂ ਤੈਨੂੰ
ਤੇਗ, ਤੀਰ ਦਾ ਧਨੀ ਤੂੰ ਸੁਣੀਂਦਾ ਹੈਂ ਮੈਂ ਭੀ ਆਪਣਾ ਕਸਬ ਦਿਖਾਂ ਤੈਨੂੰ
ਹੋ ਲੈ ਤਿਆਰ ਹੁਸ਼ਿਆਰ ਕਰਤਾਰ ਸਿੰਘਾ ਵਾਰ ਇਕਸੇ ਨਾਲ ਗਿਰਾਂ ਤੈਨੂੰ

ਸਤਿਗੁਰੂ ਜੀ

ਸਤਿਗੁਰੂ ਜੀ ਸ਼ੇਰ ਦੇ ਵਾਂਗ ਗੱਜੇ ਕਹਿੰਦੇ ਵਧ ਆ ਕਸਬ ਦਿਖਾ ਖਾਨਾ
ਸਾਡੇ ਨਾਲ ਕੋਈ ਸਾਮ੍ਹਣੇ ਲੜੇ ਯੋਧਾ ਚਿੱਤ ਵਿੱਚ ਹਮੇਸ਼ ਹੈ ਚਾ ਖਾਨਾ
ਤੇਰੇ ਗਏ ਸਾਥੀ ਜਿਸ ਥਾਂ ਅਗੇ ਤੇਰੇ ਤਈਂ ਭੀ ਓਥੇ ਪੁਚਾ ਖਾਨਾ
ਬਾਕੀ ਹੋਰ ਦੀ ਫੇਰ ਉਡੀਕ ਕਰੀਏ ਜਿਨ੍ਹੂੰ ਚਾਉ ਉਹ ਭੀ ਜਾਵੇ ਆ ਖਾਨਾ
ਅਸਾਂ ਛੱਤਰੀ ਧਰਮ ਸੰਭਾਲਿਆ ਹੈ ਰੱਖੇ ਖਤਰੇ ਖੌਫ ਚੁਕਾ ਖਾਨਾ
ਆ, ਕਰ ਹੁਣ ਵਾਰ ਕਰਤਾਰ ਸਿੰਘਾ ਗੱਲਾਂ ਵਿਚ ਨ ਵਕਤ ਗੁਵਾ ਖਾਨਾ

ਉਹ ਭੀ ਬਲੀ ਬਹਾਦਰ ਚੋਣਵਾਂ ਸੀ ਚਿੱਲੇ ਚਾੜ੍ਹਿਆ ਤੀਰ ਵੰਗਾਰ ਕੇ ਜੀ
ਤੱਕ ਛਡਿਆ ਗੁਰਾਂ ਦੇ ਵੱਲ ਮੱਥੇ ਆਇਆ ਨਾਗ ਵਾਂਗੂੰ ਫੁੰਕਾਰ ਕੇ ਜੀ
ਗੁਰੂ ਮਸਤਕ ਤਈਂ ਬਚਾਇ ਗਏ ਗਿਆ ਮੱਥਿਓਂ ਮਾਸ ਉਤਾਰ ਕੇ ਜੀ
ਲੱਗਾ ਫਤੇ ਦਾ ਤਿਲਕ ਕਰਤਾਰ ਸਿੰਘਾ ਨੇਕ ਫਾਲ ਕਹੇ ਕਵੀ ਉਚਾਰ ਕੇ ਜੀ

ਤਥਾ

ਮੱਥੇ ਉਤੇ ਸਤਿਗੁਰਾਂ ਨੂੰ ਜ਼ਖਮ ਲੱਗਾ ਬੀਰ ਰਸ ਵਿੱਚ ਆਇਕੇ ਤੀਰ ਫੜਿਆ
ਚਿੱਲੇ ਚਾੜ੍ਹਕੇ ਮਾਰਿਆ ਤੀਰ ਤਿੱਖਾ ਗਿਆ ਘੋੜਾ ਕੁਦਾ ਨਹੀਂ ਬੀਰ ਡਰਿਆ
ਘੋੜੇ ਕੁਦਦੇ ਨੂੰ ਵੱਜਾ ਪੇਟ ਅੰਦਰ ਖਾਲੀ ਗਿਆ ਨ, ਕਾਲਜਾ ਚੀਰ ਖੜਿਆ
ਕਾਲੇ ਖਾਂ ਡਿੱਗ ਪਿਆ ਕਰਤਾਰ ਸਿੰਘਾ ਘੋੜਾ ਓਸਦਾ ਤੜਫ ਅਖੀਰ ਮਰਿਆ

ਕਾਲੇ ਖਾਂ

ਮੈਂ ਪੈਦਲ ਤੁਸੀਂ ਅਸਵਾਰ ਘੋੜੇ ਹੁਣ ਜੇ ਵਾਰ ਕਰੋ ਤਾਂ ਅਨੀਤ ਹੋਵੇ
ਪੈਦਲ ਹੋਇ ਕੇ ਤੇਗ ਦੇ ਹੱਥ ਦੱਸੋ ਪੂਰੀ ਸੂਰਮੇਂ ਮਰਦ ਦੀ ਰੀਤ ਹੋਵੇ
ਤੀਰ ਵੇਖਿਆ ਜੇ, ਹੁਣ ਤੇਗ ਵੇਖੋ ਆਉ, ਵਕਤ ਨ ਐਵੇਂ ਬਿਤੀਤ ਹੋਵੇ
ਹੱਥ ਰੱਬ ਦੇ, ਹੁਣ ਕਰਤਾਰ ਸਿੰਘਾ ਕਿਧੀ ਹਾਰ ਅਤੇ ਕਿਧੀ ਜੀਤ ਹੋਵੇ

ਗੁਰੂ ਜੀ ਨੇ ਪੈਦਲ ਹੋ ਜਾਣਾ

ਸਤਿਗੁਰੂ ਦਲੇਰ ਨਿਰਭੈ ਯੋਧੇ ਕਹਿੰਦੇ ਜਿਹੜੀ ਚਾਹੇਂ ਓਹੋ ਕਾਰ ਕਰ ਲੈ
ਝੱਟ ਘੋੜੇ ਨੂੰ ਛੱਡ ਕੇ ਹੋਇ ਪੈਦਲ ਤੇਗ ਢਾਲ ਲੈ, ਆਖਦੇ, ਵਾਰ ਕਰ ਲੈ
ਰਹਿ ਜਾਇ ਨ ਦਿਲ ਦੀ ਦਿਲ ਅੰਦਰ ਮਰਦ ਬਣਕੇ ਜੰਗ ਤਲਵਾਰ ਕਰ ਲੈ
ਆ ਭਈ ਵਧ ਅਗਾਂਹ ਕਰਤਾਰ ਸਿੰਘਾ ਹੋਸ਼ ਥਾਂ ਸਿਰ ਹੋ ਹੁਸ਼ਯਾਰ ਕਰ ਲੈ

ਧਰਮ ਯੁਧ

ਤੇਗਾਂ ਧੂਹ ਗਏ ਆਮ੍ਹੋ ਸਾਮ੍ਹਣੇ ਆ ਦੋਹਾਂ ਦਲਾਂ ਦੇ ਵਡੇ ਸਰਦਾਰ ਦੋਵੇਂ
ਦੋਨੋਂ ਬਲੀ ਬਹਾਦਰ ਗਿਣੇ ਮਿਥੇ ਤੀਰ ਅੰਦਾਜ਼ ਤੇ ਧਨੀ ਤਲਵਾਰ ਦੋਵੇਂ
ਬਖੌਫ ਮੱਤੇ ਬੀਰ ਰਸ ਅੰਦਰ ਭਰੇ ਜ਼ੋਰ ਤੇ ਤੇਜ਼ ਤੱਰਾਰ ਦੋਵੇਂ
ਆਸ ਫਤੇ ਦੀ ਦੋਹਾਂ ਦੇ ਦਿਲ ਅੰਦਰ ਅੰਤ ਜੁੱਟ ਪਏ ਜੋਸ਼ ਧਾਰ ਦੋਵੇਂ
ਛਾਲਾਂ ਮਾਰਦੇ ਚਿੱਤਰੇ ਭੂਹੇ ਹੋ ਕੇ ਇੱਕ ਦੂਜੇ ਵਲੇ ਅੱਖਾਂ ਤਾਰ ਦੋਵੇਂ
ਦੂੰਹ ਸ਼ੇਰਾਂ ਦਾ ਹੋ ਗਿਆ ਕੱਠ ਆ ਕੇ ਰਹੇ ਆਪਣੇ ਥਾਂ ਭਬਕਾਰ ਦੋਵੇਂ
ਤੇਜ਼ ਚੁੰਗੀਆਂ ਉਠਦੇ ਵਾਂਗ ਹਰਨਾਂ ਕਰਨਾ ਚਾਹੁੰਦੇ ਆਪਣਾ ਵਾਰ ਦੋਵੇਂ
ਨਟਾਂ ਵਾਂਗ ਨ ਜ਼ਿਮੀ ਤੇ ਪੈਰ ਧਰਦੇ ਪਰਲੇ ਦਰਜੇ ਦੇ ਤਜਰਬਾਕਾਰ ਦੋਵੇਂ

ਤੇਗਾਂ ਢਾਲਾਂ ਉਤੇ ਪੈਣ ਵਾਰੋ ਵਾਰੀ ਭਾਂਡੇ ਘੜ ਰਹੇ ਠਹਿਆਰ ਦੋਵੇਂ
ਭਾਰੀ ਅਹਿਰਨਾਂ ਉਤੇ ਵਦਾਨ ਪੈਂਦੇ ਲੋਹਾ ਕੁੱਟਦੇ ਰਲ ਲੁਹਾਰ ਦੋਵੇਂ
ਦੋਹਾਂ ਪਾਸਿਆਂ ਦੇ ਯੋਧੇ ਦੇਖ ਰਹੇ ਕਰ ਰਹੇ ਕਮਾਲ ਵਿਚਾਰ ਦੋਵੇਂ
ਭਾਰੇ ਸੂਰਮੇ ਬਲੀ ਕਰਤਾਰ ਸਿੰਘਾ *ਆਰ ਸਕਦੇ ਨਹੀਂ ਸਹਾਰ ਦੋਵੇਂ

ਕਾਲੇ ਖਾਂ ਦਾ ਮਰਨਾ

ਕਾਲੇ ਖਾਂ ਦੇ ਤਈਂ ਖਿਡਾਇ ਬਹੁਤਾ ਹੁਣ ਮਾਰਨੇ ਦੀ ਗੁਰਾਂ ਨੀਤ ਧਾਰੀ
ਉਤੇ ਤੇਗ ਦੇ ਰੋਕ ਕੇ ਵਾਰ ਓਹਦਾ ਮੱਥੇ ਵਿਚ ਉਭਾਰ ਕੇ ਢਾਲ ਮਾਰੀ
ਚੱਕਰ ਭੌਂ ਗਏ ਸੂਬੇ ਦੇ ਸੱਟ ਖਾ ਕੇ ਪੈਰੋਂ ਥਿੜਕਿਆ ਸੀ, ਲੱਗੀ ਸੱਟ ਭਾਰੀ
ਮਾਰੀ ਤੇਗ ਉਭਾਰ ਕਰਤਾਰ ਸਿੰਘਾ ਪਾਰ ਹੋਈ ਸ਼ਤੀਰ ਨੂੰ ਚੀਰ ਆਰੀ

ਸ੍ਰੀ ਗੁਰੂ ਜੀ ਦੀ ਤੇਗ

ਗਈ ਅਧੋ ਅੱਧੀ ਚੀਰ ਖਾਨ ਤਾਈਂ ਭਾਰੀ ਤੇਗ ਆਹੀ ਜ਼ੋਰ ਨਾਲ ਚੱਲੀ
ਸਿਰੋਂ ਪੈ ਕੇ ਝੱਟ ਹੋ ਪਾਰ ਗਈ ਜੌਹਰ ਆਪਣੇ ਪੂਰੇ ਦਿਖਾਲ ਚੱਲੀ
ਵਿਚ ਧਰਤ ਦੇ ਜਾਇ ਕੇ ਖੁਭ ਗਈ ਥੰਮ੍ਹੀ ਰਹੀ ਨ, ਵੈਰੀ ਨੂੰ ਗਾਲ ਚੱਲੀ
ਹੋਈ ਗੁਰਾਂ ਦੀ ਫਤੇ ਕਰਤਾਰ ਸਿੰਘਾ ਦੱਸਣ ਵਾਸਤੇ ਸਿਧੀ ਪਾਤਾਲ ਚੱਲੀ

ਸਤਿਗੁਰੂ ਜੀ ਨੇ ਫਤੇ ਪਾਈ

ਇਕ ਪਹਿਰ ਬਾਕੀ ਦਿਨ ਰਹਿ ਗਿਆ ਸੀ ਕਾਲੇ ਖਾਂ ਸੂਬਾ ਜਿਸ ਵਕਤ ਮਰਿਆ
ਸਾਥੀ ਬਚੇ ਜਿਹੜੇ ਗਏ ਦੌੜ ਸਾਰੇ ਪਈ ਭਾਂਜ, ਨ ਫੇਰ ਕੋਈ ਕਦਮ ਅੜਿਆ
ਵਾਜੇ ਫਤ੍ਹੇ ਦੇ ਗੁਰਾਂ ਦੇ ਵਲ ਵੱਜੇ ਇਹ ਬੜਾ ਭਾਰਾ ਦੇਖੋ ਕੰਮ ਸਰਿਆ
ਜੰਗੀ ਸਾਜ਼ ਸਾਮਾਨ ਓਹ ਬਾਦਸ਼ਾਹੀ ਪਿਆ ਰਿਹਾ, ਨ ਕਿਸੇ ਨੇ ਨਾਲ ਖੜਿਆ
ਘੋੜੇ, ਊਠ ਸੰਭਾਲ ਲਏ ਸਭ ਸਿੱਖਾਂ ਦਾਰੂ ਸਿੱਕਾ ਭੀ ਸਾਰਾ ਸੰਭਾਲ ਧਰਿਆ
ਜੰਗ ਹੋ ਗਿਆ ਖਤਮ ਕਰਤਾਰ ਸਿੰਘਾ ਸਿੱਖਾਂ ਸ਼ੁਕਰ ਕਰਤਾਰ ਦਾ ਦਮ ਭਰਿਆ

ਵਾਕ ਕਵੀ

ਚਾਰ ਪਹਿਰ ਪੂਰੇ ਇਹ ਲੜਾਈ ਹੋਈ ਹੋਇਆ ਖਹਿਕੇ ਬੜਾ ਘਮਸਾਨ ਭਾਈ
ਗੁਰ ਸਿੱਖਾਂ ਬਹਾਦਰੀ ਬਹੁਤ ਕੀਤੀ ਘਟ ਅੜੇ ਨਾ ਮੁਗਲ ਪਠਾਨ ਭਾਈ
ਰੀੜ੍ਹਾਂ ਲਾਹ ਬਹਾਦਰਾਂ ਜੰਗ ਕੀਤੀ ਲੋਥਾਂ ਰੁਲੀਆਂ ਵਿਚ ਮੈਦਾਨ ਭਾਈ
ਸਿਖ ਸੱਤ ਸੌ ਪੂਰਾ ਸ਼ਹੀਦ ਹੋਇਆ ਕਈ ਹਜ਼ਾਰ ਮਰੇ ਮੁਸਲਮਾਨ ਭਾਈ
ਬੇਮਿਸਾਲ ਸਤਿਗੁਰਾਂ ਨੇ ਜੰਗ ਕੀਤੀ, ਸੁਣ ਝੂਰੇਗਾ ਸ਼ਾਹ ਜਹਾਨ ਭਾਈ
ਖੁਸ਼ੀ ਫਤੇ ਦੀ ਵਿਚ ਕਰਤਾਰ ਸਿੰਘਾ ਸਿੱਖ ਭੁਲ ਗਏ ਨੁਕਸਾਨ ਭਾਈ

*ਹਠੀ ।

ਜ਼ਖਮੀਆਂ ਦੀ ਸੰਭਾਲ

ਜੰਗ ਖਤਮ ਹੋਇਆ ਵੈਰੀ ਨੱਠ ਗਏ ਜਥੇਦਾਰ ਸਤਿਗੁਰਾਂ ਬੁਲਾਇ ਸਾਰੇ
ਮੁਸਲਮਾਨ ਤੇ ਸਿੱਖ ਜੋ ਪਏ ਜ਼ਖਮੀ ਢੂੰਡ ਢੂੰਡ ਕੇ ਸਿਖਾਂ ਉਠਾਇ ਸਾਰੇ
ਸਤਿਗੁਰਾਂ ਨੇ ਕਿਸ ਥਾਂ ਹੁਕਮ ਦਿਤਾ ਬੜੀ ਸਾਂਭ ਦੇ ਨਾਲ ਲਿਟਾਇ ਸਾਰੇ
ਕਾਰੀ ਦੋਹਾਂ ਦੀ ਇਕੋ ਜਹੀ ਹੋਣ ਲਗੀ ਧੋ ਧਾ ਕੇ ਜ਼ਖਮ ਸਿਲਾਇ ਸਾਰੇ
ਜਮ੍ਹਾਂ ਕਰ ਕੇ ਸਿਖ ਸ਼ਹੀਦ ਹੋਏ ਇਕ ਥਾਂ ਤੇ ਰਖ ਜਲਾਇ ਸਾਰੇ
ਟੋਏ ਕਢ ਕੇ ਕਈ ਕਰਤਾਰ ਸਿੰਘਾ ਮੁਸਲਮਾਨ ਸ਼ਹੀਦ ਦਬਵਾਇ ਸਾਰੇ

ਵਾਕ ਕਵੀ

ਰਾਤ ਪੈ ਗਈ ਸਤਿਗੁਰੂ ਘਰ ਗਏ ਪਰਵਾਰ ਨੇ ਖੁਸ਼ੀ ਮਨਾਈ ਭਾਰੀ
ਮਾਤਾ ਨਾਨਕੀ ਅਤੇ ਮਰਵਾਹੀ ਜੀ ਨੇ ਮਾਇਆ ਵਾਰਨੇ ਕਰ ਲੁਟਾਈ ਭਾਰੀ
ਸਤਿਗੁਰਾਂ ਨੇ ਖੋਲ੍ਹਿਆ ਕਮਰਕੱਸਾ ਪਹਿਰ ਪੰਜਵੇਂ ਕਰ ਲੜਾਈ ਭਾਰੀ
ਕਈ ਫਟ ਸਰੀਰ ਤੇ ਲਗੇ ਹੋਏ ਰਖ ਧੀਰਜ ਗੁਰਾਂ ਦਿਖਾਈ ਭਾਰੀ
ਥੱਕੇ ਯੋਧਿਆਂ ਦੀ ਖਾਤਰ ਬਹੁਤ ਕੀਤੀ ਤੇ ਕੜਾਹ ਦੀ ਦੇਗ ਵਰਤਾਈ ਭਾਰੀ
ਕੀਤਾ ਗੁਰਾਂ ਅਸ਼ਨਾਨ ਕਰਤਾਰ ਸਿੰਘਾ ਚੜ੍ਹੀ ਗਰਦ ਸਰੀਰ ਤੋਂ ਲਾਹੀ ਭਾਰੀ

ਤਥਾ

ਸਤਿਗੁਰਾਂ ਦੀ ਮਿਹਰ ਦੇ ਨਾਲ ਸਾਰੇ ਹੋ ਗਏ ਜ਼ਖਮੀ ਬਰਕਰਾਰ ਭਾਈ
ਜਿਨ੍ਹਾਂ ਸਿਖਾਂ ਨੇ ਘਰਾਂ ਨੂੰ ਜਾਵਣਾ ਸੀ ਟੋਰੇ ਖੁਸ਼ੀ ਹੋ, ਆਪ ਦਾਤਾਰ ਭਾਈ
ਜਿਹੜੇ ਜੂਝ ਨਿਸ਼ਕਾਮ ਗਏ,ਮੁਕਤ ਹੋਏ ਜਿਹੜੇ ਲੜੇ ਕੋਈ ਆਸਾ ਧਾਰ ਭਾਈ
ਕਰ ਦਿਤੀਆਂ ਪੂਰੀਆਂ ਗੁਰੂ ਜੀ ਨੇ ਜਿਥੇ ਭਰੇ ਅਤੁਟ ਭੰਡਾਰ ਭਾਈ
ਸਤਿਗੁਰਾਂ ਦੇ ਹੇਤ ਕੁਰਬਾਨ ਹੋਏ ਬਖਸ਼ੇ ਉਨ੍ਹਾਂ ਤਈਂ ਫਲ ਚਾਰ ਭਾਈ
ਮੁਸਲਮਾਨ ਜਿਵੇਂ ਰਾਜ਼ੀ ਹੁੰਦੇ ਗਏ ਖਰਚ ਦੇ, ਦੇਇ ਵਿਤ ਅਨੁਸਾਰ ਭਾਈ
ਸਭੇ ਵਲ ਲਾਹੌਰ ਦੇ ਟੋਰ ਦਿਤੇ ਹਾਜ਼ਰ ਹੋਇ ਓਹ ਵਿਚ ਦਰਬਾਰ ਭਾਈ
ਓਹਨਾਂ ਗੁਰਾਂ ਦੀ ਬਹੁਤ ਤਾਰੀਫ ਕੀਤੀ ਗੱਲਾਂ ਦਸੀਆਂ ਕਰਕੇ ਜ਼ਾਹਰ ਭਾਈ
ਬਾਦਸ਼ਾਹ ਸੁਣ ਬੜਾ ਹੈਰਾਨ ਹੋਇਆ ਖਾਂ ਵਜ਼ੀਰ ਨੇ ਕਿਹਾ ਉਚਾਰ ਭਾਈ
ਗੁਰੂ ਘਰ ਤਅੱਸਬੋਂ ਸਦਾ ਖਾਲੀ ਮੁਸਲਮਾਨ ਹਿੰਦੂ ਇਕ ਸਾਰ ਭਾਈ
ਗੁਰੂ ਪੀਰਾਂ ਦੇ ਨਾਲ ਵਿਗਾੜ ਪਾਣਾ ਐਵੇਂ ਹੈ ਬਣਨਾ ਗੁਨ੍ਹਾਗਾਰ ਭਾਈ
ਜਿਥੇ ਨੀਊਣਾ ਜੋੜ ਕੇ ਹੱਥ ਸਦਾ ਥਾਂ ਨੇਕੀ ਦੇ, ਮਦਦਗਾਰ ਭਾਈ
ਦੁਨੀਆਂਦਾਰ ਨੂੰ ਓਹਨਾਂ ਦੇ ਸਾਮ੍ਹਣੇ ਜੀ ਹੈ ਗੁਨਾਹ ਉਠਾਣੀ ਤਲਵਾਰ ਭਾਈ

ਬਾਦਸ਼ਾਹ ਨੇ ਸੁਣ ਕਰਤਾਰ ਸਿੰਘਾ ਅਗੋਂ ਛਡ ਦਿਤੀ ਕਰਨੀ ਖਾਰ ਭਾਈ

ਵਿਚਾਰ

ਬਾਦਸ਼ਾਹੀ ਫੌਜਾਂ ਚੜੀਆਂ ਚਾਰਵਾਰੀ ਜੰਗੀ ਸਾਜ ਸਾਮਾਨ ਤਯਾਰ ਕਰ ਕਰ
ਸੂਬੇ ਖਾਨ ਅਮੀਰ ਦਲੇਰ ਬਾਂਕੇ ਬੀੜੇ ਚੁਕ ਚੜੇ ਮਜ਼ਬੀ ਖਾਰ ਕਰ ਕਰ
ਅੰਤ ਵਿਚ ਮੈਦਾਨ ਦੇ ਰੋਲ ਮਾਰੇ ਗੁਰਾਂ ਫਤ੍ਹੇ ਪਾਈ ਬੁਰੀ ਮਾਰ ਕਰ ਕਰ
ਏਸ ਵਿਚ ਕੀਹ ਭੇਦ ਕਰਤਾਰ ਸਿੰਘਾ ਸਿਟਾ ਕਢਿਆ ਬਹੁਤ ਵਿਚਾਰ ਕਰ ਕਰ

ਤਥਾ

ਸ਼ਾਹੀ ਫੌਜਾਂ ਦੇ ਕੁਲ ਸਿਪਾਹੀ ਜਿਹੜੇ ਕਰਦੇ ਨੌਕਰੀ ਸਿਰਫ ਰੁਜ਼ਗਾਰ ਖਾਤਰ
ਚਿੱਲੀ ਚੁਕਦੇ ਪੇਟ ਦੇ ਵਾਸਤੇ ਉਹ ਬਧੇ ਆਉਂਦੇ ਹੁਕਮ ਸਰਕਾਰ ਖਾਤਰ
ਔਹਦੇਦਾਰ ਭੀ ਇਹੋ ਖਯਾਲ ਕਰਦੇ ਪਾਉਂਦੇ ਤਲਬਾਂ ਕਾਰ ਵਿਹਾਰ ਖਾਤਰ
ਜੰਗ ਵਿਚ ਡਰਦੇ ਮੌਤੋਂ ਪਿਛ੍ਹਾਂ ਹਟਦੇ ਮਰਨੋ ਸੰਗਦੇ ਮੌਜ ਬਹਾਰ ਖਾਤਰ
ਦੂਜੀ ਤਰਫ ਸਤਿਗੁਰਾਂ ਦੇ ਸਿਖ ਹੁੰਦੇ ਆਉਂਦੇ ਘਰਾਂ ਤੋਂ ਮੁਕਤ ਬਹਾਰ ਖਾਤਰ
ਜੀਊਂਦੇ ਰਹੇ ਸਤਿਗੁਰੂ ਦਿਆਲ ਹੋਵਨ ਮਰ ਗਏ ਜੋ ਗੁਰੂ ਕਰਤਾਰ ਖਾਤਰ
ਅਗੇ ਮੁਕਤ ਤੇ ਜਾਣਗੇ ਪਾਪ ਕਟੇ ਕਰਦੇ ਜੰਗ ਨਿਸ਼ੰਗ ਉਪਕਾਰ ਖਾਤਰ
ਧੱਕਾ ਮੌਤ ਨੂੰ ਘਰੋਂ ਉਹ ਦੇਇ ਔਂਦੇ ਕੱਠੇ ਹੋਵੰਦੇ ਜੰਗ ਦੀ ਕਾਰ ਖਾਤਰ
ਖੁਸ਼ੀ ਨਾਲ ਉਹ ਲੜ ਸ਼ਹੀਦ ਹੁੰਦੇ ਤੇਗਾਂ ਮਾਰਦੇ ਗੁਰ ਦਾਤਾਰ ਖਾਤਰ
ਹਟਦੇ ਪਿਛ੍ਹਾਂ ਨਾ ਪੈਰ ਕਰਤਾਰ ਸਿੰਘਾ ਏਸ ਜਿੰਦ, ਸਰੀਰ ਬੇ ਕਾਰ ਖਾਤਰ

ਤਥਾ

ਜਿਹੜੇ ਮੌਤ ਨੂੰ ਠੁਠ ਚੁਮਾਉਣ ਵਾਲੇ ਨਿਤ ਮੌਤ ਓਹਨਾਂ ਪਾਸੋਂ ਡਰੇ ਭਾਈ
ਕੌਣ ਓਹਨਾਂ ਦੇ ਸਾਹਮਣੇਅੜਨ ਵਾਲਾ,ਲਾਹਕੇ ਸੀਸਜਿਨ੍ਹਾਂ ਤਲੀ ਧਰੇ ਭਾਈ
ਜਿਹੜਾ ਡਰੇ ਡਰਾਵੰਦੀ ਮੌਤ ਓਹਨੂੰ ਬਦੋਬਦੀ ਸਿਰ ਓਸਦੇ ਚੜ੍ਹੇ ਭਾਈ
ਜਿਹੜੇ ਹਸਕੇ ਆਉਂਦੇ ਪਾਣ ਜਫੇ ਰਹਿੰਦੀ ਓਹਨਾਂ ਪਾਸੋਂ ਸਦਾ ਪਰੇ ਭਾਈ
ਮੋਇਆਬਾਝਨਮਿਲੇਦਿਲਦਾਰਪਿਆਰਾਸਬਕਇਸ਼ਕ ਦੇ ਜਿਨ੍ਹਾਂ ਨੇ ਪੜ੍ਹੇ ਭਾਈ
ਦਿਲ ਓਹਨਾਂ ਦੇ ਮੌਤ ਦਾ ਖੌਫ ਕਾਹਦਾ ਦੁਖ ਹਿਜਰ ਦੇ ਜਿਨ੍ਹਾਂ ਨੇ ਜਰੇ ਭਾਈ
ਸ਼ਮ੍ਹਾਂ ਬਲਦੀ ਵਖਦੇ ਸਭ ਕੀੜੇ ਕੌਣ ਬਿਨਾਂ ਪਤੰਗੇ ਦੇ ਸੜੇ ਭਾਈ
ਮਹਾਂਵਾਲ ਦਰਿਆ ਤੋਂ ਪਾਰ ਦਿਸੇ ਸੋਹਣੀ ਬਿਨਾਂ ਨਦੀ ਕੌਣ ਤਰੇ ਭਾਈ
ਦਿਲ ਸਭ ਦਾ ਇਸ਼ਕ ਦੀ ਖਾਹਿਸ਼ ਰਖੇ ਕੌਣ ਸੱਸੀ ਬਿਨਾਂ ਸੜ ਮਰੇ ਭਾਈ
ਹੈ ਖੇਡ ਪ੍ਰੇਮ ਦੀ ਬਹੁਤ ਔਖੀ ਡਰ, ਭਜ ਜਾਂਦੇ ਬੜੇ ਬੜੇ ਭਾਈ

ਆਉਂਦੇ ਸਿਖ ਪ੍ਰੇਮ ਦੀ ਖੇਡ ਖੇਡਨ ਜਾਲ ਹਿਰਸ ਦੇ ਤੋੜਕੇ ਖਰੇ ਭਾਈ
ਧਕੇ ਆਉਣ ਸਿਪਾਹੀ ਕਰਤਾਰ ਸਿੰਘਾ ਕਾਜ ਫਤ੍ਹੇ ਦਾ ਕਿਸਤਰ੍ਹਾਂ ਸਰੇ ਭਾਈ

ਤਥਾ

ਇਹੋ ਰਮਜ਼ ਸੀ ਸਿਖ ਰਹੇ ਫਤ੍ਹੇ ਪਾਉਂਦੇ ਸ਼ਾਹੀ ਫੌਜ ਨੂੰ ਸਦਾ ਹੀ ਹਾਰ ਹੋਈ
ਦੂਜਾ ਸਤਿਗੁਰੂ ਛੱਤਰੀ ਬੀਰ ਭਾਰੇ ਫਲਦਾਇਕ ਫੜੀ ਤਲਵਾਰ ਹੋਈ
ਅੜਿਆ ਕੋਈ ਨ ਸਾਹਮਣੇ ਵਿਚ ਰਣ ਦੇ ਰੱਬੀ ਤਾਕਤ ਆ ਮਦਦਗਾਰ ਹੋਈ
ਕਰਾਮਾਤ ਨੂੰ ਵਰਤਣਾ ਜੰਗ ਅੰਦਰ ਕਹਿਰ ਸਮਝਦੇ ਸਨ ਇਹ ਵਿਚਾਰ ਹੋਈ
ਬਾਹੂ ਬਲ ਇਤਫਾਕ ਤੇ ਸਿਦਕ ਪਿਛੇ ਫਤੇ ਹਰ ਥਾਂ ਪਾਈ ਸ਼ੁਮਾਰ ਹੋਈ
ਸਦਾ ਧਰਮ ਦੀ ਜੈ ਕਰਤਾਰ ਸਿੰਘਾ ਜ਼ਬਰ ਜ਼ੁਲਮ ਤੇ ਮਾਰ ਕਰਤਾਰ ਹੋਈ

ਸਿਖਾਂ ਤ ਸਤਿਗੁਰਾਂ ਦੀ ਮਿਹਰ

ਰਣ ਵਿਚ ਜੋ ਸਿਖ ਸ਼ਹੀਦ ਹੋ ਗਏ ਜਨਮ ਮਰਨ ਦੇ ਫੰਦ ਕਟਾ ਗਏ ਓਹ
ਜਿਹੜੇ ਪਦ ਨੂੰ ਢੂੰਡਦੇ ਫਿਰਨ ਯੋਗੀ ਹੋ ਸ਼ਹੀਦ ਤੇ ਸਹਿਜੇ ਹੀ ਪਾ ਗਏ ਓਹ
ਪਾਪ ਮਿਟ ਗਏ ਜਨਮ ਜਨਮਾਤਰਾਂ ਦੇ ਵਿਚ ਜੋਤ ਦੇ ਜੋਤ ਸਮਾ ਗਏ ਓਹ
ਜਿਹੜੇ ਬਚੇ ਉਹ ਮਿਹਰ ਦੇ ਬਣੇਪਾਤਰ ਫਲ ਚਾਰ ਪਾ,ਘਰੀਂ ਸਿਧਾ ਗਏ ਓਹ
ਪਾਈਆਂ ਓਹਨਾਂ ਸ੍ਰਦਾਰੀਆਂ ਫੇਰ ਮੁੜਕੇ *ਹੰਨੇਹੰਨੇ ਤੇ ਰਾਜੇ ਕਮਾ ਗਏ ਓਹ
ਘਾਲਾਂ ਘਾਲੀਆਂ ਜਿਨ੍ਹਾਂ ਕਰਤਾਰਸਿੰਘਾਸਫਲ ਜਨਮਮਨੁਖ ਕਰਵਾ ਗਏ ਓਹ

ਕਰਤਾਰ ਪੁਰ ਦੀ ਹਾਲਤ

ਜੰਗ ਹੋਇ ਪਿਛੋਂ ਕਰਤਾਰ ਪੁਰੇ ਆ ਉਦਾਸੀਆਂ ਸਾਰੇ ਹੀ ਛਾਈਆਂ ਜੀ
ਟੋਲ ਟੋਲ ਭਾਵੇਂ ਦੂਰ ਦੂਰ ਤੋੜੀ ਟੋਏ ਕਢ ਲਾਸ਼ਾਂ ਦਬਵਾਈਆਂ ਜੀ
ਮੁਰਦੇ ਰਹੇ ਝਾੜਾਂ ਵਿਚ ਪਏ ਬਹੁਤੇ ਬਦਬੋਆਂ ਚੌਗਿਰਦ ਉਠਾਈਆਂ ਜੀ
ਕਾਵਾਂ,ਕੁਤਿਆਂ,ਗਿਰਝਾਂ ਨੇ ਪਾਏਠਾਣੇ ਹੋਈਆਂ ਹੱਠੀਆਂਬਹੁਤਬਲਾਈਆਂ ਜੀ
ਇਰਦਗਿਰਦਪਠਾਣਾਂ ਦੇ ਪਿੰਡ ਸਾਰੇ ਪਈਆਂ ਓਹਨਾਂ ਦੇ ਵਿਚ ਦੁਹਾਈਆਂ ਜੀ
ਮੋਇ ਸੈਂਕੜੇ ਜੰਗ ਦੇ ਵਿਚ ਬੰਦੇ ਰਾਤ ਦਿਨ ਹੀ ਪੈਂਦੀਆਂ ਢਾਹੀਆਂ ਜੀ
ਘਰੋ ਘਰੀ ਹੀ ਸੁਣੀਦੇ ਵੈਣ ਪੈਂਦੇ ਰੋਣ ਮਾਸੀਆਂ ਫੁਫੀਆਂ ਤਾਈਆਂ ਜੀ
ਗਿਰਦ ਪੁਰ ਕਰਤਾਰ ਬਦਬੋ ਫੈਲੀ ਇਹ ਗੱਲਾਂ ਨ ਗੁਰੂ ਨੂੰ ਭਾਈਆਂ ਜੀ
ਖੂਨ ਥਾਂ ਥਾਂ ਵਿਥਰੇ ਪੁਰੀ ਗਿਰਦੇ ਹੋ ਉਦਾਸ ਗਈਆਂ ਦਿਲੋਂ ਮਾਈਆਂ ਜੀ
ਚਲੋ ਕੀਰਤ ਪੁਰੀ ਕਰਤਾਰ ਸਿੰਘਾ ਅਰਜ਼ਾਂ ਹੋਇ ਅਧੀਨ ਸੁਨਾਈਆਂ ਜੀ

*ਮਿਸਲਾਂ ਵਾਲੇ।

ਸ੍ਰੀ ਗੁਰੂ ਜੀ ਨੇ ਕੀਰਤਪੁਰ ਵਲ ਤਯਾਰ ਹੋਣਾ

ਇਕ ਦਿਨ ਸੂਤੇ ਹੀ ਹੁਕਮ ਦੇਂਦੇ ਬਿਧੀ ਚੰਦ ਜੀ ਹੋਵੋ ਤਯਾਰ ਛੇਤੀ
ਅਸੀਂ ਰੰਗ ਸਰ ਜਾਇ ਕੇ ਬੈਠਦੇ ਹਾਂ ਓਥੇ ਲੈ ਆਵੋ ਪਰਿਵਾਰ ਛੇਤੀ
ਲੋੜਵੰਦੀਆਂ ਲਵੋ ਉਠਾਇ ਚੀਜਾਂ ਬਾਕੀ ਛਡੋ ਜੋ ਨਹੀਂ ਦਰਕਾਰ ਛੇਤੀ
ਬਿਧੀਚੰਦ ਪਾ ਆਗਯਾ ਗਿਆ ਘਰ ਨੂੰ ਦੱਸੀ ਮਨਸ਼ਾ ਗੁਰਾਂ ਦੀ ਸਾਰ ਛੇਤੀ
ਹੁਕਮ ਸੁਣਦਿਆ ਸਭ ਤਯਾਰ ਹੋਏ ਲਿਆ ਸਾਜ਼ ਸਾਮਾਨ ਸੰਭਾਰ ਛੇਤੀ
ਦਾਸ ਦਾਸੀਆਂ ਸਭ ਤਯਾਰ ਹੋ ਗਏ ਸਾਂਭ ਲਿਆ ਸਾਰਾ ਘਰ ਬਾਰ ਛੇਤੀ
ਅੱਧੀ ਰਾਤ ਦੇ ਹੁੰਦਿਆਂ *ਮਾਈਆਂ ਨੂੰ ਕਰ ਰਥਾਂ ਦੇ ਵਿਚ ਅਸਵਾਰ ਛੇਤੀ
ਦੋਵੇਂ ()ਨੂੰਹਾਂ ਚੜ੍ਹਾਈਆਂ ਵਿਚ ਡੋਲੀ ਦਾਸ ਦਾਸੀਆਂ ਬਹਿਲੀਂ ਬੈਠਾਰ ਛੇਤੀ
ਬਿਧੀ ਚੰਦ ਲੈ ਆਇਆ ਰੰਗ ਸਰ ਤੇ ਗਡੇ ਊਠ ਸਾਮਾਨ ਦੇ ਭਾਰ ਛੇਤੀ
ਹੋਈ ਫੌਜ ਤਯਾਰ ਕਰਤਾਰ ਸਿੰਘਾ ਤੋੜੇ ਧੁਖੇ ਪਹਿਨੇ ਹਥਯਾਰ ਛੇਤੀ

ਬਿਧੀ ਚੰਦ ਨੇ ਬੇਨਤੀ ਕਰਨੀ

ਹੋਰ ਸਭ ਪ੍ਰਵਾਰ ਆ ਗਿਆ ਏਥੇ ਧੀਰ ਮੱਲ ਨ ਆਵਨਾ ਚਾਹਿ ਗੁਰ ਜੀ
ਮਾਤਾ ਆਪਣੀ ਨੂੰ ਓਸ ਰਖ ਲਿਆ ਬੜੇ ਕਰੜੇ ਬਚਨ ਸੁਣਾਇ ਗੁਰ ਜੀ
ਸ੍ਰੀ ਗ੍ਰੰਥ ਨਹੀਂ ਪਤਾ ਛੁਪਾਇ ਕਿਥੇ ਢੂੰਡ ਰਹੇ, ਨਾਹੀਂ ਹੱਥ ਆਇ ਗੁਰ ਜੀ
ਗੱਲਾਂ ਕਰਦਾ ਸਖਤ ਵਿਰੋਧ ਦੀਆਂ ਮੇਰਾ ਦਿਲ ਰਿਹਾ ਗੁਸਾ ਖਾਇ ਗੁਰ ਜੀ
ਕਰੋ ਆਗਯਾ ਤਿਵੇਂ ਬਜਾਇ ਲਿਆਵਾਂ ਗੁਰੂ ਗ੍ਰੰਥ ਨਹੀਂ ਛਡਣਾ ਭਾਇ ਗੁਰ ਜੀ
ਬਿਧੀਚੰਦ ਦੇ ਤਈਂ ਕਰਤਾਰ ਸਿੰਘਾ ਗੱਲਾਂ ਸੁਣ, ਕਹਿੰਦੇ ਮੁਸਕ੍ਰਾਇ ਗੁਰ ਜੀ

ਸ੍ਰੀ ਗੁਰੂ ਜੀ

ਪ੍ਰਿਥੀ ਚੰਦ ਦਾ ਇਹ ਅਵਤਾਰ ਦੂਜਾ ਜਿਥੇ ਰਹੇ ਉਪਾਧ ਉਠਾਇਗਾ ਜੀ
ਗੁਰੂ ਘਰ ਦੇ ਨਾਲ ਨ ਬਣੇ ਇਹਦੀ ਇਹ ਨਿੰਦਕ ਜਗ ਅਖਵਾਇਗਾ ਜੀ
ਇਹਨੂੰ ਏਥੇ ਹੀ ਛਡਣਾ ਬਹੁਤ ਚੰਗਾ ਅਗੋਂ ਬਹੁਤ ਫਤੂਰ ਮਚਾਇਗਾ ਜੀ
ਇਹਦ ਬੰਸ ਦੇ ਨਾਲ ਨਾ ਮੇਲ ਸਿਖਾਂ ਡਿਗ ਸਿਖੀਓਂ ਅੰਤ ਪਛਤਾਇਗਾ ਜੀ
ਸ੍ਰੀ ਗ੍ਰੰਥ ਦੇ ਆਸਰੇ ਬੈਠ ਏਥੇ ਇਹ ਆਪਣਾ ਸਮਾਂ ਟਪਾਇਗਾ ਜੀ
ਘਰ ਘਰ ਪ੍ਰਕਾਸ਼ ਗ੍ਰੰਥ ਹੋਵੇ ਪੰਥ ਬਹੁਤ ਪਰਚਾਰ ਵਧਾਇਗਾ ਜੀ

* ਮਾਤਾ ਖ਼ਰਵਾਹੀ ਤੇ ਮਾਤਾ ਨਾਨਕੀ ਜੀ।
() ਖੇਮ ਕੌਰ ਸੂਰਜ ਮਲ ਦੇ ਘਰੋਂ ਤੇ ਸ੍ਰੀ ਗੁਜਰੀ ਜੀ ਸ੍ਰੀ ਤੇਗ ਬਹਾਦਰ ਜੀ ਦੇ ਮਹਿਲ।

ਸ੍ਰੀ ਗ੍ਰੰਥ ਫਿਰ *ਪੰਥ ਹੀ ਲੈ ਜਾਊ ਚਿਰ ਪਿਛੋਂ ਉਹ ਭੀ ਸਮਾ ਆਇਗਾ ਜੀ
ਹੈ ਇਹ ਪੰਥ ਦੀ ਚੀਜ਼ ਕਰਤਾਰ ਸਿੰਘਾ ਫੇਰ ਪੰਥ ਹੀ ਸੇਵ ਕਮਾਇਗਾ ਜੀ

ਕਰਤਾਰਪੁਰਤੋਂ ਕੂਚ

ਰੁਤ ਗਰਮੀਆਂ ਦੀ ਤਪਸ਼ ਬਹੁਤ ਪੈਂਦੀ ਰਾਤ ਪਿਛਲੀ ਧੌਂਸਾ ਵਜਾਇ ਚਲੇ
ਅਗੇ ਟੋਰ ਪਰਵਾਰ ਸੰਭਾਰ ਸਾਰਾ ਨਾਲ ਟਿਕਾ ਜੀ ਕਮਰ ਕਸਾਇ ਚਲੇ
ਕੁਝ ਅਗੇ ਪਿਛੇ ਅਸਵਾਰ ਰਖੇ ਹੋ ਸੁਚੇਤ ਤੋੜੇ ਧੁਖਵਾਇ ਚਲੇ
ਆਪ ਗੁਰੂ ਜੀ ਰਖ ਕੇ ਵਿਥ ਥੋੜੀ ਖੱਬੀ ਲਾਂਭ ਦੀ ਪੈੜ ਦਬਾਇ ਚਲੇ
ਏਸ ਭੇਦ ਦਾਂ ਕਿਸੇ ਨੂੰ ਪਤਾ ਨਹੀਂ ਸੀ ਕਿਉਂ ਗੁਰੂ ਜੀ ਲਾਂਭ ਰਖਾਇ ਚਲੇ
ਸਵਾਧਾਨ ਹੋ ਬਹੁਤ ਕਰਤਾਰ ਸਿੰਘਾ ਕੀਰਤਪੁਰੀ ਨੂੰ ਵਾਗ ਉਠਾਇ ਚਲੇ

ਤਥਾ

ਰਾਤ ਬੀਤ ਗਈ ਥੋੜਾ ਦਿਨ ਚੜਿਆ ਇਕ ਖੂਹ ਤੇ ਜਾ ਡੇਰਾ ਲਾਂਵੰਦੇ ਨੇ
()ਸੰਘਾ ਪਿੰਡ ਓਥੋਂ ਹੈਸੀ ਬਹੁਤ ਨੇੜੇ ਪਾਣੀ ਪੀ ਕੇ ਪਿਆਸ ਬੁਝਾਵੰਦੇ ਨੇ
ਇਹ ਭੀ ਮੇਰਾ ਪੁਰਾਤਨ ਅਸਥਾਨ ਸਮਝੋ ਬਿਧੀਚੰਦ ਦੇ ਤਈਂ ਅਲਾਵੰਦੇ ਨੇ
ਏਨੇ ਚਿਰ ਨੂੰ ਵੇਖਕੇ ਗੁਰੂ ਜੀ ਨੂੰ ਮੁੰਡੇ ਡਾਂਗਰੀ ਭੀ ਓਥੇ ਆਵੰਦੇ ਨੇ
ਏਥੇ ਤੁਸੀਂ ਅਸਥਾਨ ਰਚ ਕਰੋ ਪੂਜਾ ਓਹਨਾਂ ਮੁੰਡਿਆਂ ਤਈਂ ਸੁਨਾਵੰਦੇ ਨੇ
ਓਹਨਾਂ ਤਈਂ ਹੋ ਗਈ ਕੁਝ ਸੂਝ ਓਵੇਂ ਰਖ ਸ਼ਰਧਾ ਕੋਠਾ ਬਨਾਵੰਦੇ ਨੇ
ਸਾਥ ਲੰਘ ਗਿਆ ਅਗੇ ਹੋਰ ਸਾਰਾ ਟਾਂਗੂ ਚਾੜ੍ਹ ਕੇ ਪਤਾ ਪੁਛਾਵੰਦੇ ਨੇ
ਓਸ ਆਖਿਆ ਜੀ ਅਗੇ ਧੂੜ ਧੁੱਮੀ ਇਹ ਸੁਣਕੇ ਵਾਗ ਉਠਾਵੰਦੇ ਨੇ
ਅਗੇ ਡੇਰਾ ਲੱਥਾ ਪਿਆ ਸਾਰਾ ਹੈਸੀ ਸਜੇ ਹੋਏ ਦੀਵਾਨ ਵਿਚ ਜਾਵੰਦੇ ਨੇ
ਓਥੇ ਆਸਾ ਦੀ ਵਾਰ ਦਾ ਭੋਗ ਪਿਆ ਸਤਿਗੁਰੂ ਜੀ ਸੀਸ ਝੁਕਾਵੰਦੇ ਨੇ
ਓਥੋਂ ਪਿੰਡ ਫਲਾਹੀ ਜਾ ਉੱਤਰੇ ਜੀ ਅੰਨ ਪਾਣੀ ਬਿਉਂਤ ਬਣਾਵੰਦੇ ਨੇ
ਦਿੱਤੀ ਸੂਹੇ ਨੇ ਖਬਰ ਕਰਤਾਰ ਸਿੰਘਾ ਵੈਰੀ ਆਇ ਕਰਨਾ ਜੰਗ ਚਾਹਵੰਦੇ ਨੇ

---

*ਪੰਥ ਅੰਦਰ ਮਿਸਲਾਂ ਬਣੀਆਂ ਰਾਜ ਆਇਆ ਪਰ ਇਹ ਕਿਸੇ ਨੂੰ ਨ ਸੁਝੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਓਹਨਾਂ ਦੀ ਅਸਲ ਗੱਦੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਲਿਆ ਕੇ ਪ੍ਰਕਾਸ਼ ਕਰੀਏ ਹੁਣ ਸ਼੍ਰੋ: ਕ: ਨੇ ਭੀ ਇਹ ਕੰਮ ਸਿਰੇ ਨ ਚਾੜਿਆ ਜ ਕਦੇ ਸਤਿਗੁਰਾਂ ਨੂੰ ਭਾਂਵੇ ਤਾਂ ਪੰਥ ਨੂੰ ਚਾਹੀਦਾ ਹੈ ਕਿ ਪੰਥ ਸਤਿਗੁਰਾਂ ਦੇ ਏਸ ਵਾਕ ਨੂੰ ਪੂਰਿਆਂ ਕਰੇ ਯਥਾ—"ਬਹੁਰ ਸਮੋ ਐਸੇ ਹੋਇ ਜਾਇ ॥ ਜਗਤ ਰਾਜ ਹਮਿ ਸਿਖ ਕਮਾਇ ॥ ਦੇਸ ਬਦੇਸਨ ਵਧੈ ਪ੍ਰਤਾਪ ॥ ਵਾਹਿਗੁਰੂ ਕੋ ਜਾਪਹਿ ਜਾਪ ॥ ਇਸ ਤੇ ਆਦਿ ਜੇ ਗੁਰੂ ਘਰ ਦਰੋਹੀ ॥ ਸਭਿ ਅਨੁਸਾਰ ਤਿਨਹੁ ਕੇ ਹੋਈ ॥ ਇਹ ਭੀ ਗਰੰਥ ਜੋਰ ਕੋ ਪਾਇ ॥ ਲੇਹੈਂ ਆਪਨੇ ਨਿਕਟ ਮੰਗਾਇ ॥" ਦੇਖੋ ਸੂ: ਪ੍ਰ: ਰਾਸ ੯ ਅੰਸੂ ੩੨ ਛੰਦ ੩੫ ਤਾ ੩੭।

() ਜੜ੍ਹ ਸਿੰਘਾ।

ਦੰਦ ਕਈ ਵਾਰੀ ਭਨਵਾਏ ਭਾਂਵੇਂ ਸਮਾਂ ਵੇਖ ਸਲਾਹ ਪਕਾਨ ਰਲ ਕੇ
ਮੋਗੇ ਜਿਨ੍ਹਾ ਦੇ ਸਾਕ ਸੰਬੰਧ ਹੈਸਨ ਨਵੇਂ ਸਿਰੇ ਮੁੜ ਧੂੰਆਂ ਧੁਖਾਨ ਰਲ ਕੇ
ਲੈਣਾ ਵੈਰ ਗੁਰ ਤੋਂ ਜਦੋਂ ਦਾਉ ਲਗੇ ਵੇਲਾ ਤਾੜਦੇ ਸਨ ਮੁਸਲਮਾਨ ਰਲ ਕੇ
ਧੀਰ ਮੱਲ ਜਾਲੰਧਰ ਖਬਰ ਭੇਜੀ ਕੱਲ੍ਹ ਕੀਰਤ ਪੁਰੇ ਨੂੰ ਜਾਨ ਰਲ ਕੇ
ਥੋੜ੍ਹੀ ਫੌਜ ਸਤਿਗੁਰਾਂ ਦੇ ਨਾਲ ਹੋਵੇ ਲਵੋ ਬਦਲਾ ਕਰੋ ਘਮਸਾਨ ਰਲ ਕੇ
ਪਹੁੰਚੀ ਖਬਰ*ਅਬਦੁੱਲੇਦੇ ਪੁਤ ਨੂੰਇਹਕੀਤਾ()ਕੱਠਉਸ,ਆਇਪਠਾਨਰਲ ਕੇ
ਸਾਰੇ ਪੰਜ ਹਜ਼ਾਰ ਕਰੀਬ ਹੋ ਗਏ ਚੱਲੇ ਕਿਸਮਤ ਫੇਰ ਅਜ਼ਮਾਨ ਰਲ ਕੇ
ਰਬ ਜਿਸਦੇ ਵੱਲ ਕਰਤਾਰ ਸਿੰਘਾ ਵੈਰੀ ਉਸਦਾ ਕੀ ਗਵਾਨ ਰਲਕੇ

## ਫਗਵਾੜੇ ਦਾ ਜੰਗ

ਡੇਰੇ ਵਿਚ ਜਵਾਨ ਕੁਝ ਛੱਡ ਥੋੜ੍ਹੇ ਬਾਕੀ ਸੂਰਮੇ ਝਟ ਤਿਆਰ ਹੋ ਗਏ
ਸਤਿਗੁਰੂ ਜੀ ਪਹਿਨ ਹਥਯਾਰ ਸਾਰੇ ਜਾਨ ਭਾਈ ਉੱਤੇ ਅਸਵਾਰ ਹੋ ਗਏ
ਲੈ ਕੇ ਬਾਰਾਂ ਕੁ ਸੌ ਜਵਾਨ ਚੁਣਵਾਂ ਰਵਾਂ ਆਸਰਾ ਰਖ ਕਰਤਾਰ ਹੋ ਗਏ
ਆ ਕੇ ਡੇਰਿਓਂ ਅੱਧ ਕੁ ਕੋਹ ਉੱਤੇ ਬੈਠ ਰਾਹੋਂ ਲਾਂਭੇ ਹੁਸ਼ਯਾਰ ਹੋ ਗਏ
ਓਥੇ ਛਿੱਛਰਾ ਬੇਸ਼ੁਮਾਰ ਹੈਸੀ ਜੰਗ ਲਈ ਤਯਾਰ ਲੈ ਆੜ ਹੋ ਗਏ
ਵੈਰੀ ਨੇੜੇ ਆ ਢੁਕੇ ਕਰਤਾਰ ਸਿੰਘਾ ਰੋਹ ਚੜ੍ਹੇ ਯੋਧੇ ਖੂਨ ਖਾਰ ਹੋ ਗਏ

ਤਥਾ

ਅੰਨ੍ਹੇ ਵਾਹ ਆ ਰਹੀ ਸੀ ਧਾੜ ਸਾਰੀ ਮਾਰਾਂ ਹੇਠ ਦੇਖੋ ਜਦੋਂ ਆਇ ਜਲਦੀ
ਤੋੜੇ ਡੰਭ ਦਿਤੇ ਸਿਖਾਂ ਵਾਰ ਇਕੋ ਦੋ ਚਾਰ ਸੌ ਮਾਰ ਉਲਟਾਇ ਜਲਦੀ
ਏਸੇ ਤਰ੍ਹਾਂ ਉਤੋੜਿੱਤੀ ਫੈਰ ਕੀਤੇ ਲਏ ਚੌਥਾ ਕੁ ਹਿਸਾ ਗਿਰਾਇ ਜਲਦੀ
ਧਾੜਾਂ ਮਾਂਗਵੀਆਂ ਉਠਭੱਜੀਆਂ ਜੀ ਗੁਰਾਂ ਮੀਂਹ ਜਿਉਂ ਤੀਰ ਬਰਸਾਇ ਜਲਦੀ
ਅਹਿਮਦ ਖਾਂ ਤੇ ਓਸਦੇ ਹੋਰ ਸਾਥੀ ਰਾਹੋਂ ਬਿਜ ਪਈ ਵੇਖ ਘਬਰਾਇ ਜਲਦੀ
ਧਾੜਾਂ ਕੱਠੀਆਂ ਕਰਨ ਦੇ ਆਹਰ ਲਗੇ ਸਤਿਗੁਰੂ ਜੀ ਨੇ ਮੌਕਾ ਪਾਇ ਜਲਦੀ
ਬਿਧੀ ਚੰਦ, ਪ੍ਰਤਾਪਸਿੰਘਤਈਂ ਕਹਿਕੇ ਦਿਤਾ ਵੈਰੀ ਤੇ ਹੱਲਾ ਬੁਲਾਇ ਜਲਦੀ
ਮਿਲੇ ਪੈਰ ਸੰਭਾਲਣੇ ਓਹਨਾਂ ਨੂੰ ਨ ਸਿਖ ਪਏ ਚੁਫੇਰੇ ਬਹੁ ਧਾਇ ਜਲਦੀ

*ਅਬਦੁਲਾ ਸੂਬਾ ਜਲੰਧਰ ਜੋ ਹਰਿਗੋਬਿੰਦ ਪੁਰੇ ਦੇ ਜੰਗ ਵਿਚ ਮ ਰਿਆ ਗਿਆ ਸੀ।

() ਅਬਦੁਲੇ ਦਾ ਪੁਤਰ ਅਹਿਮਦ ਖਾਂ ਤੇ ਵਲੀ ਖਾਂ, ਕੁਤਬ ਖਾਂ, ਜਮਾਲ ਖਾਂ ਫਤੇ ਖਾਂ ਬਸੀ ਸੇਖਾਂ ਵਾਲੇ, ਜਾਫਤੇ ਖਾਂ ਅਲਾਉਲ ਪੁਰੀਆ।

ਕੁਝ ਮਾਰ ਲਏ ਕੁਝ ਦੌੜ ਗਏ ਸਾਰੇ ਖਾਨ ਗਏ ਦੁੰਬ ਦਬਾਇ ਜ਼ਲਦੀ
ਛਡ ਗਏ ਸਾਮਾਨ ਕਰਤਾਰ ਸਿੰਘਾ ਗਏ ਆਦਮੀ ਬਹੁਤ ਮਰਵਾਇ ਜ਼ਲਦੀ

ਫੂਲਾਹੀ ਤੋਂ ਕੂਚ

ਇਹ ਭੀ ਦਬਿਸਤਾਨ ਮੁਜ਼ਾਹਿਬ ਅੰਦਰ ਮੋਹਸਨਫ਼ਾਨੀ ਨੇ ਹੈ ਲਿਖਾਇਆ ਜੀ
ਰਿਹਾ ਮਾਲ ਅਸਬਾਬ ਲੈ ਵੈਰੀਆ ਦਾ ਸਤਿਗੁਰਾਂ ਨੇ ਮੁਖ ਭਵਾਇਆ ਜੀ
ਲੈ ਆਇ ਸਾਰੇ ਚੁਕਵਾ ਜ਼ਖਮੀ ਡੇਰੇ ਰਾਤ ਦਾ ਸਮਾਂ ਲੰਘਾਇਆ ਜੀ
ਦਿਨੇ ਕੂਚ ਕਰ ਬੰਗਿਆਂ ਪਾਜ ਪਹੁੰਚੇ ਵੇਖ ਧੁਪ ਚੜ੍ਹੀ ਡੇਰਾ ਲਾਇਆ ਜੀ
ਉਸੇ ਥਾਂ ਦੁਪਹਿਰ ਦੀਵਾਨ ਲਗਾ ਬੈਠ ਬਾਬਕ ਸ਼ਬਦ ਸੁਨਾਇਆ ਜੀ
ਚਰਨ ਕਮਲ ਦੀ ਚੌਂਕੀ ਦਾ ਭੋਗ ਉਥੇ ਤਿੰਨ ਬਜੇ ਰਬਾਬੀਆਂ ਪਾਇਆ ਜੀ
ਚਰਨ ਕਮਲ ਓਥੇ ਹੁਣ ਗੁਰਦਵਾਰਾ ਯਾਦਗਾਰ ਦੇ ਵਿਚ ਜਤਾਇਆ ਜੀ
ਓਥੋਂ ਚੱਲ ਦੁਰਗਾਪੁਰ ਉਤਰੇ ਜਾ ਸਿੱਖਾਂ ਸੇਵਕਾਂ ਤਈਂ ਤਰਾਇਆ ਜੀ
ਚੜ੍ਹ ਨੰਗਲ ਦੇ ਘਾਟੋਂ ਨਦੀ ਲੰਘੇ ਕਦਮ ਪਾਇਲ ਪਿੰਡ ਠਹਿਰਾਇਆ ਜੀ
ਪਾਣੀ ਪੀਣ ਲਗਾ ਘੋੜਾ ਗੁਰੂ ਜੀਦਾ ਡਿਗ ਪਿਆ. ਸੁਵਰਗ ਸਿਧਾਇਆ ਜੀ
ਇਹਦਾ ਨਾਮ*ਗੁਲਬਾਗਤੇ ਜਾਨਭਾਈ ਜੰਗ ਵਿਚ ਬਹੁਰੰਗ ਦਿਖਾਇਆ ਜੀ
ਹੈਸਨ ਗੋਲੀਆਂ ਤੀਰ ਬੇਅੰਤ ਲੱਗੇ ਏਥੇ ਪਹੁੰਚ ਸਮਾਂ ਨੇੜੇ ਆਇਆ ਜੀ
ਸਤਿਗੁਰਾਂ ਨੇ ਓਸ ਨੂੰ ਮੁਕਤ ਕੀਤਾ ਓਸੇ ਥਾਂ ਉਹਨੂੰ ਦਬਵਾਇਆ ਜੀ
ਪਹੁੰਚੇ ਕੀਰਤ ਪੁਰੀ ਕਰਤਾਰ ਸਿੰਘਾ ਯਥਾ ਯੋਗ ਸਭ ਤਈਂ ਉਤਰਾਇਆ ਜੀ

ਵਾਕ ਕਵੀ

ਸਤਿਗੁਰੂ ਜੀ ਪਾਰ ਸਤਿਲੁੱਜ ਤੋਂ ਜਾ ਕੀਰਤ ਪੁਰੀ ਹੀ ਦਿਨ ਲੰਘਾਨ ਬਾਕੀ
ਜਾਇ ਰਿਹਾ ਕੱਠਾ ਪਰਵਾਰ ਓਥੇ ਧੀਰ ਮੱਲ ਬਿਨਾ ਪਛਾਨ ਬਾਕੀ
ਆਇ ਮੁੜ ਸਤਿਲੁਜੋਂ ਉਰਾਰ ਨ ਸਨ ਸਮਾ ਓਧਰੇ ਫੇਰ ਬਿਤਾਨ ਬਾਕੀ
ਸੁਣੋ ਰੱਖ ਪਰੇਮ ਕਰਤਾਰ ਸਿੰਘਾ ਜਿਹੜੇ ਰਹੇ ਪ੍ਰਸੰਗ ਸੁਜਾਨ ਬਾਕੀ

ਕੀਰਤ ਪੁਰ

ਸਤਿਗੁਰੂ ਜੀ ਕੀਰਤ ਪੁਰੀ ਵੱਸੇ ਨਵੇਂ ਕਈ ਬਨਾਇ ()ਮਕਾਨ ਓਥੇ

---

*ਇਹ ਓਹੋ ਘੋੜ ਸੀ ਜਿਸਨੂੰ ਬਿਧੀ ਚਦ ਜੀ ਲਾਹੌਰ ਦੇ ਕਿਲ੍ਹੇ ਵਿਚੋਂ ਲਿਆਏ ਸਨ।

() ਸ੍ਰੀ ਗੁਰੂ ਜੀ ਨੇ ਚਾਰ ਖੂਹ ਲਵਾਏ ਸਨ, ਇਕ ਕਲੱਯਾਨ ਪਿੰਡ ਪਾਸ ਜੋ ਸਣੇ ਪਿੰਡ ਲੋੜ ਨਦੀ ਵਿਚ ਰੁੜ ਗਿਆ, ਦੂਜਾ ਪਾਇਲ ਜੋ ਹੁਣ ਗੁਰੂ ਕੀ ਲਾਹੌਰ ਦੇ ਰਾਹ ਵਿਚ ਹੈ, ਤੀਜਾ ਕੋਟਲੇ ਦੇ ਪਾਸ, ਚੌਥਾ ਸ੍ਰੀ ਅਨੰਦਪੁਰ ਤੇ ਕੀਰਤਪੁਰੇ ਦੇ ਵਿੱਚਕਾਰ, ਕੀਰਤਪੁਰ ਤੇ ਕਲਯਾਨ ਪਰ ਦੋਵੇਂ ਪਿੰਡ ਗੁਰੂ ਜੀ ਨੂੰ ਲੰਗਰ ਵਾਸਤੇ ਮੁਆਫ਼ੀ ਸਨ ਤੇ ਰਾਜੇ ਤਾਰਾ ਚੰਦ ਦੇ ਪੁਤਰਾਂ ਦੇ ਨਾਮ ਤੇ ਬੱਧੇ ਸਨ।

ਖਬਰਾਂ ਦੇਸ ਪ੍ਰਦੇਸ ਦੇ ਵਿਚ ਹੋਈਆਂ ਰਲ ਸੰਗਤਾਂ ਲੱਗੀਆਂ ਜਾਨ ਓਥੇ
ਸਦਾ ਵਰਤ ਲੱਗੇ ਨਾਮ ਅੰਨ ਦੇ ਜੀ ਸਿੱਖ ਸੇਵਕ ਆ ਵਰੋਸਾਨ ਓਥੇ
ਦੋਨੋ ਵਕਤ ਦੀਵਾਨ ਭਰਪੂਰ ਲਗਦੇ ਯੱਸ਼ ਕੀਰਤਨ ਹੋਇ ਭਗਵਾਨ ਓਥੇ
ਸਿੱਖੀ ਦੂਰੋਂ ਦੂਰੋਂ ਚਲੀ ਆਉਣ ਲੱਗੀ ਮਾਇਆ ਹੋਣ ਲੱਗੀ ਕੱਠੀ ਆਨ ਓਥੇ
ਜਿਥੇ ਆਪ ਗੁਰਰੂਪ ਕਰਤਾਰ ਸਿੰਘਾ ਕਿਉਂ ਬਣਨ ਸੁਵਰਗ ਸਾਮਾਨ ਓਥੇ

## ਸਿੱਖੀ ਸਿਦਕ ਦਾ ਨਮੂਨਾ

ਸਿੱਖੀ ਸਿਦਕ ਦੀ ਹੱਦ ਨ ਜੱਗ ਅੰਦਰ ਸਿਰੋਂ ਪਰੇ ਡੇਰੇ ਸਿਦਕਵਾਨ ਰਖਦੇ
ਤਨ, ਧਨ, ਪਰਵਾਰ ਕੁਰਬਾਨ ਕਰਕੇ ਦੁਖ ਸੁਖ ਦੀ ਨਹੀਂ ਪਛਾਨ ਰਖਦੇ
ਨ ਖਿਆਲ ਦਿਲ ਉਸਤਤਾਂਨਿੰਦਿਆ ਦਾ ਹਾਨਲਾਭ ਦਾ ਨਹੀ ਸਿਆਨ ਰਖਦੇ
ਮੁਰਦੇ ਹੋਇ ਮੁਰੀਦ ਕਰਤਾਰ ਸਿੰਘਾ ਗੁਰ ਗੋਰ ਸਮਾਨ ਦਾ ਧਿਆਨ ਰਖਦੇ

---

ਸਿੱਖੀ ਸਿਦਕ ਦਾ ਇਕ ਨਿਸ਼ਾਨਸੋਹਣਾ ਗੁਜ਼ਰੇ ਸਮੇਂ ਦੀ ਇੱਕ ਮਿਸਾਲ ਸੁਣ ਲੌ
ਸੈਂਇਆਂ ਸਿਦਕੀਆਂ ਦੇ ਵਿਚੋਂ ਇੱਕ ਦੀ ਜੀਗੱਲ ਜ਼ਰਾਕੁ ਨਾਲ ਖਯਾਲ ਸੁਣ ਲੌ
ਦਬਿਸਤਾਨ ਮੁਜ਼ਾਹਿਬ ਦੇਵਿਚ ਲਿਖੀਕੀਤਾ ਤ੍ਰਜਮਾ ਅਕਲ ਦੇ ਨਾਲ ਸੁਣ ਲੌ
()ਇੱਕਸਿੱਖ ਦਾ ਸਿਦਕ ਕਰਤਾਰ ਸਿੰਘਾ ਬੰਮੁਕਾਲਜੇ ਸਿੱਖੀ ਦੀਚਾਲ ਸੁਣ ਲੌ

---

ਇਕ ਦਿਨ ਸਤਿਗੁਰੂ ਜੀ ਸਣੇ ਸਿੱਖਾਂ ਲੰਘ ਰਹੇ ਸਨ ਇਕ ਬਾਜ਼ਾਰ ਵਿਚੋਂ
ਅੱਗੇ ਪਿੰਜਰਾ ਫੜੀ ਸਿਪਾਹੀ ਖਲਾ ਤੋਤਾ ਬੋਲ ਰਿਹਾ ਇਕ ਤਾਰ ਵਿਚੋਂ
ਗੱਲਾਂ ਮਿੱਠੀਆਂ ਮਿੱਠੀਆਂ ਕਰੇ ਤੋਤਾ ਰਸ ਆਂਵਦਾ ਓਹਦੀ ਗੁਫਤਾਰ ਵਿਚੋਂ
ਹੋਇ ਗੁਰੂ ਜੀ ਖੁਸ਼ ਕਰਤਾਰ ਸਿੰਘਾ ਗੱਲਾਂ ਸੁਣੀਆਂ ਠਹਿਰ, ਦੋ ਚਾਰ ਵਿਚੋਂ

---

ਚਲੇ ਗਏ ਸਤਿਗੁਰੂ ਜੀ ਮੌਜ ਅੰਦਰ ਇਕ ਸਿੱਖ ਮੁੜ ਪਾਸ ਸਿਪਾਹੀ ਜਾਂਦਾ
ਤੋਤਾ ਦਿਹ ਮੈਨੂੰ ਮੁੱਲ ਦੱਸ ਇਹਦਾ ਤੂੰ ਕੀ ਕਰਨਾ ਓਹਨੂੰ ਸਿਪਾਹੀ ਆਹੰਦਾ
ਲੱਗਾ ਬਹੁਤ ਪਿਆਰਾ ਇਹ ਗੁਰੂ ਜੀ ਨੂੰ ਓਹਨਾਂ ਵਾਸਤੇ ਖੜਾਂ,ਸਵਾਲ ਪਾਂਦਾ
ਉਹ ਸਿਪਾਹੀ ਬੇਲੱਜ ਕਰਤਾਰ ਸਿੰਘਾ ਅਗੇ ਸਿਖ ਦੇ ਸਖਤ ਸਵਾਲ ਡਾਹੰਦਾ

---

(:ਕਈਆਂ ਨੇ ਇਸ ਪ੍ਰੇਮੀ ਦਾ ਨਾਮ ਹਰਪਾਲ ਲਿਖਿਆ ਹੈ, ਪਰੰਤੂ ਸਭ ਤੋਂ ਪਹਿਲਾਂ ਇਹ ਪ੍ਰਸੰਗ ਲਿਖਣ ਵਾਲਾ ਮੋਹਿਸਨ ਫਾਨੀ ਕੋਈ ਖਾਸ ਨਾਮ ਨਹੀਂ ਲਿਖਦਾ, ਸਿਰਫ ਇਕ ਸਿੱਖ ਕਰਕੇ ਲਿਖਿਆ

ਏਸ ਤੋਤੇ ਦਾ ਮੁੱਲ ਹੈ ਬਹੁਤ ਭਾਰਾ ਤੈਨੂੰ ਦੇਵਣਾ ਖਰਾ ਮੁਹਾਲ ਹੋਵੇ
ਸਿਖ ਆਖਦਾ, ਮੰਗ ਜੋ ਮੰਗਦਾ ਤੂੰ ਮੈਂ ਦਿਆਂ, ਸਤਿਗੁਰੂ ਦਿਆਲ ਹੋਵੇ
ਓਸ ਆਖਯਾ ਬੇਟੀ ਲਿਆ ਦਿਹ ਤੂੰ ਤੋਤਾ ਲੈ, ਲੈ ਕੰਮ ਸੁਖਾਲ ਹੋਵੇ
ਸਿਖ ਆਖਦਾ ਠਹਿਰ ਕਰਤਾਰ ਸਿੰਘਾ ਬੜਾ ਸੁਣ ਉਹ ਖੁਸ਼ ਚੰਡਾਲ ਹੋਵੇ

ਏਥੇ ਠਹਿਰ ਮੈਂ ਆਵੰਦਾ ਬਹੁਤ ਜਲਦੀ ਖੁਸ਼ੀ ਨਾਲ ਭੱਜਾ ਘਰ ਜਾਵੰਦਾ ਓਹ
ਤੀਵੀਂ ਘਰ ਅਗੇ ਭਾਗਵ ਨ ਹੈਸੀ ਸਾਰੀ ਓਸ ਨੂੰ ਗਲ ਸੁਨਾਵੰਦਾ ਓਹ
ਤੋਤਾ ਗੁਰਾਂ ਦੇ ਵਾਸਤੇ ਮੁਲ ਲੈਣਾ ਹੈ ਸਿਪਾਹੀ ਬੇਟੀ ਲੈਣੀ ਚਾਹਵੰਦਾ ਓਹ
ਜੇ ਤੂੰ ਕਹੇਂ ਦੇ ਦਿਆਂ ਕਰਤਾਰ ਸਿੰਘਾ ਸੌਦਾ ਸਸਤਾ ਪਿਆ ਬਣਾਵੰਦਾ ਓਹ

ਅਜ ਕਲ ਵਰਗੀ ਤੀਵੀਂ ਹੋਵੰਦੀ ਜੇ ਦਾੜ੍ਹੀ ਪੁਟ ਕੇ ਹਥ ਫੜਾ ਦੇਂਦੀ
ਸੌ, ਸੌ ਫਕੜ ਮੂੰਹ ਤੋਂ ਬੋਲ ਕਰਕੇ ਐਸੇ ਖਸਮ ਨੂੰ ਝਾੜ ਬਹਾ ਦੇਂਦੀ
ਵਿਚੇ ਗੁਰੂ ਜੀ ਦੀ ਲੈਂਦੀ ਖਬਰ ਚੰਗੀ ਸੜੇ ਸੌਦੇ ਦੀ ਸੂਰਤ ਭੁਲਾ ਦੇਂਦੀ
ਧੰਨ ਦੇਵੀ ਸੀ ਓਹ ਕਰਤਾਰ ਸਿੰਘਾ ਹਥ ਜੋੜ ਅਗੋਂ ਇਉਂ ਸੁਣਾ ਦੇਂਦੀ

ਧੰਨ ਭਾਗ ਸਾਡੇ ਸਾਥੋਂ ਸਰੇ ਸੇਵਾ ਸਤਿਗੁਰਾਂ ਦੀ ਹੈ ਜਿੰਦ ਜਾਨ ਸਾਈਂ
ਸਤਿਗੁਰੂ ਜੀ ਜਿਸ ਤਰਾਂ ਖੁਸ਼ ਹੋਵਨ ਓਵੇਂ ਕਰੋ, ਕੀਹ ਸੋਚ ਸੁਚਾਨ ਸਾਈਂ
ਨਾਲ ਖੁਸ਼ੀ ਦੇ ਬੱਚੀ ਨੂੰ ਲੈ ਜਾਵੋ ਕਿਸੇ ਗਲ ਦਾ ਕਰੋ ਨ ਧਯਾਨ ਸਾਈਂ
ਔਖਾ ਸਿਖੀ ਦਾ ਰਾਹ ਕਰਤਾਰ ਸਿੰਘਾ. ਏਥੋਂ ਲੰਘਨਾ ਨਹੀਂ ਆਸਾਨ ਸਾਈਂ

ਸਿਖ ਲੈ ਕੇ ਪੁਤਰੀ ਨਾਲ ਟੁਰਿਆ ਛੇਤੀ ਛੇਤੀ ਓਹ ਕਦਮ ਉਠਾਵੰਦਾ ਜੀ
ਜਿਥੇ ਖੜਾ ਸਿਪਾਹੀ ਸੀ ਪਿੰਜਰਾ ਲੈ ਖੁਸ਼ੀ ਖੁਸ਼ੀ ਓਹਦੇ ਪਾਸ ਜਾਵੰਦਾ ਜੀ
ਕਹਿੰਦਾ "ਲੈ ਬੇਟੀ ਮੇਰੀ ਹਈ ਹਾਜ਼ਰ ਤੋਤਾ ਦਿਹ" ਪੈਰੀਂ ਹਥ ਲਾਵੰਦਾ ਜੀ
ਓਹ ਬੇਦਰਦ ਬੇਦੀਨ ਕਰਤਾਰ ਸਿੰਘਾ ਅਗੋਂ ਹੋਰ ਕੁਬਚਨ ਸੁਨਾਵੰਦਾਂ ਜੀ

ਓਸ ਵੇਖਿਆ ਸਿਖ ਹੈ ਬਹੁਤ ਭੋਲਾ ਜੋ ਕਹਾਂਗਾ ਜਾਇਗਾ ਮੰਨ ਜਲਦੀ
ਕਹਿੰਦਾਹੋਇਆ ਨਹੀਂ ਤੋਤੇ ਦਾ ਮੁਲਪੂਰਾ ਤੋਤਾ ਦਿਆਂ ਕਰ ਮੈਨੂੰ ਪ੍ਰਸੰਨ ਜਲਦੀ
ਇਹ ਤੋਤਾ ਬੇ ਕੀਮਤੀ ਦਿਆਂ ਤੈਨੂੰ ਜੇ ਤੂੰ ਲਿਆ ਦੇਵੇਂ ਨਾਲ ਰੰਨ ਜਲਦੀ

ਡਾਢੇ ਕਰੜੇ ਲਫਜ਼ ਕਰਤਾਰ ਸਿੰਘਾ ਅਗ ਲਾਉਣ ਵਾਲੇ ਮਨ ਤਨ ਜਲਦੀ

---

ਕੋਈ ਮਾੜੇ ਤੋਂ ਮਾੜਾ ਭੀ ਝਲਦਾ ਨ ਅਹੇ ਭਰੇ ਅਪਮਾਨ ਦੇ ਬਚਨ ਖੋਟੇ
ਯਾ ਤਾਂ ਵਢ ਕੇ ਧਰਦਾ ਸਿਰ ਓਹਦਾ ਠੰਢਾ ਦਿਲ ਕਰਦਾ ਮਾਰ ਮਾਰ ਸੋਟੇ
ਯਾਂ ਆਪ ਮਰਦਾ ਓਹਨੂੰ ਮਾਰ ਕਰਕੇ ਭੁਲ ਜਾਏ ਖਰੀਦਨੇ ਤੜੇ ਤੋਤੇ
ਨ ਉਹ ਭੜਕਿਆ ਸਿਖ ਕਰਤਾਰ ਸਿੰਘਾ ਠੰਢੇ ਦਿਲ ਸਭ ਸੁਣੇ ਕੁਬਚਨ ਓਤੇ

---

ਸਗੋਂ ਹਸ ਸਿਪਾਹੀ ਨੂੰ ਸਿਖ ਕਹਿੰਦਾ ਜੋ ਤੂੰ ਕਹੇਂ ਸੋ ਹੋਰ ਲਿਆ ਦਿਆਂ ਮੈਂ
ਸਤਿਗੁਰਾਂ ਦੀ ਨਜ਼ਰ ਮਨਜ਼ੂਰ ਤੋਤਾ ਦਿਹ ਝਬਦੇ ਓਹਨਾਂ ਨੂੰ ਜਾ ਦਿਆਂ ਮੈਂ
ਚਲ ਨਾਲ ਮੇਰੇ ਮੇਰੇ ਘਰ ਨੂੰ ਤੂੰ ਮਾਵਾਂ ਧੀਆਂ ਇਹ ਬਾਹੋਂ ਫੜਾਦਿਆਂ ਮੈਂ
ਚਲ ਦੇਰ ਨ ਕਰ ਕਰਤਾਰ ਸਿੰਘਾ ਜੋ ਕਰਾਂ ਇਕਰਾਰ ਨਿਭਾ ਦਿਆਂ ਮੈਂ

---

ਵੇਖ ਸਿਖ ਦੇ ਸਿਦਕ ਨੂੰ ਉਹ ਪਾਪੀ ਦਿਲੋਂ ਕੰਬਿਆ ਨ, ਸਗੋਂ ਬਹੁਤ ਹਸੇ
ਸਿਖ ਨਾਲ ਓਹਦੇ ਘਰ ਚਲਾ ਗਿਆ ਸਿਖ ਜਾਇਕੇ ਤੀਵੀਂ ਨੂੰ ਗਲ ਦਸੇ
ਉਠ ਸੁਣ ਕੇ ਹੱਸੀ ਤੇ ਫੇਰ ਰੋਈ ਕਹਿੰਦੀ ਪਤੀ ਜੀ ਦੁਖਾਂ ਦੇ ਵਿਚ ਫਸੇ
ਐਸਾ ਦੁਸ਼ਟ ਉਹਮਰਦ ਕਰਤਾਰਸਿੰਘਾ ਜੁਗਾਂ ਤਕ ਕਿਉਂ ਨ ਨਰਕਾਂਵਿਚ ਵਸੇ

---

ਕਹਿੰਦੀ 'ਜੋ ਕੁਝ ਹੈ ਸਭ ਗੁਰੂ ਦਾ ਹੈ' ਲੇਖੇ ਗੁਰਾਂ ਸਭੋ ਕੁਝ ਲਾਉ ਛੇਤੀ
ਮੇਰੇ ਸਿਰ ਦੇ ਹੋ ਪਾਤਸ਼ਾਹ ਤੁਸੀਂ ਮੈਂ ਕਰਾਂ ਮਨਜ਼ੂਰ ਫੁਰਮਾਉ ਛੇਤੀ
ਗੋੱਲੀ ਹੋਇਕੇ ਕਰਾਂਗੀ ਟਹਿਲ ਇਹਦੀ ਚਿੰਤਾ ਕਰੋ ਨ ਬਾਹੋਂ ਫੜਾਉ ਛੇਤੀ
ਗੁਰੂ ਰਖੇਗਾ ਲਾਜ ਕਰਤਾਰ ਸਿੰਘਾ ਤੁਸੀਂ ਆਪਣਾ ਸਿਦਕ ਨਿਬਾਹੁ ਛੇਤੀ

---

ਦੋਵੇਂ ਮਾਵਾਂਧੀਆਂਓਹਦੇ ਨਾਲ ਟੁਰੀਆਂ ਫਟੀ ਧਰਤਤੈਆਯਾ ਭੁਚਾਲ ਕਿਉਂ ਨ
ਕਿਉਂ ਨ ਸੂਰਜ ਸਾੜਿਆ ਤਪਓਹਨੂੰਗਰਕ ਹੋਗਿਆ ਪਾਪੀ ਚੰਡਾਲ ਕਿਉ ਨ
ਕਿਉਂ ਨ ਉਸਤੇ ਰੱਬਦਾ ਗਜ਼ਬ ਪਿਆ ਫਟ ਗਿਆਓਹਦਾਵਾਲਵਾਲਕਿਉਂ ਨ
ਕਿਵੇਂ ਪਹੁੰਚਿਆ ਘਰ ਕਰਤਾਰਸਿੰਘਾਮਰਗਿਆ ਉਹਸ਼ਰਮ ਦੇ ਨਾਲ ਕਿਉਂ ਨ

---

ਹਸਦੇ ਹਸਦੇ ਨੇ ਦਸਿਆ ਰੰਨ ਨੂੰ ਜਾ ਕਿੱਡਾ ਨਫੇਵੰਦਾ ਮੈਂ ਬਪਾਰ ਕੀਤਾ
ਤੋਤਾ ਵੇਚ ਕੇ ਤੀਵੀਆਂ ਦੋ ਲਈਆਂ ਅਗੇ ਓਸਦੇ ਸਭ ਇਜ਼ਹਾਰ ਕੀਤਾ

ਤੀਵੀਂ ਨੇਕ ਸੀ ਸੁਣਕੇ ਕੰਬਉਠੀ ਕਹਿੰਦੀ ਪਤੀ ਜੀ,ਗਜ਼ਬ ਇਹ ਭਾਰ ਕੀਤਾ
ਲਾਹਨਤ ਖੱਟਲਈਵਡੀ ਕਰਤਾਰਸਿੰਘਾਨਰਕਪੈਣ ਦਾ ਆਪੇਹੀ ਆਹਰ ਕੀਤਾ

---

ਕੀਤੀ ਸਿਖ ਨੇ ਭੀ ਹਦੋਂ ਵਧਕੇ ਇਹ ਅਤੇ ਤੂੰ ਭੀ ਬੇਹੱਦ ਬੁਰਿਆਈ ਕੀਤੀ
ਉਹ ਤਾਂ ਵਿਚ ਪ੍ਰੇਮ ਸੀ ਵਿਕ ਚੁਕਾ ਤੂੰ ਕੀਹ ਜ਼ਾਲਮਾਂ ਇਹ ਭਲਿਆਈ ਕੀਤੀ
ਓਸ ਤੀਵੀਂ ਤੇ ਧੀ ਫੜਾਇ ਦਿਤੀ ਤੂੰ ਲੈ ਟੁਰਿਓਂ ਕੀਹ ਦਾਨਾਈ ਕੀਤੀ
ਫਟਿਆ ਜਿਗਰ ਨ ਤੇਰਾ ਕਰਤਾਰ ਸਿੰਘਾ ਜਾਣ ਬੁਝਕੇ ਬਦ ਕਮਾਈ ਕੀਤੀ

---

ਵੇਖ, ਸੋਚ ਕੇ ਜਿਸ ਦੇ ਸਿਖ ਨੇ ਇਹ ਏਡੀ ਕਰੜੀ ਸਿਰ ਤੇ ਝਾਲ ਝੱਲੀ
ਜਿਨੂੰ ਵੇਖ ਕੇ ਘੇਰ ਅਸਮਾਨ ਪੈ ਗਈ ਲਰਜ਼ਾ ਖਾ ਸਾਰੀ ਵੇਖ ਧਰਤ ਹੱਲੀ
ਜਦੋਂ ਓਸਨੇ ਸੁਣੀ ਇਹ ਗਲ ਸਾਰੀ ਤੈਨੂੰ ਛੱਡ ਦਿਹਗਾ ? ਫਸੂ ਜਾਨ ਕੱਲੀ
ਰੱਖੂ ਓਸ ਤੋਂ ਕੌਣ ਕਰਤਾਰ ਸਿੰਘਾ ਜਦੋਂ ਓਸਦੇ ਗਜ਼ਬ ਦੀ ਤੇਗ ਚੱਲੀ

---

ਅਜੇ ਵੇਲਾ ਈ ਲੈ ਸੰਭਾਲ ਜਲਦੀ ਇਹਨਾਂ ਦੋਹਾਂ ਨੂੰ ਨਾਲ ਲੈ ਜਾਹ ਛੇਤੀ
ਦੌੜ ਸਤਿਗੁਰਾਂ ਦੀ ਸ਼ਰਨ ਜਾ ਪੌ ਤੂੰ ਲੈ, ਕੀਤਾ ਗੁਨਾਹ ਬਖਸ਼ਾ ਛੇਤੀ
ਓਹਨੂੰ ਮਾਂ, ਤੇ ਸਮਝ ਲੈ ਭੈਣ ਇਹਨੂੰ ਇਹਨਾਂ ਅਗੇ ਹੀ ਵਾਸਤਾ ਪਾ ਛੇਤੀ
ਅਗ ਦੋਜ਼ਖਾਂ ਵਿਚੋਂ ਕਰਤਾਰ ਸਿੰਘਾ ਤੈਨੂੰ ਪੈਂਦੇ ਨੂੰ ਲੈਣ ਬਚਾ ਛੇਤੀ

---

ਨਹੀਂ ਤਾਂ ਯਾਦ ਰਖੀਂ ਗਜ਼ਬ ਗੁਰੂ ਦੇ ਤੋਂ ਤੈਨੂੰ ਕੋਈ ਨ ਆਂਣ ਬਚਾ ਸਕੇ
ਦੇਵੀ, ਦੇਵਤੇ, ਪੀਰ, ਅਵਤਾਰ ਸਾਰੇ ਕੋਈ ਨ ਅਗੇ ਹੋ ਪੈਰ ਠਹਿਰਾ ਸਕੇ
ਬੇੜਾ ਪਾਪ ਸਮੁੰਦਰ ਦੇ ਵਿਚ ਡੁਬੂ ਬੰਨੇ ਕੋਈ ਨ ਫੜ ਕੇ ਲਾ ਸਕੇ
ਏਥੇ ਹੋਇ ਮੂੰਹ ਕਾਲਾ, ਕਰਤਾਰ ਸਿੰਘਾ ਅਗੇ ਜਮਾਂ ਤੋਂ ਕੌਣ ਛੁਡਾ ਸਕੇ

---

ਗੱਲਾਂ ਸੁਣਕੇ ਤੀਵੀਂ ਤੋਂ ਕੰਬ ਗਿਆ ਕੜ ਪਾਟਿਆ ਓਸ ਦੇ ਦਿਲ ਦਾ ਜੀ
ਪਾਪ ਸਾਮ੍ਹਣੇ ਧਰ ਕੇ ਰੂਪ ਆ ਗਏ ਅੱਖਾਂ ਖੁਲੀਆਂ ਕਾਲਜਾ ਹਿਲਦਾ ਜੀ
ਪਸਚਾਤਾਪ ਕਰਕੇ ਜ਼ਾਰਜ਼ਾਰ ਰੁੰਨਾ ਜਾਵੇ ਗਰਕ, ਪਰ ਥਾਉਂ ਨ ਮਿਲਦਾ ਜੀ
ਟੁੱਟਾ ਦਿਲ ਦਾ ਸਬਰ ਕਰਤਾਰਸਿੰਘਾ ਬੇੜਾ ਫਿਕਰ ਨਦੀ ਵਿਚ ਠਿਲ੍ਹਦਾ ਜੀ

---

ਓਸੇ ਵਕਤ ਲੈਕੇ ਪਰਵਾਰ ਸਾਰਾ ਓਹਨਾਂ ਦੋਹਾਂ ਦੇ ਤਈਂ ਭੀ ਨਾਲ ਲਈਂਦਾ

ਬੈਠੇ ਸਤਿਗੁਰੂ ਵਿਚ ਦੀਵਾਨ ਅਗੇ ਤ੍ਰਾਹਿ ਤ੍ਰਾਹਿ ਕਰਕੇ ਸਰਨੀ ਜਾਇ ਪਈਂਦਾ
ਬਖਸ਼ੋ ਆਪ ਮੈਂ ਬੜਾ ਗੁਨਾਹ ਕੀਤਾ ਸਤਿਗੁਰਾਂ ਅਗੇ ਫੋਲ ਸਭ ਕਹੀਂਦਾ
ਗੁਰ ਚੁਪਕਰ ਰਹੇ ਕਰਤਾਰ ਸਿੰਘਾ ਓਹਦੇ ਕਿਬਰ ਦਾ ਕਿੰਗਰਾ ਜਾਇ ਢਹੀਂਦਾ

---

ਏਧਰ ਇਹ ਗੁਜਰੀ ਸਿਖ ਪਿੰਜਰਾ ਲੈ ਵਲ ਬਾਗ ਦੇ ਕਦਮ ਉਠਾਵੰਦਾ ਏ
ਓਦੋਂ ਬਾਗ ਨੂੰ ਗੁਰੂ ਜੀ ਜਾ ਰਹਿ ਸਨ ਤੋਤਾ ਲੈ ਖੁਸ਼ੀ ਨਾਲ ਧਾਵੰਦਾ ਏ
ਅੱਗੇ ਗੁਰੂ ਜੀ ਨਜ਼ਰ ਨ ਕਿਤੇ ਆਏ ਪਾਸ ਨਾਲੀ ਦੇ ਜਾਇ ਪੁਛਾਵੰਦਾ ਏ
ਗਏ ਵਾਟਿਓਂ ਪਰਤ ਕਰਤਾਰ ਸਿੰਘਾ ਏਥੇ ਪਹੁੰਚੇ ਨਹੀਂ ਮਾਲੀ ਸੁਨਾਵੰਦਾ ਏ

---

ਸਿਖ ਲੈ ਤੋਤਾ ਫੇਰ ਪਿਛਾਂ ਭੱਜਾ ਬੈਠੇ ਸਤਿਗੁਰੂ ਵਿਚ ਦੀਵਾਨ ਅਗੇ
ਆਣ ਪਿੰਜਰਾ ਕਦਮਾਂ ਵਿਚ ਧਰਿਆ ਹਥ ਜੋੜ ਖੜਾ ਨਿਰਮਾਨ ਅਗੇ
ਅੱਖਾਂ ਖੁਲ੍ਹੀਆ ਕੰਬ ਸਰੀਰ ਗਿਆ ਸਿਖ ਸਾਹਮਣੇ ਖੜਾ ਪਛਾਨ ਅਗੇ
ਉਤਰ ਤਖਤੋਂ ਆਇ ਕਰਤਾਰ ਸਿੰਘਾ ਅੱਖੀਂ ਨੀਰ ਤੇ ਕਦਮ ਵਧਾਨ ਅਗੇ

ਵਾਕ ਕਵੀ

ਤੇਰੀ ਧੰਨ ਸਿਖੀ, ਤੇਰੀ ਧੰਨ ਸਿਖੀ, ਤੇਰੀ ਧੰਨ ਸਿਖੀ, ਤਿੰਨ ਵਾਰ ਗੁਰ ਜੀ
ਮੂੰਹੋਂ ਆਖ ਕੇ ਸਿਖ ਨੂੰ ਗਲੇ ਲਾਉਂਦੇ ਰੁੰਨੇ ਅੱਖੀਆਂ ਤੋਂ ਜ਼ਾਰੋਜ਼ਾਰ ਗੁਰ ਜੀ
ਤੂੰ ਧੰਨ, ਪਰਿਵਾਰ ਭੀ ਧੰਨ ਤੇਰਾ, ਮਾਂ ਧੀ ਦਾ ਕਰਨ ਸਤਿਕਾਰ ਗੁਰ ਜੀ
ਕਰ ਹਦ ਦਿਖਾਈ ਕਰਤਾਰ ਸਿੰਘਾ ਕਰਨ ਉਪਮਾ ਵਿਚ ਦਰਬਾਰ ਗੁਰ ਜੀ

ਵਾਕ ਕਵੀ

ਪਰਚਾਪਿਆ ਸੀ ਸਿਖ ਨੂੰ ਬਹੁਤ ਔਖਾ ਪਰ ਹੋਗਿਆ ਪਾਸਇਮਤਿਹਾਨ ਵਿਚੋਂ
ਹਥ ਦੇਇ ਕੇ ਰਖਯਾ ਗੁਰੂ ਪੂਰੇ ਬੇੜਾ ਪਾਰ ਹੋ ਗਿਆ ਤੂਫਾਨ ਵਿਚੋਂ
ਝਲੇ, ਬੁਰੇ ਸਿਪਾਹੀ ਦੇ ਤੀਰ ਤਿਖੇ ਕੀਤੀ ਸੀ ਨ ਸਿਖ, ਜਬਾਨ ਵਿਚੋਂ
ਇਹੋ ਜਿਹਾ ਨਮੂਨਾ ਕਰਤਾਰ ਸਿੰਘਾ ਮਿਲੇ ਢੂੰਡਿਆਂ ਨਹੀਂ ਜਹਾਨ ਵਿਚੋਂ

ਸਿਪਾਹੀ ਨੂੰ ਬਖਸ਼ਣਾ

ਓਧਰ ਫੱਟ ਸਿਪਾਹੀ ਦੇ ਜਿਗਰ ਲਗੇ ਝਟ ਦੌੜਕੇ ਸਿਖ ਦੇ ਚਰਨ ਫੜਦਾ
ਮੈਨੂੰ ਬਖਸ਼ ਲੈ ਰਬ ਸਵਾਰਿਆ ਤੂੰ ਮੇਰਾ ਜਿਗਰ ਪੈ ਅਗ ਦੇ ਵਿਚ ਸੜਦਾ
ਬਖਸ਼ੋ ਏਸ ਨੂੰ ਆਪਣੇ ਕਦਮ ਲਾ ਕੇ ਸਿਖ ਗੁਰਾਂ ਅਗੇ ਝੁਕ ਅਰਜ ਕਰਦਾ
ਉਹ ਭੀ ਸਿਖ ਹੋ ਗਿਆ ਕਰਤਾਰਸਿੰਘਾ ਪਿਛੇ ਸਿਖ ਦੇ ਭਵਜਲੋਂ ਅੰਤ ਤਰਦਾ

ਧੀਰ ਮਲ ਦੀ ਬਾਦਸ਼ਾਹ ਵਲ ਚਿਠੀ

ਧੀਰਮਲ ਖੋਟਾ ਪਾਪੀ ਬਹੁਤ ਭਾਰਾ ਦਿਲ ਵਿਚ ਰਖੇ ਖੋਟ ਧਾਰ ਕੇ ਜੀ
ਕੀਰਤਪੁਰੇ ਨ ਗੁਰਾਂ ਦੇ ਨਾਲ ਗਿਆ ਕੋਈ ਘਾਤ ਦੀ ਬਾਤ ਵਿਚਾਰ ਕੇ ਜੀ
ਚਿਠੀ *ਲਿਖੀਓ ਸੂ ਬਾਦਸ਼ਾਹ ਵਲੇ ਚੰਗੀ ਤਰਾਂ ਬਣਾ ਸਵਾਰ ਕੇ ਜੀ
ਬਾਦਸ਼ਾਹ ਦੀ ਸਿਫਤ ਤੇ ਨਿੰਦ ਗੁਰਦੀ ਏਧਰਓਧਰਦੀਆਂ ਗੱਪਾਂ ਮਾਰ ਕੇ ਜੀ
ਦੱਸੀ ਜ਼ਾਹਰ ਕਰ ਆਪਣੀ ਖੈਰ ਖਾਹੀ ਗੁਰ ਗੱਦੀ ਦੀ ਸ਼ਰਮ ਵਿਸਾਰ ਕੇ ਜੀ
ਚਿਠੀ ਗਈ ਲਾਹੌਰ ਕਰਤਾਰ ਸਿੰਘਾ ਖਾਂ ਵਜੀਰ ਸੁਨਾਈ ਉਚਾਰ ਕੇ ਜੀ

ਵਜ਼ੀਰ ਖਾਂ ਨੇ ਬਾਦਸ਼ਾਹ ਨੂੰ ਸਮਝਾਣਾ

ਚਿਠੀ ਪੜ੍ਹ ਵਜ਼ੀਰ ਖਾਂ ਭੇਦ ਪਾਇਆਕਹਿੰਦਾ ਸੁਣੀਏਂ ਦਿਲਠਹਿਰਾਇ ਸ਼ਾਹਾ
ਗੁਰੂ ਹਰਿਗੋਬਿੰਦ ਦੇ ਪੋਤਰੇ ਨੇ ਚਿਠੀ ਲਿਖੀ ਫਰੇਬ ਬਨਾਇ ਸ਼ਾਹਾ
ਸਤਿਗੁਰੂ ਦੀ ਨਿੰਦਿਆ ਬਹੁਤ ਕੀਤੀ ਅਤੇ ਆਪ ਦੀ ਸਿਫਤ ਸੁਨਾਇ ਸ਼ਾਹਾ
ਜ਼ਾਹਿਰ ਕੀਤੀ ਸੂ ਆਪਣੀ ਖੈਰਖਾਹੀ ਪਿਉ ਦਾਦੇ ਨੂੰ ਬੁਰਾ ਲਿਖਾਇ ਸ਼ਾਹਾ
ਸੋਚ ਕਰੋ ਹਜ਼ੂਰ, ਜੋ ਵਡਿਆਂ ਦਾ ਬੇਈਮਾਨ ਹੋ ਬੁਰਾ ਤਕਾਇ ਸ਼ਾਹਾ
ਵੈਰੀ ਆਪਣੇ ਹੀ ਖਾਨਦਾਨ ਦਾ ਜੋ ਕਦੋਂ ਦੂਸਰੇ ਦਾ ਖੈਰਖਾਹਿ ਸ਼ਾਹਾ
ਚਾਹੁੰਦਾ ਹੋਇਗਾ ਆਪ ਨੂੰ ਦੇਇ ਧੋਖਾ ਲਵੇ ਨਵੀਂ ਜਾਗੀਰ ਕੋਈ ਪਾਇ ਸ਼ਾਹਾ
ਐਸੇ ਕੁਲ ਘਾਤੀ ਬੇਈਮਾਨ ਤਾਈਂ ਦਾਨਾ ਕੋਈ ਨ ਮੂੰਹ ਲਗਾਇ ਸ਼ਾਹਾ
ਇਹੋ ਜਿਹਾਂ ਸ਼ਰਾਰਤੀ ਬੰਦਿਆਂ ਨੇ ਵੈਰ ਗੁਰਾਂ ਦੇ ਨਾਲ ਪਵਾਇ ਸ਼ਾਹਾ
ਚਹੁੰ ਪੀੜੀਆਂ ਦੀ ਬਣੀ ਚਲੀ ਆਈ ਦਿਤੀ ਬਣੀ ਪ੍ਰੀਤ ਗਵਾਇ ਸ਼ਾਹਾ
ਚੁਗਲਬਾਜ਼ਾਂ ਦਾ ਦਸੋ ਕੀਹ ਵਿਗੜਿਆ ਏ?ਲਾਂਭੇ ਹੋ ਗਏਅਗ ਧੁਖਾਇ ਸ਼ਾਹਾ
ਆਖੇ ਲਗ ਕੇ ਉਨ੍ਹਾਂ ਦੇ ਚਾਰ ਵਾਰੀ ਸਤਿਗੁਰਾਂ ਤੇ ਫੌਜ ਚੜ੍ਹਾਇ ਸ਼ਾਹਾ
ਐਵੇਂ ਲਖਾਂ ਰੁਪਯੇ ਬਰਬਾਦ ਹੋ ਗਏ ਮਾਰੇ ਗਏ ਕਈ ਉਮਰਾਇ ਸ਼ਾਹਾ
ਰਈਯਤ ਆਪ ਦੀ ਹੀ ਮਰੀ ਦੂੰਹੀਂ ਪਾਸੀਂ ਹਾਸੋਹੀਣੀਹੋਈ ਜਗਸਬਾਇ ਸ਼ਾਹਾ
ਸਤਿਗੁਰੂ ਫਕੀਰ, ਕੀਹ ਗਿਆ ਓਹਦਾ ਮੌਜ ਵੇਖ ਲਈ ਜੰਗ ਮਚਾਇ ਸ਼ਾਹਾ
ਕਿਹੜਾ ਮੁਲਕ ਤੇ ਕਿਲ੍ਹੇ ਸਨ ਪਾਸ ਓਹਦੇ ਛਡ,ਬੈਠਾ ਪਹਾੜ ਤੇ ਜਾਇ ਸ਼ਾਹਾ
ਇਹ ਭੀ ਭਲਾ ਹੋਇਆ ਚੜ੍ਹੇ ਆਪ ਨ ਸੀ ਗੁਸਾ ਰੱਬ ਸਬਬੋਂ ਹੀ ਖਾਇ ਸ਼ਾਹਾ

---

*ਧੀਰ ਮਲ ਜੇ ਛੋਟੀ ਉਮਰ ਦਾ ਸੀ ਤਾਂ ਮਲੂਮ ਹੁੰਦਾ ਹੈ ਕਿ ਸੀਹੇ ਵਰਗਾ ਕੋਈ ਖੋਟਾ ਮਸੰਦ ਓਸ ਤੋਂ ਇਹ ਕਾਰਾਂ ਕਰਵਾ ਰਿਹਾ ਸੀ । (ਕਰਤਾ)

ਆਪ ਵਿਚ ਮੈਦਾਨ ਦੇ ਚਲੇ ਜਾਂਦੇ ਗੁਰੂ ਆਪਣੀ ਆਈ ਤੇ ਆਇ ਸ਼ਾਹਾ
ਕਰਾਮਾਤ ਦਿਖਾਲ ਕੇ ਜੰਗ ਅੰਦਰ ਬਾਜ਼ੀ ਦੇਵੰਦਾ ਜੇ ਉਲਟਾਇ ਸ਼ਾਹਾ
ਦਸੋ ਫੇਰ ਕੀਹ ਸ਼ਾਹੀ ਦਾ ਸ਼ਾਨ ਰਹਿੰਦਾ ਬੈਠ ਜਾਵੰਦੇ ਪਤ ਲੁਹਾਇ ਸ਼ਾਹਾ
ਤੁਸਾਂ ਜਾਣਕੇ ਆਪ ਬਣਾਇਆ ਵੈਰੀ ਗੁਰੂ ਘਰ ਨ ਵੈਰ ਰਖਾਇ ਸ਼ਾਹਾ
ਵੇਖੋ ਚਾਰ ਵਾਰੀ ਹਾਰੀ ਫੌਜ ਸ਼ਾਹੀ ਬੈਠਾ ਦੇਸ ਕੋਈ ਗੁਰੂ ਦਬਾਇ ਸ਼ਾਹਾ
ਗੁਰੂ ਨਾਨਕ ਦਾ ਘਰ ਮੁੱਢ ਤੋਂ ਹੀ ਬੇ-ਐਬ ਤੇ ਬੇ-ਪਰਵਾਹਿ ਸ਼ਾਹਾ
ਦੇਖੋ ਬਾਬਰ ਨੂੰ ਪਹਿਲੇ ਗੁਰੂ ਨਾਨਕ ਇਹ ਹਿੰਦ ਦਾ ਤਖਤ ਦਵਾਇ ਸ਼ਾਹਾ
ਜਦੋਂ ਫੇਰ ਹਮਾਈਯੂੰ ਸ਼ੇਰ ਸ਼ਾਹ ਤੋਂ ਬੈਠਾ ਦਿਲੀ ਦਾ ਤਖਤ ਖੁਹਾਇ ਸ਼ਾਹਾ
ਗੁਰੂ ਅੰਗਦ ਨੇ ਕੀਤੀ ਮਿਹਰ ਮੁੜ ਕੇ ਸੱਤ ਪੀੜ੍ਹੀਆਂ ਰਾਜ ਭੁਗਾਇ ਸ਼ਾਹਾ
ਫੇਰ ਅਕਬਰ ਜਦੋਂ ਚਿਤੌੜ ਉੱਤੇ *ਬਾਰਾਂ ਬਰਸ ਥੱਕਾ ਜ਼ੋਰ ਲਾਹਿ ਸ਼ਾਹਾ
ਤੀਜੇ ਗੁਰੂ ਦੇ ਓਸਨੇ ਕਦਮ ਪਕੜੇ ਫਤ੍ਹੇ ਹੋਇਆ ਚਿਤੌੜ ਚਿਤਾਇ ਸ਼ਾਹਾ
ਫੇਰ ਆਪ ਦੇ ਬਾਪ ਨੇ ਮੇਲ ਰਖ ਕੇ ਨਾਲ ਸੁਖ ਦੇ ਦਿਨ ਲੰਘਾਇ ਸ਼ਾਹਾ
ਗੁਰੂ ਹਰਿਗੋਬਿੰਦ ਦੇ ਪਿਤਾ ਤਾਈਂ ਚੰਦੂ ਮਾਰਿਆ ਕਸ਼ਟ ਪੁਚਾਇ ਸ਼ਾਹਾ
ਸ਼ਾਹਿਨਸ਼ਾਹ ਜਹਾਂਗੀਰ ਨੇ ਭੇਦ ਪਾਕੇ ਦਿਤਾ ਚੰਦੂ ਨੂੰ ਤੁਰਤ ਪਕੜਾਇ ਸ਼ਾਹਾ
ਗੁਰੂ ਹਰਿਗੋਬਿੰਦ ਦੇ ਨਾਲ ਚੰਗਾ ਮੇਲ ਰਖਯਾ ਅੰਤ ਨਿਬਾਹਿ ਸ਼ਾਹਾ
ਆਖੇ ਲਗ ਗਏ ਆਪ ਚੁਗਲ ਬਾਜ਼ਾਂ ਲਿਆ ਮੁਫਤ ਹੀ ਵੈਰ ਵਧਾਇ ਸ਼ਾਹਾ
ਕੀਹ ਬਾਜ਼ ਇਕ ਖੰਭਾਂ ਦੀ ਮੁਠ ਹੈਸੀ ਘੋੜੇ ਦੇ ਕੀਹ ਮੁਲ ਗਿਣਾਇ ਸ਼ਾਹਾ
ਮਰ ਗਏ ਹਜ਼ਾਰਾਂ ਹੀ ਲੋਕ ਫੌਜੀ ਬੜੇ ਬੜੇ ਸੂਬੇ ਖਿਹ ਰੁਲਾਇ ਸ਼ਾਹਾ
ਕੀਹ ਖਟਿਆ ਅੰਤ ਕਰਤਾਰ ਸਿੰਘਾ ਮੁਫਤ ਵਿਚ ਲਈ ਖੁੰਬ ਠਪਾਇ ਸ਼ਾਹਾ

ਵਾਕ ਕਵੀ

ਕੀਤਾ ਦਾਨੇ ਵਜੀਰ ਤਕਰੀਰ ਮੋਹਣੀ ਬਾਦਸ਼ਾਹ ਬਹੁਤਾ ਪਛਤਾਇਆ ਜੀ
ਅਗੋਂ ਛੱਡ ਦਿਤਾ ਵੈਰ ਗੁਰੂ ਘਰ ਦਾ ਕਰ ਸਿਜਦਾ ਸਿਰ ਝੁਕਾਇਆ ਜੀ
ਧੀਰ ਮਲ ਦੀ ਚਿਠੀ ਨੂੰ ਪਾੜ ਕਰਕੇ ਰੱਦੀ ਟੋਕਰੀ ਵਿਚ ਸੁਟਾਇਆ ਜੀ
ਝੇੜਾ ਅਕਲ ਦੇ ਨਾਲ ਕਰਤਾਰ ਸਿੰਘਾ ਅਗੋਂ ਲਈ ਵਜੀਰ ਮੁਕਾਇਆ ਜੀ

ਵਜੀਰ ਖਾਂ

ਜਾਮਾ ਏਸ ਵਜੀਰ ਦਾ ਮੋਮਨਾ ਦਾ ਸਿਖੀ ਸਿਦਕ ਪ੍ਰੇਮ ਨਿਬਾਹੁੰਦਾ ਰਿਹਾ

*ਲੋਕਾਂ ਦੀ ਕਹਾਵਤ ਮੂਜਬ।

ਇਹ ਦਾਰੋਗਾ()ਹਟਾਇਆਸੀਗੁਰੂ ਪੰਜਵੇਂ ਓਸ ਗਲ ਦੀ ਯਾਦਵਧਾਂਦਾ ਰਿਹਾ
ਜਿਥੋਂ ਤਕ ਰਿਹਾ ਵਸ ਲਗਦਾ ਜੀ ਗੁਰੂ ਘਰ ਦਾ ਭਲਾ ਤਕਾਂਦਾ ਰਿਹਾ
ਬਾਦਸ਼ਾਹੀ ਦਰਬਾਰ ਦੇ ਵਿਚ ਸਦਾ ਗੁਰ ਦੋਖੀਆਂ ਤਈਂ ਦਬਾਂਦਾ ਰਿਹਾ
ਘਟਾ ਕਹਿਰਦੀਆਂ ਕਈ ਵਾਰ ਚੜ੍ਹੀਆਂਛੱਡ ਅਕਲ ਦੀ ਹਵਾ ਉਡਾਂਦਾ ਰਿਹਾ
ਬਾਦਸ਼ਾਹ ਦੇ ਤਈਂ ਕਰਤਾਰ ਸਿੰਘਾ "ਗੁਰੂ ਘਰ ਨਿਰਵੈਰ" ਜਤਾਂਦਾ ਰਿਹਾ

ਵਾਕ ਕਵੀ

ਬਾਦਸ਼ਾਹ ਵਿਰੋਧ ਨੂੰ ਛਡ ਬੈਠਾ ਖਾਂ ਵਜੀਰ ਨੇ ਇਹ ਭਲਿਆਈ ਕੀਤੀ
ਸ਼ਮਾ ਵਿਚ ਅਨੰਦ ਦੇ ਬੀਤ ਰਿਹਾ ਸ਼ਾਹੀ ਫੌਜ ਨੇ ਫੇਰ ਚੜ੍ਹਾਈ ਕੀਤੀ
ਆਉਣ ਲਗੀਆਂ ਸੰਗਤਾਂ ਦੇਸ ਵਿਚੋਂ ਰੌਣਕ ਅਗੇ ਤੋਂ ਦੂਣ ਸਵਾਈ ਕੀਤੀ
ਮੇਲੇ ਓਵੇਂ ਹੀ ਲਗਣੇ ਸ਼ੁਰੂ ਹੋਏ ਕਿਸੇ ਕਦੇ ਨ ਰੋਕ ਰੁਕਾਈ ਕੀਤੀ
ਦਬਾ ਦਬ ਪ੍ਰਤਾਪ ਬੇਅੰਤ ਵਧਿਆ ਕਰਤਾਰ ਨੇ ਵੇਲ ਵਧਾਈ ਕੀਤੀ
ਗੁਰੂ ਹਰਿਗੋਬਿੰਦ ਕਰਤਾਰ ਸਿੰਘਾ ਮਾਰ੍ਹ ਜਾਲਮਾਂ, ਖ਼ੂਬ ਤਬਾਹੀ ਕੀਤੀ

# ਰੋਪੜ ਦੀ ਲੜਾਈ

ੋਪੜ ਵਿਚ ਪਠਾਨਾ ਦਾ ਜ਼ੋਰ ਬਹੁਤਾ ਜਿਨੂੰ ਚਾਹੁਣ, ਓਹ ਲੁਟ ਲੁਟਾ ਲੈਂਦੇ
ਇਰਦ ਗਿਰਦ ਦੇ ਰਾਜਿਆਂ ਰਾਣਿਆਂ ਨੂੰ ਜਦੋਂ ਚਾਹੁੰਦੇ ਕੁਟ-ਕੁਟਾ ਲੈਂਦੇ
ਨਾਲਾ ਗੜ੍ਹੀਏ ਰਾਜੇ ਦੇ ਪਰਗਣੇ ਕਈ ਜੋਰ ਪਾਇ ਪਠਾਨ ਦਬਾ ਲੈਂਦੇ
ਉਹ ਸਤਿਗੁਰੂ ਦੀ ਸ਼ਰਨ ਆਇ ਪਿਆ ਪਖ ਓਸ ਦਾ ਗੁਰੂ ਜੀ ਆ ਲੈਂਦੇ
ਬਿਧੀ ਚੰਦ ਅਤੇ ਊਮਰ ਸ਼ਾਹ ਤਾਈਂ ਸਤਿਗੁਰੂ ਜੀ ਪਾਸ ਬੁਲਾ ਲੈਂਦੇ
ਰੋ ਰਾਜੇ ਦੀ ਮਦਦ ਕਰਤਾਰ ਸਿੰਘਾ ਓਸੇ ਵੇਲੇ ਇਹ ਤਿਆਰਾ ਵਜਾ ਲੈਂਦੇ

---

*ਵਜ਼ੀਰ ਖਾਂ ਨੂੰ ਜਲਧਰ ਦੀ ਬੀਮਾਰੀ ਹੋ ਗਈ ਭਾਵ ਇਸਦੀਆਂ ਆਂਦਰਾਂ ਵਿਚ ਕੁਦਰਤਨ ਣੀ ਭਰਕੇ ਪੇਟ ਫੁਲ ਗਿਆ ਸੀ ਬੜੇ ਬੜੇ ਸ਼ਾਹੀ ਹਕੀਮ, ਤਬੀਬ ਤੇ ਸਿਆਣੇ ਜੋਰ੍ਹ ਲਗਾ ਥਕੇ ਈ ਆਰਾਮ ਨ ਆਯਾ, ਹਾਰਕੇ ਵਜ਼ੀਰ ਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਹਜ਼ੂਰੀ ਖੇ ਹਾਜ਼ਰ ਹੋ ਕੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ, ਮੇਰੀ ਬੰਦ ਖਲਾਸੀ ਰਵਾਉ। ਮਿਹਰਬਾਨ ਗੁਰੂ ਜੀ ਨੇ ਬਾਬੇ ਬੁਢੇ ਵਲ ਇਸ਼ਾਰਾ ਕਰਕੇ ਕਿਹਾ ਕਿ ਓਹ ਆਪ ਦਾ ਇਲਾਜ ਰਨਗੇ। ਵਜ਼ੀਰ ਖਾਂ ਬਾਬੇ ਜੀ ਪਾਸ ਹਾਜ਼ਰ ਹੋਇਆ ਦੇਵਨੇਤ ਨਾਲ ਓਸ ਵੇਲੇ ਬਾਬਾ ਜੀ ਦੂਖਭਜਨੀ ਹਿਬ ਦੀ ਕਾਰ ਸੇਵਾ ਕਰ ਰਹੇ ਸਨ, ਵਜ਼ੀਰ ਖਾਂ ਨੂੰ ਅਤਿ ਦੁਖੀ ਲੰਮਾ ਪਿਆ ਵੇਖਕੇ ਬਾਬੇ ਜੀ ਨੇ ਗਾਰੇ ਦੀ ਭਰੀ ਟੋਕਰੀ ਵਜ਼ੀਰ ਖਾਂ ਦੇ ਪੇਟ ਤੇ ਮਾਰੀ, ਜਿਸ ਨਾਲ ਉਸ ਦੀਆਂ ਆਂਦਰਾਂ ਦਾ ਸਾਰਾ ਣੀ ਬਾਹਰ ਨਿਕਲ ਗਿਆ ਤੇ ਵਜ਼ੀਰ ਖਾਂ ਨੂੰ ਹੋਸ਼ ਆ ਗਈ, ਉਸ ਦਿਨ ਤੋਂ ਵਜ਼ੀਰ ਖਾਂ ਗੁਰੂ ਘਰ ਪੱਕਾ ਸਿਖ ਤੇ ਦਿਲੀ ਖ਼ੈਰਖਾਹ ਬਣ ਗਿਆ।

ਪੰਜ ਛੇ ਸੌ ਨਾਲ ਅਸਵਾਰ ਲੈ ਕੇ ਬਿਧੀ ਚੰਦ ਹੋਰਾਂ ਜ਼ੋਰ ਪਾਇ ਜਾ ਕੇ
ਪਿੰਡ ਲਏ ਪਠਾਨਾਂ ਨੇ ਦੱਬ ਜਿਹੜੇ ਨਾਲ ਜ਼ੋਰ ਦੇ ਰਾਜੇ ਛੁਡਾਇ ਜਾ ਕੇ
ਹੋਰ ਪਰਗਣੇ ਓਹਨਾਂ ਦੇ ਦੱਬ ਲਏ ਕਾਰ ਦਾਰ ਪਠਾਨਾਂ ਦਿਖਾਇ ਜਾ ਕੇ
ਬਿਧੀ ਚੰਦ ਹੋਰੀਂ ਜਦੋਂ ਚਲੇ ਆਏ ਜ਼ੋਰ ਫੇਰ ਪਠਾਨਾਂ ਦਿਖਾਇ ਜਾ ਕੇ
ਮਾਛੀਵਾੜੇ ਤੇ ਕਿੜ੍ਹੀ, ਬਹਿਲੋਲ ਪੁਰੀਏ ਨਾਲ ਕੋਟਲੇ ਵਾਲੇ ਰਲਾਇ ਜਾ ਕੇ
ਫੇਰ ਰਾਜੇ ਦੇ ਪਰਗਣੇ ਦੱਬ ਲਏ ਠਾਣੇ ਆਪਣੇ ਮੜ ਬੈਠਾਇ ਜਾ ਕੇ
ਇਰਦ ਗਿਰਦ ਖਰੂਦ ਮਚਾਇਓ ਨੇ ਮਾਰ ਹਿੰਦੂ ਅਨੇਕ ਖਪਾਇ ਜਾ ਕੇ
ਆ ਪਹਾੜੀਆਂ ਰਲ ਕਰਤਾਰ ਸਿੰਘਾ ਸਤਿਗੁਰੂ ਨੂੰ ਦੁਖ ਸੁਨਾਇ ਜਾ ਕੇ

ਤਥਾ

ਜਬਰੀ ਸੁਣ ਪਠਾਨਾਂ ਦੀ ਸਤਿਗੁਰੂ ਜੀ ਧੌਂਸਾ ਮਾਰ ਕੇ ਝਟ ਤਯਾਰ ਹੋਏ
ਓਸ ਤਰਫ ਭੀ ਓਹਨਾਂ ਨੂੰ ਖਬਰ ਹੋਈ ਉਹ ਭੀ ਪੰਜ ਸੱਤ ਪਿੰਡ ਹੁਸ਼ਯਾਰ ਹੋਏ
ਮੁਠ ਭੇੜ ਘਨੌਲੇ ਦੇ ਪਾਸ ਹੋ ਗਈ ਤੜੀ ਤੜੀ ਦੋ ਘੜੀ ਹਥਯਾਰ ਹੋਏ
ਅੰਤ ਡੋਗਰੇ ਮਾਹਲੂਏਂ ਡਰ ਮੌਤੋਂ ਝਟ ਛੱਡ ਮੈਦਾਨ ਉਡਾਰ ਹੋਏ
ਵੇਖੀ ਸਤਿਗੁਰਾਂ ਨੇ ਓਥੇ ਹਾਰ ਹੁੰਦੀ ਬਦਨਾਮੀ ਤੋਂ ਡਰ ਲਾਚਾਰ ਹੋਏ
ਹੱਲਾ ਬੋਲ ਇਕ ਪਾਸਿਓਂ ਗਲ ਜਾ ਪਏ ਯੋਧੇ ਪਲਾਂ ਦੇ ਵਿਚ ਸਬਾਰ ਹੋਏ
ਤਿਖੇ ਤੀਰ ਪਠਾਨ ਨ ਝਲ ਸਕੇ ਪਿਛਾਂ ਹਟਨ ਲਗੇ ਦੁਖਯਾਰ ਹੋਏ
ਇਹ ਦੇਖ ਪਹਾੜੀਏ ਫੇਰ ਆ ਗਏ ਦੋ ਘੜੀ ਹੱਲੇ ਜ਼ੋਰਦਾਰ ਹੋਏ
ਅੰਤ ਛੱਡ ਮੈਦਾਨ ਪਠਾਨ ਨਠੇ ਜੋ ਅੜੇ ਸੋ ਭਵਜਲੋਂ ਪਾਰ ਹੋਏ
ਫਗਣ *ਬਾਨਵੇਂ ਹੈਸੀ ਕਰਤਾਰ ਸਿੰਘਾ ਜਾ ਪਹਾੜੀਆਂ ਦੇ ਤਰਫਦਾਰ ਹੋਏ

ਵਾਕ ਕਵੀ

ਇਕ ਦੋ ਵਾਰੀ ਝੜਫਾਂ ਹੋਰ ਹੋਈਆਂ ਵੈਰ ਰੋਪੜੀਏ ਬਹੁਤ ਰਖਾਨ ਭਾਈ
ਇਕ ਵਾਰ ਸ਼ਿਕਾਰ ਗਏ ਗੁਰੂ ਸਾਹਿਬ ਵੇਲਾ ਤਾੜ ਪਠਾਨ ਪਏ ਆਨ ਭਾਈ
ਰਹਿਮਤ ਖਾਂ ਨਵਾਬ ਨੂੰ ਗੁਰੂ ਜੀ ਦਾ ਤੀਰ ਵਜ ਗਿਆ, ਘਬਰਾਨ ਭਾਈ
ਤਵਾਰੀਖ ਦੇ ਵਿਚ ਕਰਤਾਰ ਸਿੰਘਾ ਗਯਾਨ ਸਿੰਘ ਲਿਖਯਾ ਹੈ ਪਛਾਨ ਭਾਈ

ਵੈਸਾਖੀ ਦਾ ਮੇਲਾ

ਸੋਲਾਂ ਸੌ ਤਰਿਆਨਵੇਂ ਸਾਲ ਚੜਿਆ ਸੰਗਤ ਦੂਰੋਂ ਦੂਰੋਂ ਚਲ ਆਈ ਬਹੁਤੀ
ਮੇਲਾ ਬਹੁਤ ਵਿਸਾਖੀ ਦਾ ਭਰ ਗਿਆ ਮਾਇਆ ਸੰਗਤਾਂ ਮਿਲ ਚੜ੍ਹਾਈ ਬਹੁਤੀ

*੧੬੯੨ ਬਿ: ।

ਸ਼ਸਤ੍ਰ ਬਸਤ੍ਰ ਘੋੜੇ ਹੱਥਯਾਰ ਆ ਗਏ ਸਿਖਾਂ ਪ੍ਰੀਤ ਦੀ ਰੀਤ ਜਤਾਈ ਬਹੁਤੀ
ਵੇਖ ਸ਼ਾਨ ਪ੍ਰਤਾਪ ਕਰਤਾਰ ਸਿੰਘਾ ਗਈ ਘਰਾਂ ਨੂੰ ਮੁੜ ਲੁਕਾਈ ਬਹੁਤੀ

ਵਾਕ ਕਵੀ

ਇਥੋਂ ਤਕ ਤਾਂ ਸੁਖ ਆਰਾਮ ਰਿਹਾ ਵਿਘਨ ਪਿਆ ਨ ਕੋਈ ਪਰਵਾਰ ਅੰਦਰੋਂ
ਜਿਸ ਦਿਨ ਤੋਂ ਸ੍ਰੀ ਅਟੱਲ ਗੁਜ਼ਰੇ ਸੁਖ ਸਾਂਦ ਰਹੀ ਘਰ, ਬਾਰ ਅੰਦਰੋਂ
ਦਿਨੋ ਦਿਨ ਪ੍ਰਤਾਪ ਦਾ ਹੋਇਆ ਵਾਧਾ ਘਾਟਾ ਪਿਆ ਨ ਕਿਸੇ ਵਿਹਾਰ ਅੰਦਰੋਂ
ਸਮੇਂ ਬਦਲੀ ਚਾਲ ਕਰਤਾਰ ਸਿੰਘਾ ਹੁਣ ਭਾਣੇ ਗੁਰੂ ਕਰਤਾਰ ਅੰਦਰੋਂ

ਸ੍ਰੀ ਬਾਬੇ ਗੁਰਦਿਤੇ ਜੀ ਦਾ ਚਲਾਣਾ

ਰੁਤ ਗਰਮੀਆਂ ਤੇ ਬਰਖਾ ਬੀਤ ਗਈ ਅਸੂ ਚੜ੍ਹਿਆ ਕਰੋ ਵਿਚਾਰ ਭਾਈ
ਇਕ ਦਿਨ ਲੈ ਬਾਜ਼ ਤੇ ਕੂਹੀ ਸ਼ਿਕਰੇ ਸ੍ਰੀ ਬਾਬਾ ਜੀ ਚੜ੍ਹੇ ਸ਼ਿਕਾਰ ਭਾਈ
ਦੂਰ ਨਿਕਲ ਪਹਾੜਾਂ ਦੇ ਵੱਲ ਗਏ ਭਾਣਾ ਵਰਤਿਆ ਆਇ ਕਰਤਾਰ ਭਾਈ
ਇਕ ਸਿਖ ਨੇ ਚੁਗਦੀ ਗਊ ਤਾਈਂ, ਹਰਨ ਫਿਰਦਾ ਦੂਰ ਤੋਂ ਤਾੜ ਭਾਈ
ਗੋਲੀ ਮਾਰ ਦਿੱਤੀ, ਗਊ ਮਰ ਗਈ ਕੱਠੀ ਹੋਈ ਪਹਾੜੀਆਂ ਧਾੜ ਭਾਈ
ਓਸ ਸਿੱਖ ਨੂੰ ਉਹਨਾਂ ਨੇ ਫੜ ਲਿਆ ਬਹੁਤ ਕਰਦੇ ਸ਼ੋਰ ਪੁਕਾਰ ਭਾਈ
ਕਿਸੇ ਸਿੱਖ ਨ ਵੇਖਕੇ ਟਿਕੇ ਜੀ ਨੂੰ ਸਾਰੀ ਜਾਇ ਦਸੀ ਬੀਤੀ ਕਾਰ ਭਾਈ
ਝਟ ਪਹੁੰਚ ਗਏ, ਗਊ ਮੋਈ ਵੇਖੀ ਰੌਲਾ ਪਾਇਆ ਪਹਾੜੀਆਂ ਭਾਰ ਭਾਈ
"ਮਾਰੀ ਜਾਣਕੇ ਗਊ ਨ ਸਿੱਖ ਨੇ ਜੀ ਜਾਣ ਦਿਹੋ" ਕਿਹਾ ਬਹੁਤੀ ਵਾਰ ਭਾਈ
ਉਹ ਨ ਮੰਨਦੇ ਮੂਲ ਕਰਤਾਰ ਸਿੰਘਾ ਰੌਲਾ ਪ ਈ ਜਾਂਦੇ ਉਹ ਗੁਵਾਰ ਭਾਈ

ਤਥਾ

ਬਹੁਤੀ ਵਾਰ ਕਿਹਾ ਟਿਕੇ ਜਾਣ ਦੇਵੋ ਓਹਨਾਂ ਹੋਰ ਹੜ੍ਹੱਚ ਆ ਡਾਹਿ ਦਿਤੀ
ਤੂੰ ਗੁਰੂ ਦਾ ਪੁਤ ਇਹ ਸਿਖ ਤੇਰਾ ਇਹ ਗਊ ਜਿਵਾਇ, ਸੁਨਾਇ ਦਿਤੀ
ਕੋਈ ਪੇਸ਼ ਨ ਜਾਵੇ ੀ ਹੋਰ ਵੇਖੀ ਸਤਿਨਾਮ ਕਹਿ* ਗਊ ਜਿਵਾਇ ਦਿੱਤੀ
ਆਇ ਪਿਛਾਂ ਨੂੰ ਪਰਤ ਕਰਤਾਰ ਸਿੰਘਾ ਕਿਸੇ ਗੁਰਾਂ ਤੱਕ ਗੱਲ ਪੁਚਾਇ ਦਿਤੀ

ਤਥਾ

ਸਤਿਗੁਰੂ ਜੀ ਸੁਣ ਨਰਾਜ਼ ਹੋਏ ਪਾਸ ਟਿਕੇ ਜੀ ਤਾਈਂ ਬੁਲਾਇ ਕਰਕੇ
ਕਹਿੰਦੇ ਕਰਾਮਾਤਾਂ ਦਿਖਲਾਉਣ ਲੱਗੋਂ ਜਰ ਸਕਯੋਂ ਨ ਸ਼ਕਤੀ ਪਾਇ ਕਰਕੇ

*ਜਿਥੇ ਟਿੱਕਾ ਜੀਨੇ ਗਊ ਜਵਾਈ ਸੀ ਓਥ ਹੁਣ ਜਿੰਦ ਵੜੀ ਗੁਰਦਵਾਰਾ ਬਣਿਆ ਹੋਇਆ ਹੈ।

*ਗੁਸੇ ਵਿਚ ਸਤਿਗੁਰਾਂ ਦਾ ਰੁਖ ਡਿੱਠਾ ਚੁਪ ਕੀਤਿਆਂ ਸੀਸ ਝੁਕਾਇ ਕਰਕੇ
ਬਾਹਰ ਨਿਕਲ ਪਹਾੜੀ ਦੇ ਵੱਲ ਗਏ ਪਾਸ ਬੁਢਨ ਸ਼ਾਹਿ ਦੇ ਜਾਇ ਕਰਕੇ
ਸੋਟੀ ਨਿੰਮ ਦੀ ਹਥ ਸੀ ਗੱਡ ਦਿਤੀ ਲੰਮੇ ਪੈ ਗਏ ਚਰਨ ਫੈਲਾਇ ਕਰਕੇ
ਸੱਪ ਛਡੇ ਜਿਉਂ ਕੁੰਜ ਕਰਤਾਰ, ਇੰਘਾ ਛਡ ਗਏ ਸਰੀਰ ਸਮਾਇ ਕਰਕੇ

ਪ੍ਰਵਾਰ ਵਿੱਚ ਸੋਗ

ਕਿਸੇ ਸਿਖ ਨੇ ਜਾਇਕੇ ਖਬਰ ਦਿਤੀ ਦੁਖੀ ਸੁਣਕੇ ਹੋਇਆ ਪਰਵਾਰ ਸਾਰਾ
ਸਤਿਗੁਰੂ ਜੀ ਓਸ ਥਾ ਜਾਇ ਪਹੁੰਚੇ ਲੋਕੀ ਵੇਖ ਕਰਦੇ ਹਾ ਹਾ ਕਾਰ ਭਾਰਾ
ਉਹ ਸੁੰਦਰ ਮੂਰਤ ਬੀਰ ਬਾਂਕਾ ਖੂਬਸੂਰਤੀ ਦਾ ਅਵਿਤਾਰ ਭਾਰਾ
ਜਿਹੜਾ ਵੇਖਦਾ ਓਹੋਹੀ ਰੋਣ ਲਗਦਾ ਕਹਿੰਦੇ ਵਰਤਿਆ ਕੀ ਕਰਤਾਰ ਕਾਰਾ
ਸਤਿਗੁਰੂ ਜੀ ਦੇਵੰਦੇ ਬਹੁਤ ਧੀਰਜ ਜਾਰੋ ਜਾਰ ਰੋਂਦਾ ਘਰ ਬਾਰ ਸਾਰਾ
ਕੀਤਾ ਅੰਤ ਸਸਕਾਰ ਕਰਤਾਰ ਸਿੰਘਾ ਗੁਰਮਤ ਅਨੁਸਾਰ ਵਿਹਾਰ ਸਾਰਾ

ਵਾਕ ਕਵੀ

ਏਸ ਵੇਲੇ ਦਾ ਨਕਸ਼ਾ ਖਿਚ ਧਰਨਾ ਐਵੇਂ ਆਪਣਾ ਵਕਤ ਗਵਾਵਣਾ ਏਂ
ਏਸ ਦੁਖ ਨੂੰ ਜਾਣਦਾ ਜਗ ਸਾਰਾ ਦੁਖੀ ਦਿਲਾਂ ਨੂੰ ਕੀਹ ਦੁਖਾਵਣਾ ਏਂ
ਮਾਪੇ ਜਾਣਦੇ ਜਿਨ੍ਹਾਂ ਦੇ ਪੁਤ ਮਰ ਗਏ ਕੀਹ ਫਟਾਂ ਉਤੇ ਲੂਣ ਲਾਵਣਾ ਏਂ
ਵੀਰ, ਭੈਣਾਂ ਤੇ ਨਾਰੀਆਂ ਖੋਂਦ ਮੋਏ ਉਹਨਾਂ ਤਾਈਂ ਕੀਹ ਹੋਰ ਰੁਆਵਣਾ ਏਂ
ਨਹੀਂ ਜਿਨ੍ਹਾਂ ਦੇ ਕਾਲਜ਼ੇ ਸਲ ਲਗੇ ਦਰਦ ਕਿਸੇ ਦਾ ਓਹਨਾਂ ਕੀ ਪਾਵਣਾ ਏਂ
ਜਿਨੂੰ ਲਗੇ ਉਹ ਜਾਣੇ ਕਰਤਾਰ ਸਿੰਘਾ ਕੀਹ ਕਿਸੇ ਨੂੰ ਦੁਖ ਸੁਨਾਵਣਾ ਏਂ

---

*ਮੋਹਸਿਨਫਾਨੀ ਕਰਤਾ ਦਬਿਸਤਾਨਿਮੁਜ਼ਾਹਿਬ ਲਿਖਦਾ ਹੈ ਕਿ ਨਾਗਰਾ ਨਾਮ ਖੱਤਰੀ ਕਲਾਨੌਰ ਦੇ ਰਹਿਣ ਵਾਲਾ ਗੁਰ ਦਰਸ਼ਨਾਂ ਨੂੰ ਕੀਰਤਪੁਰ ਗਿਆ ਸੀ; ਉਸ ਦੀ ਲੜਕੀ ਨਾਲ ਟਿਕੇ ਨੇ ਸ਼ਾਦੀ ਕਰਨੀ ਚਾਹੀ, ਟਿਕੇ ਦੇ ਘਰੋਂ ਮਾਤਾ ਕਰਮ ਭਰੀ ਨੇ ਸਤਿਗੁਰੂ ਜੀ ਪਾਸ ਫਰਯਾਦ ਕੀਤੀ, ਗੁਰੂ ਜੀ ਨੇ ਟਿਕੇ ਨੂੰ ਏਸ ਕਮ ਤੋਂ ਵਰਜਿਆ; ਪਰ ਟਿਕਾ ਨਾ ਮੁੜਿਆ ਅਤੇ ਓਸ ਨਾਲ ਚੋਰੀ ਸ਼ਾਦੀ ਕਰਵਾ ਲਈ, ਗੁਰੂ ਜੀ ਅਤਿ ਖਫੇ ਹੋਏ ਤੇ ਨਾਲ ਹੀ ਇਹ ਗਊ ਜਿਵਾਨ ਦਾ ਇਕ ਹੋਰ ਵੱਡਾ ਕਾਰਨ ਬਣ ਗਿਆ, ਦ: ਮੁ: ਸਫਾ ੨੩੭, ੩੮੨। ਗੁਰ ਬਿਲਾਸ ਪਾਤਸ਼ਾਹੀ ਵਿਚ ਲਿਖਿਆ ਹੈ ਕਿ ਜਦ ਵਿਆਹ ਰਚਯਾ ਤਾਂ ਤੀਵੀਆਂ ਗੌਣ ਬੈਠੀਆਂ, ਗੁਰਾਂ ਨ ਅਵਾਜ਼ ਸੁਣਕੇ ਕਿਹਾ ਕਿ ਇਹ ਤੀਵੀਆਂ ਕਿਉਂ ਰੋਂਦੀਆਂ ਹਨ ? ਕੋਲੋਂ ਸਿੱਖਾਂ ਕਿਹਾ ਕਿ ਟਿਕੇ ਜੀ ਦਾ ਵਿਆਹ ਹੈ, ਤੀਵੀਆਂ ਗੌਂਦੀਆਂ ਹਨ, ਪਰੰਤੂ ਗੁਰੂ ਜੀ ਨੇ ਤਿੰਨ ਵਾਰੀ ਕਿਹਾ ਕਿ ਸਾਨੂੰ ਤਾਂ ਰੋਂਦੀਆ ਮਲੂਮ ਹੁੰਦੀਆਂ ਹਨ, ਸੋ ਓਹੋ ਹੋਈ, ਦਿਨੇ ਜਿਥੇ ਰਾਤ ਘੋੜੀਆਂ ਗਾਵੀਂਦੀਆਂ ਸਨ, ਓਥੇ ਡੂਘੇ ਵੈਣ ਪੈਣੇ ਸ਼ੁਰੂ ਹੋ ਗਏ।

()ਅਸੂ ਵਦੀ ੧੦ ਸੰਮਤ ੧੬੯੩।

ਧੀਰ ਮਲ ਦੀ ਬੇਈਮਾਨੀ

ਬਾਬੇ ਜੀ ਨਮਿੱਤ ਸੀ ਪਾਠ ਧਰਨਾ ਸਤਿਗੁਰਾਂ ਨੇ ਹੁਕਮ ਫੁਰਮਾਇਆ ਜੀ
ਜਾਤੀ ਮਲਕ ਪ੍ਰੋਹਤ ਤੇ ਗੜ੍ਹੀਏ ਨੂੰ ਕਰਤਾਰ ਪੁਰ ਵੱਲ ਦੁੜਾਇਆ ਜੀ
ਉਹ ਮਿਲੇ ਜਾਕੇ ਧੀਰ ਮੱਲ ਤਾਈਂ ਸਾਰਾ ਬੀਤਿਆ ਹਾਲ ਸੁਨਾਇਆ ਜੀ
ਕਿਹਾ, ਪਿਤਾ ਜੀ ਤੇਰੇ ਪ੍ਰਲੋਕ ਗਏ, ਸਣੇ ਗ੍ਰੰਥ ਜੀ ਤੈਨੂੰ ਬੁਲਾਇਆ ਜੀ
ਓਹ ਆਖਦਾ, ਮੇਰਾ ਸਬੰਧ ਕੋਈ ਨ, ਨਾ ਮੈਂ ਕਿਸੇ ਦਾ ਮੇਲ ਰਖਾਇਆ ਜੀ
ਨ ਮੈਂ ਦੇਵੰਦਾ ਸ੍ਰੀ ਗ੍ਰੰਥ ਤਾਈਂ ਜਾਉ ਚਲੇ ਜਾਹੁ, ਝੇੜਾ ਮੁਕਾਇਆ ਜੀ
ਅੰਤ ਪ੍ਰੋਹਤ ਹੋਰੀ ਪਿਛ੍ਹਾਂ ਮੁੜ ਆਏ ਓਸ ਪਾਪੀ ਦੇ ਤਈਂ ਤਜ ਇਆ ਜੀ
ਜਾਤੀ ਮਲਕ ਨੇ ਆਇ ਕਰਤਾਰ ਸਿੰਘਾ ਭੇਦ ਸਤਿਗੁਰਾਂ ਪਾਸ ਖੁਲ੍ਹਾਇਆ ਜੀ

ਵਾਕ ਕਵੀ

ਪਾਠ ਧਰਿਆ ਓਸੇ ਗ੍ਰੰਥ ਜੀ ਦਾ ਬਿਧੀ ਚੰਦ ਜਿਹੜਾ ਲਿਖਵਾਇਆ ਸੀ
ਨਾਲ ਪੰਜ ਗ੍ਰੰਥੀ ਦਾ ਪਾਠ ਹੁੰਦਾ ਪਰਚਾ ਨਾਮ ਦਾ ਇਸਤਰਾਂ ਪਾਇਆ ਸੀ
ਅਠੇ ਪਹਿਰ ਹੀ ਕੀਰਤਨ ਰਹੇ ਹੁੰਦਾ ਰੋਗ ਸੋਗ ਦੇ ਤਈਂ ਮਿਟਾਇਆ ਸੀ
ਗੋਇੰਦਵਾਲ, ਖਡੂਰੋਂ, ਵਟਾਲਿਓਂ ਜੀ ਹੋਰ ਰਲ ਕੁਟੰਬ ਸਭ ਆਇਆ ਸੀ
ਬੀਬੀ ਵੀਰੋ ਆਈ ਪਰਵਾਰ ਸਣੇ ਮੋਹ ਵੀਰ ਦਾ ਬਹੁਤ ਜਤਾਇਆ ਸੀ
ਹੋਇਆ ਕਾਰ ਵਿਹਾਰ ਕਰਤਾਰ ਸਿੰਘਾ ਸਭ ਪਰਵਾਰ ਕਰਵਾਇਆ ਸੀ

ਤਥਾ

ਅੱਠ ਕੱਤਕ ਸੋਲਾਂ ਸੌ ਸੱਤਰੇ ਨੂੰ ਬਾਬੇ ਜੀ ਦਾ ਹੋਇਆ ਅਵਿਤਾਰ ਸਮਝੋ
ਤੇਈ ਸਾਲ ਦੀ ਉਮਰ ਨੂੰ ਭੋਗ ਕਰਕੇ ਜੋਤੀ ਜੋਤ ਸਮਾਇ ਵਿਚਾਰ ਸਮਝੋ
ਧੀਰ ਮੱਲ, ਸ੍ਰੀ ਹਰਿ ਰਾਇ ਸਾਹਿਬ ਬੇਟੇ ਦੋ ਪਿਛੇ ਪਰਿਵਾਰ ਸਮਝੋ
ਨਵਾਂ ਵਰਿਆਂ ਦਾ ਧੀਰ ਮੱਲ ਤਦੋਂ ਹਰੀ ਰਾਇ ਛੋਟੇ ਅਜੇ ਬਾਰ ਸਮਝੋ
ਸ੍ਰੀ ਟਿਕਾ ਜੀ ਧਰਮ ਅਵਿਤਾਰ ਹੈਸਨ ਬੜੇ ਬੀਰ ਬਲੀ ਹੋਨਹਾਰ ਸਮਝੋ
ਚਲੇ ਗਏ ਸ਼ਤਾਬ ਕਰਤਾਰ ਸਿੰਘਾ ਗੁਰਪੁਰੀ ਨੂੰ, ਛੱਡ ਸੰਸਾਰ ਸਮਝੋ

ਤਥਾ

ਬੁਢਨ ਸ਼ਾਹ ਦੀ ਕਬਰ ਤੋਂ ਨੇੜੇ ਹੀ ਜੀ ਹੈਸੀ ਬਾਬੇ ਜੀ ਦਾ ਸਸਕਾਰ ਕੀਤਾ
ਛਟੀ ਹਬ ਦੀ ਗੱਡੀ ਜ਼ਮੀਨ ਦੇ ਵਿਚ ਬਿਰਖਨਿੰਮ ਹੋ ਗਿਆ ਇਜ਼ਹਾਰ ਕੀਤਾ
ਜਦੋਂ ਸਿਖਾਂਦਾ ਦੇਸ ਤੇ ਰਾਜ ਹੋਇਆ ਜ਼ੁਲਮ ਜਬਰ ਦਾ ਨਾਸ ਵਿਚਾਰ ਕੀਤਾ
ਭੂਪ ਸਿੰਘ ਸਰਦਾਰ ਨੇ ਵਿੱਚ ਰੋਪੜ ਖਾਨ ਕੱਢ, ਅਪਨਾ ਅਧਿਕਾਰ ਕੀਤਾ
ਓਸ ਬਾਬੇ ਜੀ ਦਾ ਦਿਹੁਰਾ ਬਹੁਤ ਸੁੰਦਰ ਧਨ ਖਰਚ ਕੇ ਤਦੋਂ ਤਯਾਰ ਕੀਤਾ

ਲਾਇਆ ਪਿੰਡਜਾਗੀਰਕਰਤਾਰਸਿੰਘਾਓਹਦਾਰਾਜ ਖੋਹ ਜ਼ਬਤ* ਸਰਕਾਰ ਕੀਤਾ

ਸ੍ਰੀ ਹਰਿਰਾਇ ਜੀ ਨਾਲ ਪਿਆਰ

ਸ੍ਰੀ ਟਿੱਕਾ ਜੀ ਜੋਤ ਸਮਾਇ ਗਏ ਸਤਿਗੁਰੂ ਜੀ ਸ਼ੁਕਰ ਕਰਤਾਰ ਕਰਦੇ
ਅੰਤ੍ਰਯਾਮੀ ਸਤਿਗੁਰੂ ਜੀ ਬਹੁਤ ਕਰਕੇ ਹਰੀ ਰਾਇ ਜੀ ਨਾਲ ਪਯਾਰ ਕਰਦੇ
ਸੂਰਜ ਮੱਲ ਜੀ ਮਾਇਆ ਦੇ ਵਿਚ ਫਸੇ ਲੈਣ ਦੇਣ ਦੇ ਸਾਹੇ ਵਿਹਾਰ ਕਰਦੇ
ਅਣੀਰਾਇ ਜੀ ਮਸਤ ਫਕੀਰ ਮੁੱਢੋਂ ਮੂਲੋਂ ਮੋਹ ਨ ਕੋਈ ਸੰਸਾਰ ਕਰਦੇ
ਸ੍ਰੀ ਤੇਗ ਬਹਾਦਰ ਜੀ ਭਜਨ ਅੰਦਰ ਲੱਗੇ ਰਹਿਨ, ਨ ਹੋਰ ਕੁਝ ਕਾਰ ਕਰਦੇ
ਗੱਦੀ ਪੋੱਤਰਾ ਲਊ ਕਰਤਾਰ ਸਿੰਘਾ ਦਾਨੇ ਸਿੱਖ ਸਭ ਬੈਠ ਵਿਚਾਰ ਕਰਦੇ

ਦੀਪ ਮਾਲਾ ਦਾ ਮੇਲਾ

ਦੀਪਮਾਲਾ ਦਾ ਨੇੜੇ ਆ ਗਿਆ() ਮੇਲਾ ਸਿੱਖੀ ਦੇਸ ਦੀ ਧਰ ਪਯਾਰ ਆਈ
ਜੋਤੀ ਜੋਤ ਸਮਾਵਣਾ ਟਿਕੇ ਜੀ ਦਾ ਸੁਨ ਸੰਗਤ ਬੇ-ਸ਼ੁਮਾਰ ਆਈ
ਕਿਸੇ ਗੱਲ ਦੀ ਥੁੜ ਨ ਰਹੀ ਕੋਈ ਹੋ ਕੇ ਲੱਛਮੀ ਕਠੀ ਅਪਾਰ ਆਈ
ਪੂਰੀ ਕਾਮਨਾ ਹੋਈ ਕਰਤਾਰ ਸਿੰਘਾ ਜਿਹੜੀ ਸੰਗਤ ਕਰਨ ਦੀਦਾਰ ਆਈ

ਰਾਜਾ ਬਾਜ਼ ਬਹਾਦਰ

ਰਾਜਾ ਬਾਜ ਬਹਾਦਰ ਪੀਲੀਭੀਤੋਂ ਪੂਰਬ ਦੇਸ ਦੀ ਸੰਗਤ ਦੇ ਨਾਲ ਆਇਆ
ਬੜੇ ਬੜੇ ਤੋਹਫੇ ਸਤਿਗੁਰਾਂ ਲਈ ਲੈਕੇ ਸ਼ਰਧਾ ਧਰ ਕਮਾਲ ਆਇਆ
ਅਲਮਸਤ ਅਤੇ ਸੁੰਦਰਸ਼ਾਹ ਦੋਵੇਂ ਆਇ, ਨਾਲ ਬਹੁ ਦੰਗ ਦਵਾਲ ਆਇਆ
ਰਹੇ੦ਇਕ ਮਹੀਨਾ ਕਰਤਾਰ ਸਿੰਘਾ ਸਤਿਸੰਗ ਦਾ ਮਜ਼ਾ ਬਿਸਾਲ ਆਇਆ।

ਸੁੰਦਰ ਸ਼ਾਹ

ਪੂਰਬ ਦੇਸ ਅੰਦਰ ਦੇਵ ਨਗਰ ਹੈ ਜੀ ਸੁੰਦਰ ਸ਼ਾਹ ਓਥੇ ਗੁਜ਼ਰਾਨ ਕਰਦਾ
ਚੇਲਾ ਆਖਦੇਇਹ ਬੁੱਢਨਸ਼ਾਹ ਦਾ ਸੀ ਸਾਰਾਦੇਸ ਓਹਦਾ ਵਡਾ ਮਾਨ ਕਰਦਾ
ਯੋਗੀ ਰਾਜ ਵਡੇ ਪ੍ਰਤਾਪ ਵਾਲਾ ਸ਼ੇਰਾਂ ਉੱਤੇ ਸਵਾਰੀ ਪਛਾਨ ਕਰਦਾ
ਆਇਆਨਾਲ ਉਹਭੀ ਅਲਸਮਤ ਜੀਦੇਰੱਬੀਜੋਤ ਦੀਦਾਰਜਦ ਆਨ ਕਰਦਾ
ਮੋਹਿਆ ਗਿਆ ਓਹਦਾਮਨ ਪ੍ਰੇਮ ਅੰਦਰ ਦਿਲੋਂ ਆਪਣਾ ਦੂਰ ਗੁਮਾਨ ਕਰਦਾ
ਮਾਹਰਫਤ, ਗਯਾਨ ਦੇ ਪੁਛ ਨੁਕਤੇ ਝੁਕ ਸਿਜਦਾ ਵਿਚ ਦੀਵਾਨ ਕਰਦਾ

---

*ਸਰਕਾਰ ਅੰਗ੍ਰਜ਼ੀ।
()੧੬੬੩ ਬਿਕ੍ਰਮੀ।
੦ਰਾਜਾ ਬਾਜ ਬਹਾਦਰ ਤੇ ਅਲਮਸਤ ਇਕ ਮਹੀਨਾ ਰਹਿਕੇ ਵਾਪਸ ਚਲੇ ਗਏ ਸਨ ਪਰੰਤੂ ਸੁੰਦਰ ਸ਼ਾਹ ਉਹਨਾਂ ਦੇ ਜਾਣ ਪਿਛੋਂ ਭੀ ਕੁਝ ਚਿਰ ਟਿਕਿਆ ਰਿਹਾ ਸੀ।

ਸੱਚੇ ਦਿਲੋਂ ਮੁਰੀਦ ਹੋ ਗਿਆ ਹੈ ਸੀ ਚਰਚਾ, ਰਖਕੇ ਮਿਠੀ ਜ਼ਬਾਨ ਕਰਦਾ
ਪੂਰਨ ਗਯਾਨ ਪਾਇਆ ਕਰਤਾਰਸਿੰਘਾ ਸਤਿਗੁਰਾਂ ਦੀ ਸਿਫਤ ਮਹਾਨ ਕਰਦਾ

ਸੁੰਦਰ ਸ਼ਾਹ ਤੇ ਭਾਈ ਬਿਧੀ ਚੰਦ ਦੇ ਇਕਰਾਰ

ਸੁੰਦਰ ਸ਼ਾਹ ਅਤੇ ਬਿਧੀ ਚੰਦ ਜੀ ਦਾ ਬੜਾ ਆਪਸ ਵਿਚ ਪਯਾਰ ਹੋਇਆ
ਦੋਵੇਂ ਹਰ ਵੇਲੇ ਬੈਠੇ ਕਰਨ ਚਰਚਾ ਭੁਲੇ ਕੰਮ ਤੇ ਇਹੋ ਵਿਚਾਰ ਹੋਇਆ
ਇਕ ਦੂਸਰੇ ਤੋਂ ਵਖ ਹੋਵੰਦੇ ਨ ਜਿਸਮ ਰੂਹ ਦਾ ਸੰਗ ਵਿਚਾਰ ਹੋਇਆ
ਕਈ ਮਾਹ ਸਤਿਸੰਗ ਦਾ ਲਾਭ ਲੈ ਕੇ ਸੁੰਦਰਸ਼ਾਹ ਫਿਰ ਅੰਤ ਤਯਾਰ ਹੋਇਆ
ਹੋਇਆ ਬਹੁਤ ਵਿਛੋੜੇ ਦਾ ਦੁਖਭਾਰਾ ਵਿਦਾ ਆਗਜ਼ਾ ਲੈ ਆਖਰਕਾਰ ਹੋਇਆ
"ਕਰਾਂਯਾਦ ਮੈਂ ਜਦੋਂ ਕਰਤਾਰ ਸਿੰਘਾ ਤੁਸਾ ਪਹੁੰਚਨਾ ਇਹ ਇਕਰਾਰ ਹੋਇਆ

ਸ੍ਰੀ ਗੁਰੂ ਜੀ ਦੇ ਕੁਰਖੇਤਰ ਦਰਸ਼ਨ

ਸੋਲਾਂ ਸੌ ਪਚਾਨਵੇਂ ਸਾਲ ਚੜ੍ਹਦੇ *ਦੀਪ ਚੰਦ ਕਹਿਲੂਰੀਏ ਨਾਲ ਗੁਰ ਜੀ
ਮੇਲਾ ਸੂਰਜ ਗ੍ਰਹਿਣ ਦਾ ਆਇ ਵਿਹੰਦੇ ਕੁਰਖੇਤਰ ਵਿਚ ਦਯਾਲ ਗੁਰ ਜੀ
ਸਨਹਿਤ ਤੀਰਥ ਦੇ ਕੰਢੇ ਰਖ ਡੇਰਾ ਕਰਦੇ ਨਾਮ ਪ੍ਰਚਾਰ ਅਕਾਲ ਗੁਰ ਜੀ
ਬੈਰਾਗੀਆਂ ਅਤੇ ਸੰਨਿਆਸੀਆਂ ਦੇ ਦੂਰ ਮਾਨ ਕੀਤੇ ਰੋਅਬ ਡਾਰ ਗੁਰ ਜੀ
ਦੇਖ ਸੰਗਤਾਂ ਹੁੰਮ ਹੁਮਾਇ ਆਈਆਂ ਵਡਾ ਸ਼ਾਨ ਤੇ ਜਾਹੁਜਲਾਲ ਗੁਰ ਜੀ
ਅਠ ਦਿਨ ਰਹਿ ਓਥੇ ਕਰਤਾਰਸਿੰਘਾ ਆਇ ਪਿਛਾਂ ਨੂੰ ਪਰਤਉਤਾਲ ਗੁਰ ਜੀ

ਬਾਹਮਣ ਮਾਜਰੇ ਦਾ ਜੰਗ

ਓਥੋਂ ਰਾਜਾ ਤਾਂ ਗੰਗਾ ਨੂੰ ਚਲਾ ਗਿਆ ਸਤਿਗੁਰੂ ਜੀ ਪਿਛਾਂ ਨੂੰ ਆਵੰਦੇ ਨੇ
ਸਤਿਗੁਰੂ ਜੀ ਨਾਲ ਜ਼ਵਾਨ ਥੋੜੇ ਭੇਦ ਰੋਪੜੀਏ ਸੁਣ ਪਾਵੰਦੇ ਨੇ
ਉਹ ਪਿਛਲੀ ਕਿੜ ਦੇ ਕਢਨੇ ਨੂੰ ਇਰਦ ਗਿਰਦ ਦਾ ਕੱਠ ਕਰਾਵੰਦੇ ਨੇ
ਬਾਗਾਂ ਵਾਲਯੋਂ ਗੁਰੂ ਜੀ ਟੁਰੇ ਜਦੋਂ ਮੁਸਲਮਾਨ ਚੜ੍ਹ ਏਧਰੋਂ ਜਾਵੰਦੇ ਨੇ
ਬਾਹਮਣ ਮਾਜਰੇ ਦੇ ਪਾਸ ਗੁਰੂ ਜੀ ਨੂੰ ਅਗੋਂ ਰੋਕ ਕੇ ਰਾਹ ਅਟਕਾਵੰਦੇ ਨੇ
ਢੋਲ ਮਾਰ ਕੇ ਐਵੇਂ ਹੀ ਗਲ ਜਾ ਪਏ ਬਿਨਾਂ ਪੁਛਿਆ ਜੰਗ ਮਚਾਵੰਦੇ ਨੇ
ਜਾਨਾਂ ਤੋੜ ਕੇ ਸਿਖ ਭੀ ਫਸੇ ਲੜਦੇ ਸਤਿਗੁਰੂ ਜੀ ਭੀ ਆਹੂ ਲਾਹਵੰਦੇ ਨੇ
ਅਗੇ ਬਹੁਤਿਆਂ ਦੇ ਜਾਂਦੀ ਪੇਸ਼ ਕੋਈ ਨ ਅੰਤ ਪਿੰਡ ਦੀ ਓਟ ਤਕਾਵੰਦੇ ਨੇ
ਓਥੇ ਗੜ੍ਹੀ ਇਕ ਬਿਨਾ ਦਰਵਾਜ਼ਿਓਂ ਸੀ ਸਿਖ ਓਥੇ ਜਾ ਪੈਰ ਜਮਾਵੰਦੇ ਨੇ
ਗੁਰੂ ਇਕ ਚੁਬਾਰੇ ਵਿਚ ਵੜ ਗਏ ਬੈਠ ਤੀਰਾਂ ਦਾ ਮੀਂਹ ਬਰਸਾਵੰਦੇ ਨੇ

*ਇਹ ਰਾਜਾ ਦੀਪ ਚੰਦ ਰਾਜੇ ਤਾਰਾ ਚੰਦ ਕਹਿਲੂਰੀਏ ਦਾ ਪੁਤਰ ਸੀ।

ਸਾਰਾ ਦਿਨ ਨਾ ਵੈਰੀ ਦੇ ਹੱਥ ਆਏ ਰਾਤ ਪਈ, ਵੈਰੀ ਘੇਰਾ ਪਾਵੰਦੇ ਨੇ
ਦਿਨੇ ਫੜ ਲਾਂ ਗੇ ਕਰਤਾਰ ਸਿੰਘਾ ਕਿਥੇ ਜਾਣਗੇ ਵਿਉਂਤ ਬਣਾਵੰਦੇ ਨੇ

ਕੀਰਤਪੁਰ ਤੋਂ ਮਦਦ ਪਹੁੰਚਣੀ

ਪਹਿਲੇ ਹਥ ਕੁਝ ਸਿਖ ਸਨ ਨਿਕਲ ਗਏ ਪਹੁੰਚ ਕੀਰਤਪੁਰੇ ਉਹ ਜਾਇ ਛੇਤੀ
ਦਿਨ ਡੁਬਦੇ ਨਾਲ ਜਾ ਖਬਰ ਦਿਤੀ ਸੁਣਦੇ ਸਾਰ ਗਏ ਘਬਰਾਇ ਛੇਤੀ
ਭਾਈ ਤਾਰੂ ਖੁਸ਼ਾਲੀ ਤੇ ਚੜ੍ਹ ਗਾਮਾ ਬੀਰ ਸਾਧੂ ਤੇ ਸਾਂਗਾ ਗਿਣਾਇ ਛੇਤੀ
ਬਾਰਾਂ ਤੇਰਾਂ ਸੌ ਲੈ ਅਸਵਾਰ ਚੁਣਵਾਂ ਰਾਤੋ ਰਾਤ ਉਥੇ ਚਲੇ ਧਾਇ ਛੇਤੀ
ਪੋਹ ਫੁਟਦਿਓਂ ਪਹਿਲਾਂ ਹੀ ਪਹੁੰਚ ਗਏ ਸੂਹਾ ਭੇਜਕੇ ਖਬਰ ਮੰਗਾਇ ਛੇਤੀ
ਇਕਦਮ ਹੱਲਾ ਦੇਇ ਕੇ ਜਾਇ ਪਏ ਦਿਤੀ ਮਾਰ ਚੌਫੇਰੇ ਮਚਾਇ ਛੇਤੀ
ਵੈਰੀ ਥਾਉਂ ਥਾਂ ਪਿਆ ਬੇਖਬਰ ਹੈਸੀ ਦਿਤੇ ਪਏ ਸਥਾਰ ਸੀ ਲਾਇ ਛੇਤੀ
ਸੁਣੀ ਬਾਹਰ ਦੀ ਤੜ ਤੜ ਅੰਦਰੋਂ ਭੀ ਨਿਕਲ ਪਏ ਜੈਕਾਰਾ ਗਜਾਇ ਛੇਤੀ
ਦੋਹਾਂ ਪਾਸਿਆਂ ਤੋਂ ਜੋਰ ਪਾਏ ਬਹੁਤੇ ਲਏ ਪਿੰਜਰੇ ਵੈਰੀ ਫਸਾਇ ਛੇਤੀ
ਮਾਰ ਸੈਂਕੜੇ ਧਰਤ ਲਿਟਾਇ ਦਿਤੇ ਬਚੇ ਨੱਠ ਗਏ ਜਾਨ ਛੁਡਾਇ ਛੇਤੀ
ਪੈਕੇ ਘੋੜੇ, ਹਥਯਾਰ, ਸਾਮਾਨ ਖੋਹਲਏ ਬਹੁਤੇ ਤੇਗਾਂ ਦੇ ਰਾਹ ਲੰਘਾਇ ਛੇਤੀ
ਬਿਧੀ ਚੰਦ ਹੋਰੀ ਰੋਪੜ ਜਾਇ ਵੜੇ ਹਥ ਘਰੀਂ ਪਠਾਨਾਂ ਫਿਰਾਇ ਛੇਤੀ
ਕੀਰਤ ਪੁਰੇ ਦੇ ਸਿਧੇ ਹੀ ਰਾਹ ਪੈ ਗਏ ਲੈ ਜਖਮੀ ਨਾਲ ਉਠਾਇ ਛੇਤੀ
ਫਤੇ ਪਾ, ਆ ਗਏ ਕਰਤਾਰ ਸਿੰਘਾ ਖੁੰਬ ਵੈਰੀ ਦੀ ਠਪ ਠਪਾਇ ਛੇਤੀ

# ਸ੍ਰੀ ਗੁਰੂ ਜੀ ਦਾ ਸੁਭਾਵ

ਵਡਾ ਜਾਹੁ-ਜਲਾਲ ਦਿਖਲਾਕੇ ਜੀ ਗੁਰ ਗੱਦੀ ਦੇ ਦੱਸਕੇ ਸ਼ਾਨ ਵਡੇ
ਬੀਰ ਰਸ ਸਿਖਾਂ ਵਿਚ ਕਰ ਪੈਦਾ ਕੌਮੀ ਅਣਖ ਵਾਲੇ ਬਲਵਾਨ ਵਡੇ
ਬੇ-ਸ਼ੁਮਾਰ ਹੀ ਸਿਖ ਬਣਾ ਦਿਤੇ ਪੂਰੇ ਛੱਤਰੀ ਮਰਦ ਮੈਦਾਨ ਵਡੇ
ਮਾਲਾ ਥਾਉਂ ਫੜਾਇਕੇ ਸ੍ਰੀ ਸਾਹਿਬ ਧਰਮੀ ਬੀਰ ਪੈਦਾ ਕੀਤਾ ਜਾਨ ਵਡੇ
ਸੱਚਾ ਪਾਤਸ਼ਾਹ ਜੱਗ ਅਖਵਾਇ ਕੇ ਜੀ ਮਾਰੇ ਰੋਲਕੇ ਮੁਗਲ ਪਠਾਨ ਵਡੇ
ਬਾਦਸ਼ਾਹੀ ਫੌਜਾਂ ਨਾਲ ਜੰਗ ਕੀਤੇ, ਕੀਤੇ ਖਾਨ ਅਮੀਰ ਹੈਰਾਨ ਵਡੇ
ਦਲ ਭੰਜਨ, ਸੂਰਮਾ, ਬਲੀ, ਯੋਧਾ ਕੰਬ ਗਏ ਸਾਰੇ ਸੂਬੇ ਖਾਨ ਵਡੇ
ਕਈ ਹਜਾਰ ਜੁਵਾਨ ਮੈਦਾਨ ਮਾਰੇ ਕੀਤੇ ਚਾਰ ਵਾਰੀ ਘਮਸਾਨ ਵਡੇ
ਅਤੇ ਰਜ ਕੇ ਸੈਰ ਸ਼ਿਕਾਰ ਕੀਤੇ ਮਾਰੇ ਚਿਤਰੇ, ਸ਼ੇਰ ਹੈਵਾਨ ਵਡੇ

ਬ੍ਰਿਤੀ ਬਦਲੀ ਅੰਤ ਕਰਤਾਰ ਸਿੰਘਾ ਜੱਗ ਵਿਚ ਦਿਖਾਇਕੇ ਸ਼ਾਨ ਵਡੇ

ਤਥਾ

ਬਦਲ ਲਿਆ ਸੁਭਾਵ ਸਤਿਗੁਰੂ ਜੀ ਨੇ ਬੀਰ ਰਸ ਦਾ ਰੰਗ ਉਤਾਰ ਬੈਠੇ
ਰਹਿਣ ਸ਼ਾਂਤ ਸੁਭਾਵ ਦੇ ਵਿਚ ਲਗੇ ਉੱਕਾ ਛਡਕੇ ਸੈਰ ਸ਼ਿਕਾਰ ਬੈਠੇ
ਦੋਇ ਵਕਤ ਦੀਵਾਨ ਦੇ ਵਿਚ ਬਹਿੰਦੇ ਰੰਗ ਜੰਗ ਉਮੰਗ ਵਿਸਾਰ ਬੈਠੇ
ਆਈਆਂ ਸੰਗਤਾਂ ਤਈਂ ਉਪਦੇਸ਼ ਕਰਦੇ ਬ੍ਰਿਤੀ ਵਿਚ ਸਰੂਪ ਖਲ੍ਹਾਰ ਬੈਠੇ
ਘਰ ਦੇ ਕੰਮ ਸੌਂਪੇ ਸੂਰਜ ਮਲ ਤਾਈਂ ਜਥੇਦਾਰ ਵਿਹਾਰ ਸੰਭਾਰ ਬੈਠੇ
ਦੁਨੀਆਂਦਾਰੀ ਦੇ ਵਲੋਂ ਉਪਰਾਮ ਹੋ ਕੇ ਨਿਜਾਨੰਦ ਅਨੰਦ ਨੂੰ ਧਾਰ ਬੈਠੇ
ਜੋਤੀ ਜੋਤ ਸਮਾਉਣਗੇ ਬਹੁਤ ਜਲਦੀ ਸਿਖ ਦਿਲਾਂ ਦੇ ਵਿਚ ਵਿਚਾਰ ਬੈਠੇ
ਰਹਿੰਦੇ ਸਦਾ ਅਲੱਗ ਕਰਤਾਰ ਸਿੰਘਾ ਕਦੇ ਭਿੱਜ ਨ ਵਿਚ ਪਰਿਵਾਰ ਬੈਠੇ

ਮਾਤਾ ਮਹਾਂ ਦੇਵੀ ਜੀ ਬੇਨਤੀ

ਦਿਨੋ ਦਿਨ ਬਹੁਤਾ ਆਣ ਕਰਨ ਲਗੇ ਹਰੀਰਾਇ ਜੀ ਨਾਲ ਪਯਾਰ ਗੁਰ ਜੀ
ਜਦੋਂ ਬੈਠਦੇ ਵਿਚ ਦੀਵਾਨ ਆ ਕੇ ਲੈਂਦੇ ਆਪਣੇ ਪਾਸ ਬੈਠਾਰ ਗੁਰ ਜੀ
ਸਿਖ ਸਮਝ ਬੈਠੇ, ਹਰੀ ਰਾਇ ਤਾਈਂ ਗੱਦੀ ਦੇਣਗੇ ਹੁਣ ਦਾਤਾਰ ਗੁਰ ਜੀ
ਸੂਰਜ ਮਲ ਦੀ ਮਾਈ ਨੇ ਰੁਖ ਡਿਠਾ ਕੀਤਾ ਪੋਤਰੇ ਵਲ ਉਲਾਰ ਗੁਰ ਜੀ
ਇਕ ਦਿਨ ਆ ਬੇਨਤੀ ਕਰਨ ਲਗੀ ਜਿਥ ਬੈਠੇ ਹੈਸਨ ਅਵਿਤਾਰ ਗੁਰ ਜੀ
ਸ੍ਰੀ ਟਿਕਾ ਜੀ ਗੱਦੀ ਦੇ ਲਾਇਕਹੈਸਨ ਉਹ ਤਾਂ ਲਏ ਬੁਲਾ ਕਰਤਾਰ ਗੁਰ ਜੀ
ਧੀਰਮਲ ਓਹਦਾਵਡਾ ਪੁਤ ਹੈ ਜੋ ਮਿਲਿਆ ਨਾਲ ਤੁਰਕਾਂ ਹਠ ਧਾਰ ਗੁਰ ਜੀ
ਪੁਤ ਆਪਦਾ ਸੂਰਜ ਮਲ ਹੈ ਹੁਣ ਉਹ ਚਲਾਉਂਦਾ ਹੈ ਸਾਰੀ ਕਾਰ ਗੁਰ ਜੀ
ਲੈਣ ਦੇਣ ਸਭੇ ਕੁਝ ਜਾਣਦਾ ਓਹ ਹਰ ਕੰਮ ਦੇ ਵਿਚ ਹੁਸ਼ਯਾਰ ਗੁਰ ਜੀ
ਲਾਇਕ ਪੁਤ ਨੂੰ ਛਡ ਕਰਤਾਰਸ਼ਿੰਘਾ ਪੋਤਾ ਕਿਉਂ ਕਰ ਰਹਿ ਮੁਖਤਾਰ ਗੁਰ ਜੀ

ਸ੍ਰੀ ਗੁਰ ਜੀ

ਹੈ ਗੁਰਿਆਈ ਕਰਤਾਰ ਦੀ ਦਾਤਵਡੀ ਜਿਸਤੇ ਮਿਹਰ ਓਹੋ ਹੁਣ ਪਾਇਗਾ ਜੀ
ਸਾਡੇ ਹਥ ਨ ਲੇਵਨੀ ਦੇਵਨੀ ਹੈ ਉਹਨੂੰ ਦਿਆਂਗਾ ਜਿਨੂੰ ਦਵਾਇਗਾ ਜੀ
ਦੁਨੀਆਂਦਾਰੀ ਦੀ ਇਹਕੋਈਚੀਜ਼ ਨਾਹੀਂਕੀਤੀ ਜਿਸ ਕਮਾਈ ਲੈਜਾਇਗਾ ਜੀ
ਦੁਧ ਸ਼ੇਰਨੀ ਦਾ ਕਰਤਾਰ ਸਿੰਘਾ ਭਾਂਡੇ ਸੂਰਨ ਦੇ ਵਿਚ ਸਮਾਇਗਾਂ ਜੀ

ਤਥਾ

ਇਹ ਹੈ ਦਾਤ ਰੱਬੀ ਚੀਜ਼ ਜ਼ੋਰ ਦੀ ਨਹੀਂ ਓਹ ਪਾਇਗਾ ਜਿਦਾ ਅਧਿਕਾਰ ਜੀ
ਬਾਕੀ ਪੁਤ ਦੀ ਪਈ ਗੁਜ਼ਰਾਨ ਸੋਚੇਂ ਸੂਰਜ ਮਲ ਦਾ ਬੜਾ ਪਰਵਾਰ ਹੋਸੀ

ਗੁਰੂ ਨਾਨਕ ਦੇ ਘਰ ਦੇ ਕੁਤਿਆਂ ਨੂੰ ਘਾਟਾ ਕੋਈ ਨ ਵਿਚ ਸੰਸਾਰ ਹੋਸੀ
ਇਹ ਪੁਤਰ ਹੈ ਏਸਨੂੰ ਕਮੀ ਕਾਹਦੀ ਮਾਇਆ ਸਦਾ ਦਾਸੀ ਘਰ ਬਾਰ ਹੋਸੀ
ਖਾਨਦਾਨ ਤੇਰਾ ਰਹੇ ਚਿਰ ਬਹੁਤਾ ਨਾਮ ਓਹਨਾਂ ਦਾ ਖਾਸ ਸਰਕਾਰ ਹੋਸੀ
ਕਰ ਫਿਕਰ ਨ ਕੋਈ ਕਰਤਾਰ ਸਿੰਘਾ ਸਦਾ ਆਪ ਸਹਾਈ ਕਰਤਾਰ ਹੋਸੀ

ਮਾਤਾ ਨਾਨਕੀ ਜੀ

ਇਕ ਦਿਨ ਏਵੇਂ ਮਾਤਾ ਨਾਨਕੀ ਜੀ ਹਥ ਜੋੜ ਕੇ ਅਰਜ਼ ਸੁਨਾਵੰਦੀ ਏ
ਮੇਰਾ ਪੁਤ੍ਰ ਹੈ ਸਤਿਗੁਰੋ ਬਹੁਤ ਭੋਲਾ ਗੱਲ ਇਕ ਨ ਓਸ ਨੂੰ ਆਵੰਦੀ ਏ
ਕਿਵੇਂ ਓਸਦੀ ਪਿਛੋਂ ਗੁਜ਼ਰਾਨ ਹੋਸੀ ਬੀਤੇ ਕਿਸ ਤਰਾਂ 'ਮੇਰੀ' ਜਤਾਵੰਦੀ ਏ
ਅਗੇ ਮਾਲਕ ਤੁਸੀਂ ਕਰਤਾਰ ਸਿੰਘਾ ਕਰੋ ਸੋ ਜਿਹੜੀ ਮਨ ਭਾਵੰਦੀ ਏ

ਸਤਿਗੁਰੂ ਜੀ

ਹੈ ਸਭ ਦੇ ਸਿਰ ਕਰਤਾਰ ਦਾਤਾ ਰੋਜ਼ੀ ਸਭ ਦੇ ਤਾਈਂ ਪੁਚਾਇਗਾ ਜੀ
ਤੈਨੂੰ ਪੁਤ ਦੇ ਫਿਕਰ ਨਿਰਬਾਹਦਾ ਏ ਚਾਦਰਹਿੰਦ ਦੀ ਇਹ ਅਖ਼ਵਾਇਗਾ ਜੀ
ਪਿਛੇ ਏਸਦੇ ਧਨਲਗੇ ਜੀਵ ਲਖਾਂ ਬੇੜਾ ਹਿੰਦ ਰੁੜਦਾ ਬੰਨੇ ਲਾਇਗਾ ਜੀ
ਇਹਦਾ ਪੁਤ ਹੋ ਸੀ ਪ੍ਰਤਾਪ ਵਾਲਾ ਮਾਰ ਦਿਲੀ ਲਾਹੌਰ ਕੰਬਾਇਗਾ ਜੀ
ਬਾਦਸ਼ਾਹ ਤੋਂ ਹੋਇਗਾ ਸ਼ਾਨ ਵਡਾ ਬੀਰ ਖਾਲਸਾ ਪੰਥ ਸਜਾਇਗਾ ਜੀ
ਆਹ ਰੁਮਾਲ ਕਟਾਰ ਤੂੰ ਰੱਖ ਛੱਡੀਂ ਤੇਰਾ ਪੁਤ ਗੱਦੀ ਜਦੋਂ ਪਾਇਗਾ ਜੀ
ਓਦੋਂ ਸਾਡੀ ਅਮਾਨਤ ਇਹ ਦੇਈਂ ਉਹਨੂੰ ਘਬਰਾਈਂ ਨ ਉਹ ਸਮਾਂ ਆਇਗਾ ਜੀ
ਵੇਖ ਪੋੱਤੇ ਦਾ ਸ਼ਾਨ ਕਰਤਾਰ ਸਿੰਘਾ ਜੀਵ ਜੋਤ ਵਿਚ ਜੋਤ ਸਮਾਇਗਾ ਜੀ

ਵਾਕ ਕਵੀ

ਏਸੇ ਤਰਾਂ ਦੇਂਦੇ ਧੀਰਜ ਸਾਰਿਆਂ ਨੂੰ ਰਹਿੰਦੇ ਵਿਚ ਹਮੇਸ਼ ਵੈਰਾਗ ਦੇ ਜੀ
*ਹਰੀ ਚੰਦ ਭਾਗਨ, ਦ੍ਵਾਰਾ, ਮੋਹਨ ਮੋਹਰੀ () ਮਨੋਹਰਦਾਸ ਜਹੇ ਦੇਹਾਂ ਤਿਆਗਦੇ ਜੀ
ਸਾਧੂ, ਰੂਪੇ ਦਾ ਪਿਤਾ ਭੀ ਮਰ ਗਿਆ ਏਸੇ ਤਰਾਂ ਕਿਰੇ ਫੁਲ ਬਾਗ ਦੇ ਜੀ
ਖੇਲ ਖ਼ਤਮ ਹੋ ਚਲੀ ਕਰਤਾਰ ਸਿੰਘਾ ਸ੍ਰੀ ਸਤਿਗੁਰੂ ਮੋਹ ਤਿਆਗਦੇ ਜੀ

ਭਾਈ ਬਿਧੀ ਚੰਦ ਜੀ

ਇਹਨਾਂ ਦਿਨਾਂ ਅੰਦਰ ਚੇਲਾ ਸੁੰਦਰ ਸ਼ਾਹਦਾ ਬਾਰੇ ਸ਼ਾਹ ਕੀਰਤਪੁਰ ਆਵੰਦਾ ਏ

---

*ਹਰੀ ਚੰਦ ਸੋਹਰਾ, ਮਾਤਾ ਨਾਨਕੀ ਦਾ ਪਿਤਾ, ਭਾਗਨ ਤੇ ਦਵਾਰਾ ਮਾਤਾ ਮਰਵਾਹੀ ਜੀ ਦੇ ਮਾਤਾ ਪਿਤਾ।

() ਮਨੋਹਰ ਦਾਸ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਖਿਡਾਵਾ ਸੀ ਤੇ ਹਰ ਰੋਜ ਬਾਵਲੀ ਸਾਹਿਬ, ਚੁਬਾਰੇ ਸਾਹਿਬ ਕੀਰਤਨ ਕਰਦਾ ਹੁੰਦਾ ਸੀਂ, ਲੰਗਰ ਦੀ ਸੇਵਾ ਭੀ ਬੜੀ ਪਰੀਤ ਤੇ ਨਿਰਮਾਣਤਾ ਨਾਲ ਕਰਦਾ ਹੁੰਦਾ ਸੀ।

ਦਰ ਸ਼ਾਹ ਵਲੋਂ ਧਰ ਕਾਰ ਭੇਟਾ ਬਿਨਤੀ ਗੁਰਾਂ ਦੇ ਅਗੇ ਸੁਨਾਵੰਦਾ ਏ
ਚੇ ਪਾਤਸ਼ਾਹ ਬਿਧੀ ਚੰਦ ਤਾਈਂ ਸੁੰਦਹ ਸ਼ਾਹ ਹੁਣ ਪਾਸ ਬੁਲਾਵੰਦਾ ਏ
ਦਹੋ ਆਗਜ਼ਾ ਆਪ ਕਰਤਾਰ ਸਿੰਘਾ ਇਕਰਾਰ ਕੀੜੇ ਜਤਲਾਵੰਦਾ ਏ

ਤਥ

ਸਾਰੀ ਉਮਰ ਸਤਿਗੁਰਾਂ ਦੇ ਪਾਸ ਰਿਹਾ ਬਿਧੀ ਚੰਦ ਨੇ ਕੀਤੀ ਕਮਾਈ ਵੱਡੀ
ਸਤਿਗੁਰੂ ਜੀ ਵੱਡੀ ਪ੍ਰੀਤ ਕਰਦੇ ਤੇ ਜੁਦਾਈ ਹੋਈ ਦੁਖਦਾਈ ਵੱਡੀ
ਪਰ ਨੇਤ ਕਰਤਾਰ ਦੀ ਸਮਝ ਕਰਕੇ ਪ੍ਰੀਤ ਰੀਤ ਦੀ ਸਮਝ ਸਫਾਈ ਵੱਡੀ
ਬਿਧੀ ਚੰਦ ਨੂੰ ਆਗਿਆ ਦਿਤੀਓ ਨੇ ਸ਼ੀਸ਼ੇ ਦਿਲ ਉਤੇ ਚੋਟ ਆਈ ਵੱਡੀ
ਸੰਗੀ ਸਾਥੀਆਂ ਨੂੰ ਮਿਲ ਗਿਲ ਕਰਕੇ ਬਿਧੀ ਚੰਦ ਨੇ ਪ੍ਰੀਤ ਜਤਾਈ ਵੱਡੀ
ਗੁਰ ਮੂਰਤ ਰਿਦੇ ਕਰਤਾਰ ਸਿੰਘਾ ਰੱਖ ਬੇਨਤੀ ਅੰਤ ਸੁਣਾਈ ਵੱਡੀ

ਬਿਧੀ ਚਦ ਦੀ ਬੇਨਤੀ

ਮੈਂ ਕੂਕਰ ਆਪ ਦੇ ਦਰ ਰਿਹਾ ਭੁਲਾਂ ਮੇਰੀਆਂ ਤਈਂ ਬਖਸ਼ਾਵਨਾ ਜੀ
ਮੈਥੋਂ ਟਹਿਲ ਸੇਵਾ ਕੋਈ ਨ ਹੋ ਸੱਕੀ ਤੁਸਾਂ ਆਪਣਾ ਬਿਰਦ ਨਿਬਾਹਵਨਾ ਜੀ
ਅੰਤ ਰੱਖਣਾ ਆਪਣੇ ਵਿਚ ਚਰਨਾ ਸੰਗਤ ਆਪਣੀ ਵਿਚ ਰਲਾਵਨਾ ਜੀ
ਲਾਲ ਚੰਦ ਨੂੰ ਘਰ ਦਾ ਜਾਣ ਕੂਕਰ ਸਿੱਖੀ ਸਿਦਕ ਦਾ ਟੁਕੜਾ ਪਾਵਨਾ ਜੀ
ਭਾਵੇਂ ਨਹੀਂ ਵਿਛੋੜੇ ਨੂੰ ਚਿੱਤ ਚਾਹੁੰਦਾ ਪਰ ਪਿਆ ਜ਼ਰੂਰ ਹੁਣ ਜਾਵਨਾ ਜੀ
ਮਰਲਾ ਜਿਥੇ ਦਾ ਹੋਇ ਕਰਤਾਰ ਸਿੰਘਾ ਏਸ ਓਥੇ ਹੀ ਜਾਇ ਸਮਾਵਨਾ ਜੀ

ਸ੍ਰੀ ਸਤਿਗੁਰੂ ਜੀ

ਬਿਧੀ ਚੰਦ ਤੂੰ ਤਾਂ ਜੀਵਨ ਮੁਕਤ ਪਾਈ ਘਾਲਾਂ ਘਾਲੀਆਂ ਤੇ ਵੱਡਾ ਜੱਸ ਲੀਨਾ
ਤੂੰ ਤੇ ਸਦਾ ਦੇ ਲਈ ਹੋ ਅਮਰ ਗਿਓਂ ਤੇਰੇ ਜਿਹਾ, ਵਿਰਲੇ ਪ੍ਰੇਮ ਰਸ ਪੀਨਾ
ਮੇਰੇ ਰੂਪ ਦੇ ਵਿੱਚ ਅਭੇਦ ਹੋਇਓਂ "ਬਿਧੀ ਚੰਦ ਛੀਨਾ" ਭਯੋ ਗੁਰੂ ਸੀਨਾ
ਸਿਖੀ ਤਿੱਖੀ ਨਿਬਾਹੀ ਕਰਤਾਰ ਸਿੰਘਾ ਮਾਨੁਖ ਜਨਮ ਪਾਕੇ ਅੰਤ ਸਫਲ ਕੀਨਾ

ਬਿਧੀ ਚੰਦ ਨੇ ਦੇਉ ਨਗਰ ਨੂੰ ਜਾਣਾ

ਪਰਮ ਸਿੱਖ ਤੇ ਪਰਮ ਸਨੇਹੀ ਮਿੱਤਰ ਸਤਿਗੁਰਾਂ ਤੋਂ ਆਗਯਾ ਪਾਇ ਟੁਰਿਆ
ਜਿਨ੍ਹਾਂ ਚਰਨਾਂ ਵਿਚ ਬਿਤਾਈ ਉਮਰਾ ਉਹਨਾਂ ਚਰਨਾਂ ਨੂੰ ਰਿਦੇ ਟਿਕਾਇ ਟੁਰਿਆ
ਸੰਗੀ ਸਾਥੀਆਂ ਤਾਈਂ ਪ੍ਰੇਮ ਸੇਤੀ ਅੰਤ ਵਾਰ ਦਾ ਮਿਲ ਮਿਲਾਇ ਟੁਰਿਆ
ਮਾਤਾ ਨਾਨਕੀ ਅਤੇ ਮਰਵਾਹੀ ਜੀ ਤੋਂ ਵਿਦਾ ਹੋਇ ਕੇ ਸੀਸ ਝੁਕਾਇ ਟੁਰਿਆ
ਲਾਲ ਚੰਦ ਦੀ ਸੌਂਪਨਾ ਕਰਕੇ ਜੀ ਦੁਨੀਆਂਦਾਰੀ ਦਾ ਮੋਹ ਤੁੜਾਇ ਟੁਰਿਆ
ਦੇਵ ਨਗਰ ਨੂੰ ਗਿਆ ਕਰਤਾਰ ਸਿੰਘਾ ਬੱਧਾ ਡੋਰ ਪ੍ਰੇਮ ਦੀ ਜਾਇ ਟੁਰਿਆ

ਸੁੰਦਰ ਸ਼ਾਹ ਤੇ ਭਾਈ ਬਿਧੀ ਚੰਦ ਜੀ ਦੋਹਾਂ ਨੇ ਦਿਹਾਂ ਤਿਆਗਣੀਆਂ

ਰਸਤੇ ਵਿਚ ਕਰਤਾਰ ਦੇ ਗੀਤ ਗਾਉਂਦੇ ਦੇਵ ਨਗਰ ਪਹੁੰਚਾ ਪੰਧ ਮਾਰ ਕਰ ਕੇ
ਸੁੰਦਰ ਸ਼ਾਹ ਸਮਾਧ ਦੇ ਵਿਚ ਬੈਠਾ ਹਿਰਦੇ ਸਤਿਗੁਰਾਂ ਦੇ ਚਰਨ ਧਾਰ ਕਰ ਕੇ
ਬਿਧੀ ਚੰਦ ਜੀ ਵੇਖ ਕੇ ਖੁਸ਼ ਹੋਏ ਨ੍ਹਾਇ, ਧੋਇ ਥਕੇਵਾਂ ਉਤਾਰ ਕਰ ਕੇ
ਦਿਨ ਦੂਸਰੇ ਖੁਲ੍ਹੀ ਸਮਾਧ ਜਦੋਂ ਮਿਲੇ ਆਪਸ ਵਿਚ ਪਿਆਰ ਕਰ ਕੇ
ਦਿਨ ਪੰਦਰਾਂ ਕੁ ਕੱਠੇ ਰਹੇ ਦੋਵੇਂ ਉੱਕਾ ਦਿਹ ਅੱਭਯਾਸ ਵਿਸਾਰ ਕਰ ਕੇ
ਹਰੀ ਚਰਚਾ ਦੇ ਵਿਚ ਮਸਤ ਰਹਿੰਦੇ ਲੋਕ ਹੋਂਵਦੇ ਖੁਸ਼ ਦੀਦਾਰ ਕਰ ਕੇ
ਭਾਦੋਂ ਅਸ਼ਟਮੀ ਸਾਲ ਪਚਾਨਵੇਂ ਸੀ ਦੋਵੇਂ ਕੱਠੇ ਸਵਾਸ ਖਲ੍ਹਾਰ ਕਰ ਕੇ
ਗਏ()ਦਿਹਾਂ ਤਿਆਗ ਕਰਤਾਰ ਸਿੰਘਾ ਔਣਾ ਸਫਲਾ ਵਿਚ ਸੰਸਾਰ ਕਰ ਕੇ

ਵਾਕ ਕਵੀ

ਭਾਈ ਸਾਹਿਬ ਦਾ ਜਨਮ ਸੁਰਸਿੰਗ ਦਾ ਸੀ ਵਿੱਚ ਜ਼ਿਲੇ ਲਾਹੌਰ ਪਛਾਨ ਭਾਈ
ਛੋਟੀ ਉਮਰ ਤੋਂ ਬੜਾ ਦਲੇਰ ਦਿਲ ਸੀ ਬੜੇ ਚੁਸਤ ਚਾਲਾਕ ਜੁਆਨ ਭਾਈ
ਪਹਿਲੀ ਉਮਰ ਪਿਆ ਠਰਕ ਚੋਰੀਆਂ ਦਾ ਡਾਕੇ ਮਾਰਦੇ ਰਹੇ ਸਿਆਨ ਭਾਈ
ਪੰਜਵੇਂ ਗੁਰੂ ਜੀ ਤੋਂ ਚਰਨ ਪਾਹੁਲ ਲੈ ਕੇ ਬਣੇ ਸਿੱਖ,ਹਜ਼ੂਰ ਰਹਿ ਆਨ ਭਾਈ
ਕੀਤੀ ਸੇਵਾ ਸਰੋਵਰ ਦੀ ਬਹੁਤ ਭਾਰੀ ਤਾਨ ਹੁੰਦਿਆਂ ਹੋ ਨਿਰਮਾਨ ਭਾਈ
ਛੇਵੇਂ ਗੁਰਾਂ ਦੇ ਸਮੇਂ ਜੋ ਭਾਈ ਜੀ ਨੇ ਘਾਲਾਂ ਘਾਲੀਆਂ ਕੀਤੇ ਘਮਸਾਨ ਭਾਈ
ਸੋ ਤਾਂ ਚੰਗੀ ਤਰਾਂ ਸਾਰੇ ਲਿਖ ਦਿਤੇ ਵੇਖੋ ਪੜ੍ਹ ਗ੍ਰੰਥ ਸੁਜਾਨ ਭਾਈ
ਰਾਮ ਚੰਦ ਜੀ ਦੇ ਸੰਗ ਜਿਵੇਂ ਰਿਹਾ ਮਹਾਂਬੀਰ, ਬਲੀ ਹਨੂੰਮਾਨ ਭਾਈ
ਜਿਥੇ ਭੀੜ ਬਣੀ, ਕੀਤੇ ਕੰਮ ਭਾਰੇ ਕਰ ਜਿੰਦ ਜਹਾਨ ਕੁਰਬਾਨ ਭਾਈ
ਗੁਰੂ ਹਰਿ ਗੋਬਿੰਦ ਜੀ ਨਾਲ ਤਿਵੇਂ ਬਿਧੀ ਚੰਦ ਰਿਹਾ ਬਲਵਾਨ ਭਾਈ
ਉਹ, ਉਹ ਕਰ ਕੇ ਹੱਲ ਕੰਮ ਦਸੇ ਵੇਖ ਜਿਨ੍ਹਾਂ ਨੂੰ ਅਕਲ ਹੈਰਾਨ ਭਾਈ
ਘੋੜੇ ਕਿਲ੍ਹੇ ਲਾਹੌਰ ਤੋਂ ਲੈ ਜਾਣੇ ਬਿਧੀ ਚੰਦ ਦਾ ਕੰਮ ਸੀ, ਠਾਨ ਭਾਈ
ਵਿਚ ਜੰਗਾਂ ਦੇ ਬੀਰਤਾਂ ਦਸੀਆਂ ਜੋ ਨਹੀਂ ਉਹ ਗੁੱਝੀਆਂ ਹੁਣ ਰਹਾਨ ਭਾਈ
ਸਿਖੀਦਾਰ ਤਿਖੀ ਉਤੋਂ ਪਾਰ ਹੋਇਆ ਪਾਸ ਵਿਚ ਹੋਇਆ ਇਮਤਿਹਾਨ ਭਾਈ
ਜਥੇਦਾਰ, ਸੇਵਕ ਤੇ ਵਜ਼ੀਰ ਵਡਾ ਪਰਚਾਰਕ ਤੇ ਵਿਦਵਾਨ ਭਾਈ

---

*ਸੁੰਦਰ ਸ਼ਾਹ ਦੀ ਦਰਗਾਹ ਤੇ ਭਾਈ ਜੀ ਦੀ ਸਮਾਧ ਦੇਉ ਨਗਰ ਵਿਚ ਕੋਲੋ ਕੋਲੀ ਬਣੀਆਂ ਹੋਈਆਂ ਹਨ। ਪੁਜਾਰੀ ਉਦਾਸੀ ਸਾਧ ਹਨ। ਭੋਗ ਕੜਾਹ ਪ੍ਰਸ਼ਾਦ ਦਾ ਲੱਗਦਾ ਹੈ ਦੇਉ ਨਗਰ ਅਯੁੱਧਯ ਤੋਂ ਅਠਾਰਾਂ ਵੀਹ ਕੋਹ ਦੀ ਵਿੱਥ ਤੇ ਗੋਮਤੀ ਗੰਗਾ ਕਿਨਾਰੇ ਇਕ ਚਗਾ ਕਸਬਾ ਹੈ।

ਬਿਧੀਚੰਦ ਗੁਰ ਘਰ ਕਰਤਾਰ ਸਿੰਘਾ ਸਿੱਖੀ ਸਿਦਕ ਦਾ ਹੋਇਆ ਨਿਸ਼ਾਨ ਭਾਈ

ਮਾਤਾ ਮਰਵਾਹੀ ਜੀ ਦਾ ਚਲਾਣਾ

ਇਹਨੀ ਦਿਨੀਂ ਮਾਤਾ ਮਰਵਾਹੀ ਜੀ ਭੀ ਸੱਚਖੰਡ ਦੇ ਵੱਲ ਸਿਧਾਰ ਗਏ
ਇਕ ਰਿਹਾ ਬੇਟਾ ਸੂਰਜ ਮੱਲ ਪਿਛੇ ਗੁਰੂ ਘਰ ਆ ਜਨਮ ਸਵਾਰ ਗਏ
ਵੇਖ ਭਾਗ, ਪਰਵਾਰ, ਪ੍ਰਤਾਪ ਭਾਰਾ ਗੁਰਸਿੱਖੀ ਦੀ ਲੈ ਬਹਾਰ ਗਏ
ਪੂਰਨ ਪੁਰਖ ਦੇ ਲੜ ਕਰਤਾਰ ਸਿੰਘਾ ਲਗ ਪਿਛਲੀਆਂ ਕੁਲਾਂ ਭੀ ਤਾਰ ਗਏ

*ਜਾਤੀ ਮਲਕ ਦਾ ਗੁਜ਼ਰਨਾ

ਜਾਤੀ ਮਲਕ ਬ੍ਰਹਿਮਣ, ਗੁਰੂਘਰ ਦੀ ਵਡੀ ਹਿਤਕਰ ਟਹਿਲ ਕਮਾਇ ਗਿਆ
ਬੜਾ ਬੀਰ ਬਹਾਦਰ ਬਲੀ ਯੋਧਾ ਸ਼ਸਤ੍ਰਧਾਰੀ ਹੋ, ਜ਼ੁਲਮ ਮਿਟਾਇ ਗਿਆ
ਸੋਲਾਂ ਸੌ ਛਿਆਨਵੇਂ ਵਿਚ ਇਹ ਭੀ ਗੁਰ ਜੋਤ ਵਿਚ ਜੋਤ ਸਮਾਇ ਗਿਆ
ਦਯਾ ਰਾਮ ਦੀ ਬਾਂਹ ਕਰਤਾਰ ਸਿੰਘਾ ਸਤਿਗੁਰਾਂ ਦੇ ਤਈਂ ਫੜਾਇ ਗਿਆ

ਬਾਬਕ ਰਬਾਬੀ ਦਾ ਚਲਾਣਾ

ਭਾਈ ਬਾਬਕ ਸਤਿਗੁਰਾਂ ਪਾਸ ਰਹਿਕੇ ਗੁਰੂ ਘਰ ਰਬਾਬੀ ਕਹਾਂਦਾ ਰਿਹਾ
ਕਰਦਾ ਕੀਰਤਨ ਰਿਹਾ ਹਜ਼ੂਰ ਸਦਾ ਗੁਰਬਾਣੀ ਦੀ ਲਹਿਰ ਚਲਾਂਦਾ ਰਿਹਾ
ਰਿਹਾ ਨਹੀਂ ਸੀ ਵਿਚ ਮਿਰਾਸੀ ਪੁਣਾ ਸਿਖ ਹੋ ਕੇ ਸਿਖੀ ਕਰਾਂਦਾ ਰਿਹਾ
ਨਾਲੇ ਰਾਗੀ, ਬਹਾਦਰ ਬੀਰ ਭੀ ਸੀ ਜੰਗਾਂ ਵਿਚ ਬਹੁ ਜ਼ੋਹਰ ਦਿਖਾਂਦਾ ਰਿਹਾ
ਏਸੇ()ਸਾਲ ਇਹ ਭੀ ਦੇਹੀ ਛਡ ਗਿਆ ਪਿਛੇ ਚਤਰਾ ਕਾਰ ਨਿਬਾਹੁੰਦਾ ਰਿਹਾ
ਪੀੜ੍ਹੀ ਚਲੀ ਆਉਂਦੀ ਕਰਤਾਰ ਸਿੰਘਾ ਪਰਵਾਰ ਰਬਾਬੀ ਸਦਾਦਾ ਰਿਹਾ

ਸ੍ਰੀ ਹਰਿਰਾਇ ਸਾਹਿਬ ਜੀ ਨੂੰ ਗੱਦੀ ਬਖਸ਼ਨੀ

ਜਿਸਦੀ ਵਸਤ ਬਣੇ ਦੇਣੀ ਤਿਸ ਤਾਈਂ ਸਤਿਗੁਰਾਂ ਨੇ ਚਿਤ ਠਹਿਰਾਇ ਕੇ ਜੀ
ਸੋਲਾਂ ਸੌ ਅਠਾਨਵੇਂ ਦੀਪ ਮਾਲਾ ਉੱਤੇ, ਸੇਵਕ ਸਿੱਖ ਬੁਲਾਇ ਕੇ ਜੀ
ਬੜਾ ਭਾਰਾ ਇਕ ਆਮ ਦੀਵਾਨ ਕਰਕੇ ਹਰੀਰਾਇ ਨੂੰ ੦ਗੱਦੀ ਬਿਠਾਇਕੇ ਜੀ
ਸਾਹਿਬ ਭਾਨੇ ਤੋਂ ਤਿਲਕ ਦਿਵਾਇ ਦਿਤਾ ਬੈਠੇ ਮਸਤਕ ਆਪ ਝੁਕਾਇਕੇ ਜੀ

---

*ਜਾਤੀ ਮਲਕ ਸਿੰਘੇ ਪਰੋਹਤ ਦਾ ਪੁਤ੍ਰ ਸੀ, ਤੇ ਜਾਤੀ ਮਲਕ ਦਾ ਦਯਾਰਾਮ ਪੁਤ੍ਰ ਸ਼ੀ ,ਜੋ ਦਸਵੇਂ ਪਾਤਸ਼ਾਹ ਪਾਸ ਰਿਹਾ।

()ਸੰਮਤ ੧੬੯੬ ਮਾਹ ਕੱਤਕ ਨੂੰ ਬਾਬਕ ਗੁਜ਼ਰ ਗਿਆ ਅਤੇ ਉਸਦੇ ਪਿਛੋਂ ਉਸਦਾ ਪੁੱਤਰ ਭਾਈ ਚਤਰਾ ਗੁਰੂ ਘਰ ਦੀ ਸੇਵਾ ਕਰਦਾ ਰਿਹਾ।

੦ਕਵੀ ਰਾਜ ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਅੰਦਰ ਲਿਖਦੇ ਹਨ ਕਿ ,ਏਸ ਸਮੇਂ ਧੀਰਮਲ ਭੀ ਕੀਰਤਪੁਰ ਆਯਾ ਤੇ ਗੱਦੀ ਲਾਕੇ ਬੈਠਾ, ਪਰੰਤੂ ਗੁਰੂ ਜੀ ਦੀ ਮਰਜ਼ੀ ਅਨੁਸਾਰ, ਜੋਧਯਾਂ ਨੇ ਧੱਕੇ ਮਾਰਕੇ ਕੱਢ ਦਿਤਾ।

ਸਭ ਸੰਗਤਾਂ ਚਰਨੀ ਝੁਕ ਪਈਆਂ ਤੋਹਫੇ ਨਜ਼ਰਾਂ ਅਗੇ ਟਿਕਾਇ ਕੇ ਜੀ
ਹੋਈਆਂ ਖੁਸ਼ੀਆਂ ਬਹੁਤ ਕਰਤਾਰ ਸਿੰਘਾ ਦਿਤੇ ਦਾਨ ਗਰੀਬ ਬੁਲਾਇਕੇ ਜੀ

ਵਾਕ ਕਵੀ

ਜੋਤੀ ਜੋਤ ਸਮਾਉਣ ਤੋਂ ਬਰਸ ਦੋ ਕੂ ਇਹ ਪਹਿਲਾਂ ਹੀ ਰਸਮ ਅਦਾਇ ਕੀਤੀ
ਛੋਟੀ ਉਮਰ ਸ੍ਰੀ ਹਰਿ ਰਾਇ ਜੀ ਦੀ ਗੱਦੀ ਦੇਣ ਦੀ ਸੋਚ ਸੁਚਾਇ ਕੀਤੀ
ਸਾਡੇ ਹੁੰਦਿਆਂ ਕਾਰ ਸੰਭਾਲੀ ਜਾਵੇ ਸੋਚ ਦੂਰ ਦੀ ਨਜਰ ਦੁੜਾਇ ਕੀਤੀ
ਅੰਤ੍ਰਯਾਮੀ ਸਤਿਗੁਰੂ ਕਰਤਾਰ ਸਿੰਘਾ ਕਾਰ ਪੋਤੇ ਸਪੁਰਦ ਸਬਾਇ ਕੀਤੀ

ਸਤਿਗੁਰਾਂ ਦਾ ਸੁਭਾਵ

ਸੋਲਾਂ ਸੈ ਪਚਾਨਵੇਂ ਸਾਲ ਤੋਂ ਲੈ ਕੋਈ ਮਾਹਰਕੇ ਦੀ ਹੋਈ ਕਾਰ ਨ ਸੀ
ਸਤਿਗੁਰੂ ਜੀ ਬਦਲ ਸੁਭਾਵ ਬੈਠੇ ਜੰਗ ਰੰਗ ਦੀ ਰਹੀ ਕੋਈ ਸਾਰ ਨ ਸੀ
ਸਤਿਸੰਗ, ਗਯਾਨ, ਵੈਰਾਗ ਬਾਝੋਂ ਹੋਰ ਭਾਵੰਦਾ ਕੋਈ ਵਿਹਾਰ ਨ ਸੀ
ਨ ਉਹ ਸੈਰ ਸ਼ਿਕਾਰ ਨ ਜੰਗ ਕਰਤਬ ਬਾਜ਼ਾਂ ਸ਼ਿਕਰਿਆਂ ਨਾਲ ਪਿਆਰ ਨ ਸੀ
ਅਠੇ ਪਹਿਰ ਵੈਰਾਗ ਦੇ ਵਿਚ ਰਹਿੰਦੇ ਮੋਹ ਮਮਤਾ, ਨਾਲ ਪਰਿਵਾਰ ਨ ਸੀ
ਉੱਕਾ ਬੋਲਦੇ ਘੱਟ, ਤੇ ਘੱਟ ਫਿਰਦੇ ਅਤੇ ਛਕਦੇ ਓੱਨਾ ਅਹਾਰ ਨ ਸੀ
ਬਹੁਤਾ ਬੈਠਦੇ ਵਿਚ ਪਾਤਾਲ ਪੁਰੀ ਨਿਕਲ ਫਿਰਦੇ ਕਿਧਰੇ ਬਾਹਰ ਨ ਸੀ
ਆਈਆਂ ਸੰਗਤਾਂ ਬਿਨਾਂ ਕਰਤਾਰ ਸਿੰਘਾ ਹਰ ਸਮੇਂ ਹੀ ਦੇਂਦੇ ਦੀਦਾਰ ਨ ਸੀ

ਵਾਕ ਕਵੀ

ਦੋ ਸਾਲ ਏਵੇਂ ਹੋਰ ਬੀਤ ਗਏ ਸਦੀ ਸਦੀ ਸੋਲ੍ਹਵੀਂ ਪੂਰੀ ਪਛਾਨ ਹੋ ਗਈ
ਏਨੇ ਵਿਚ ਸ੍ਰੀ ਹਰਿ ਰਾਇ ਜੀ ਨੂੰ ਗੁਰੂ ਘਰ ਦੀ ਸਾਰੀ ਸਿਆਨ ਹੋ ਗਈ
ਆਵਨ ਸੰਗਤਾਂ, ਕਾਰ ਵਿਹਾਰ ਚਲਨ ਵਿਚ ਸਿਖੀਦੇ ਦ੍ਰਿੜ੍ਹਤਾ ਆਨ ਹੋ ਗਈ
ਜੋਤੀਜੋਤ ਸਮਾਉਣ ਕਰਤਾਰ ਸਿੰਘਾ ਪੂਰੀ ਖੇਲ ਜੋ ਰਚੀ ਸੀ, ਜਾਨ ਹੋ ਗਈ

ਸ੍ਰੀ ਗੁਰੂ ਜੀ ਨੇ ਬਹੁਤ ਸਾਰੇ ਪ੍ਰੇਮੀਆਂ ਨੂੰ ਆਗਿਆ ਕਰਨੀ

ਜੋਤੀਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ ਗੁਰੂ ਦਾਤਾਰ ਭਾਈ
ਸਾਹਿਬ*ਭਾਨੇ ਨੂੰ ਆਖਦੇ ਸਾਡੇ ਪਿਛੋਂ ਚਲੇ ਜਾਣਾ ਰਮਦਾਸਾਂ ਨੂੰ ਸਾਰ ਭਾਈ
ਰਾਇ ਜੋਧ ਤੇ ਰੂਪੇ ਨੂੰ ਹੁਕਮ ਦਿਤਾ ਕਰਨਾ ਘਰ ਜਾ ਸਿੱਖੀ ਪਰਚਾਰ ਭਾਈ
ਬਿਧੀ ਚੰਦ ਦੇ ਪੁਤ੍ਰ ()ਲਾਲ ਚੰਦ ਨੂੰ ਦੇਇਕੇ ਆਦਰ ਮਾਨ ਸਤਿਕਾਰ ਭਾਈ

---

*ਭਾਈ ਭਾਨਾ ਬਾਬਾ ਬੁੱਢੇ ਜੀ ਦਾ ਪੋਤਰਾ ਸੀ ।

()ਲਾਲ ਚੰਦ ਨੂੰ ਆਪਣੀਆਂ ਤਸਵੀਰਾਂ ਤੇ ਬਿਧੀ ਚੰਦ ਜੀ ਦੀਆਂ ਸ੍ਰੀ ਗੁਰੂ ਗਰੰਥ ਸਾਹਿਬ ਦੀਆਂ ਲਿਖੀਆਂ ਹੋਈਆਂ ਸੈਂਚੀਆਂ ਦੇ ਦਿਤੀਆਂ ਸਨ ।

ਕਿਹਾ, ਚਲੇ ਜਾਣਾ ਸੁਰ ਸਿੰਘ ਨੂੰ ਤੂੰ ਚੀਜ਼ਾਂ ਦੋਇ ਰੱਖੀਂ ਯਾਦਗਾਰ ਭਾਈ
*ਅਬਦੁਲ,ਨਥੇ ਨੂੰ ਭੀ ਇਹੋ ਹੁਕਮ ਹੋਯਾ ਸੁਰਸਿੰਘ ਜਾ ਰਹਿਣਾ ਵਿਚਾਰ ਭਾਈ
ਭਾਈ ਚਤਰੇ ਤੇ ਦਯਾ ਰਾਮ ਤਾਈਂ ਦਿਤਾ ਹੁਕਮ ਸਤਿਗੁਰੂ ਦਾਤਾਰ ਭਾਈ
ਤੁਸਾਂ ਜਾਇ ਪਿਛੋਂ ਸੁਧਾਸਰ ਰਹਿਣਾ ਕਰਨਾ ਕੀਰਤਨ ਸੇਵਾ ਦਰਬਾਰ ਭਾਈ
ਮਾਤਾ ਨਾਨਕੀ ਨੂੰ ਪੁਤ ਸਣੇ ਕਿਹਾ ਜਾਇ ਰਹਿਣਾ ਬਕਾਲੇ ਸੰਭਾਰ ਭਾਈ
ਬਾਕੀ ਸ੍ਰੀ ਹਰਿਰਾਇ ਸਪੁਰਦ ਕੀਤੇ ਰਾਜਪੂਤ ਪੈਦਲ ਅਸਵਾਰ ਭਾਈ
ਤੁਸਾਂ ਇਹਨਾਂ ਨੂੰ ਰਖਣਾ ਪਾਸ ਸਦਾ ਰਹਿਣ ਜਦ ਤਕ ਆਗਯਾ ਕਾਰ ਭਾਈ
ਸਭ ਦੀ ਪਾਲਣਾ ਕਰੇ ਕਰਤਾਰ ਸਿੰਘਾ ਸਾਡੇ ਨਾਲ ਝੱਲੇ ਕਸ਼ਟ ਭਾਰ ਭਾਈ

ਵਾਕ ਕਵੀ

ਸਭ ਦੁਨੀ ਦੇ ਫਰਜ਼ ਅਦਾ ਕਰਕੇ ਸਿਖੀ ਧਰਮ ਦਾ ਕਰ ਪ੍ਰਚਾਰ ਵਡਾ
ਸਿਖਾਂ ਵਿਚ ਫੈਲਾਇਕੇ ਬੀਰ ਰਸ ਨੂੰ ਕੁਰਬਾਨੀਆਂ ਦਾ ਮਾਦਾ ਡਾਰ ਵਡਾ
ਗੁਰ ਗੱਦੀ ਦੀ ਸ਼ਾਨ ਵਧਾਇ ਬਹੁਤਾ ਧਰਮ ਛੱਤਰੀ ਪਾਲ ਦਿਖਾਰ ਵਡਾ
ਖੜਿਆਂ ਹੋ ਕੇ ਟਾਕਰੇ ਜ਼ੁਲਮ ਦੇ ਤੇ ਬੀਰ ਰਸ ਦਾ ਕਰ ਚਮਕਾਰ ਵਡਾ
ਬਾਦਸ਼ਾਹੀ ਦੇ ਤਈਂ ਹਿਲਾਇ ਦਿਤਾ ਧਰਮ ਯੁਧ ਅੰਦਰ ਧਕਾ ਮਾਰ ਵਡਾ
ਸਭ ਖਾਨ ਅਮੀਰ ਕਮਜ਼ੋਰ ਕਰਕੇ ਸ਼ਾਹ ਜਹਾਨ ਨੂੰ ਕਰ ਲਾਚਾਰ ਵਡਾ
ਸਿਖ ਜੰਗ ਜੂ ਕੌਮ ਬਨਾਇ ਦਿਤੀ ਲਾਹਿਆ ਆਪਣੇ ਸਿਰੋਂ ਹੁਧਾਰ ਵਡਾ
ਬਾਦਸ਼ਾਹਾਂ ਤੋਂ ਸ਼ਾਨ ਦਿਖਾਇ ਬਹੁਤਾ ਮੀਰੀ ਪੀਰੀ ਦਾ ਚੁਕ ਕੇ ਭਾਰ ਵਡਾ
ਐਨ ਸਿਰੇ ਤਕ ਓਹਨੂੰ ਪੁਚਾਇ ਦਿਤਾ ਜਗ ਵਿਚ ਅਖਵਾਇ ਅਵਤਾਰ ਵਡਾ
ਅੰਦਰ ਰੱਖ ਫਕੀਰੀ, ਅਮੀਰੀ ਬਾਹਿਰ ਦੇਇ ਪਲਟਾ ਵਿਚ ਸੰਸਾਰ ਵਡਾ
ਰੰਗ ਹੋਰ ਦਾ ਹੋਰ ਦਿਖਾਇ ਦਿਤਾ ਬੋਝ ਸਿਰੋਂ ਗੁਲਾਮੀ ਉਤਾਰ ਵਡਾ
ਸਿਖਾਂ ਵਿਚ ਆਜ਼ਾਦੀ ਦੀ ਲਹਿਰ ਭਰਕੇ ਦਿਤਾ ਰੁਖ ਗੁਲਾਮੀ ਉਖਾਰ ਵਡਾ
ਪਿਆਰ, ਏਕਤਾ ਸਾਰੇ ਫੈਲਾਇ ਕਰਕੇ ਖੜਾ ਧਰਮ ਦਾ ਕਰ ਮੀਨਾਰ ਵਡਾ
ਸਚ ਖੰਡ ਨੂੰ ਚਲੇ ਕਰਤਾਰ ਸਿੰਘਾ ਪਿਛੇ ਛਡਕੇ ਬਾਗ ਪ੍ਰਵਾਰ ਵਡਾ

## ਦਰਬਾਰ

ਬੜਾ ਭਾਰੀ ਦੀਵਾਨ ਲਗਾਇ ਕਰਕੇ ਬੈਠੇ ਤਖਤ ਤੇ ਸਤਿਗੁਰੂ ਆਇ ਭਾਈ
ਸਿਖਾਂ, ਸੇਵਕਾਂ ਯੋਧਿਆਂ ਕਾਰਦਾਰਾਂ ਪਰਿਵਾਰ ਦੇ ਤਈਂ ਬੈਠਾਇ ਭਾਈ

* ਅਬਦੁਲ ਨਥਾ ਦੋਵੇਂ ਢਾਢੀ ਸਨ ।

ਦੇਇ ਕੇ ਸਭ ਦੇ ਤਈਂ ਗਯਾਨ ਧੀਰਜ ਸ੍ਰੀ ਮੁਖ ਤੋਂ ਕਿਹਾ ਸੁਨਾਇ ਭਾਈ
ਏਸ ਜਗ ਤੇ ਸਦਾ ਨਹੀਂ ਕਿਸੇ ਰਹਿਣਾ ਜਨਮ ਮਰਨ ਦਾ ਗੇੜ ਸਬਾਇ ਭਾਈ
ਬੜੇ ਬੜੇ ਅਵਿਤਾਰ ਤੇ ਬਲੀ ਯੋਧੇ ਰਿਖੀ, ਮੁਨੀ ਤੇ ਸੰਤ ਗਿਣਾਇ ਭਾਈ
ਵਲੀ, ਪੀਰ, ਪੈਗੰਬਰ, ਗੌਸ ਸਾਰੇ ਗਏ ਜਗ ਨੂੰ ਛਡ ਛਡਾਇ ਭਾਈ
ਵਿਸ਼ਨ,ਕਿਸ਼ਨ ਤੇ ਰਾਮ ਭੀ ਰਹੇ ਨਾਹੀਂ ਚਾਰ ਦਿਨ ਗਏ ਵਾਜਾਵਜਾਇ ਭਾਈ
ਜੋ ਆਇਆ ਓਸਨੇ ਚਲਣਾ ਹੈ ਏਥੇ ਕਿਸੇ ਦਾ ਨਹੀਂ ਅਟਕਾਇ ਭਾਈ
ਨਦੀ ਨਾਉ ਦਾ ਮੇਲ ਸੰਸਾਰ ਸਾਰਾ ਮਾਤਾ ਪਿਤਾ ਧੀ ਪੁਤ ਭਰਾਇ ਭਾਈ
ਕੋਈ ਅਜ ਗਿਆ ਕਿਸੇ ਕਲ ਜਾਣਾ ਏਵੇਂ ਚਲ ਰਿਹਾ ਪਰਵਾਹਿ ਭਾਈ
ਆਇ ਹੁਕਮ ਅਕਾਲ ਦੇ ਵਿਚ ਸਾਰੇ ਚਲੇ ਜਾਣ ਉਹ ਜਦੋਂ ਬੁਲਾਇ ਭਾਈ
ਸਾਰਾ ਮੋਹ ਜਹਾਨ ਦਾ ਹੈ ਝੂਠਾ ਗਯਾਨਵਾਨ ਨ ਚਿਤ ਫਸਾਇ ਭਾਈ
ਰਾਤ ਜਿਵੇਂ ਜਨੌਰਾਂ ਦਾ ਕੱਠ ਹੁੰਦਾ ਤੇ ਮੁਸਾਫਰਾਂ ਵਿਚ ਸਰਾਇ ਭਾਈ
ਸਭੇ ਰਾਤ ਬਿਤਾਇ ਕੇ ਟੁਰ ਜਾਂਦੇ ਆਪੋ ਆਪਣੇ ਫੜ ਕੇ ਰਾਹਿ ਭਾਈ
ਏਵੇਂ ਕਰਮ ਸੰਜੋਗ ਮਿਲਾਪ ਜੀਆਂ, ਜਾਂਦਾ ਕਿਸੇ ਨ ਕੋਈ ਪੁਛਾਇ ਭਾਈ
ਬੁਧਵਾਨ ਭੌਰੇ ਵਾਂਗੂੰ ਵਾਸ਼ਨਾ ਲੈ ਉੱਡ ਜਾਵੰਦੇ ਰਾਗ ਸੁਣਾਇ ਭਾਈ
ਹੁਣ ਸਾਨੂੰ ਭੀ ਹੁਕਮ ਕਰਤਾਰਆਇਆ ਸੱਦਾ ਪੈ ਗਿਆ ਵਿਚਦਰਗਾਹਿ ਭਾਈ
ਤੁਹਾਡੇ ਸਿਰ ਉੱਤੇ ਕਰਤਾਰ ਸਿੰਘਾ ਗੁਰੂ ਥਾਪਿਆ ਸ੍ਰੀ ਹਰਿਰਾਇ ਭਾਈ

ਤਥਾ

ਸਾਡੇ ਥਾਂ ਸ੍ਰੀ ਹਰਿਰਾਇ ਜੀ ਨੂੰ ਸਮਝ ਸਤਿਗੁਰੂ ਸੀਸ ਝੁਕਾਨਾ ਸਭ ਨੇ
ਜੋ ਆਗਯਾ ਕਰਨ ਸੋ ਸਿਰ ਮਥੇ ਮੰਨ ਕਾਰਜ ਸਿਰੇ ਚੜ੍ਹਾਨਾ ਸਭ ਨੇ
ਗੁਰੂ ਨਾਨਕ ਦਾ ਰੂਪ ਸੱਤਵਾਂ ਇਹ ਭਿੰਨ ਭੇਦ ਨ ਕੋਈ ਰਖਾਨਾ ਸਭ ਨੇ
ਓਹੀ ਜੋਤ ਤੇ ਜੁਗਤ ਕਰਤਾਰ ਸਿੰਘਾ ਹਿਰਦੇ ਵਿਚ ਗਯਾਨ ਵਸਾਨਾ ਸਭ ਨੇ

ਸ੍ਰੀ ਗੁਰੂ ਹਰਿਰਾਇ ਜੀ ਦੀ ਬੇਨਤੀ

ਕਰਦੇ ਬੇਨਤੀ ਸ੍ਰੀ ਹਰਿਰਾਇ ਸਾਹਿਬ ਸਿਰ ਤੇ ਸ਼ਾਹੀ ਹੈ ਭਾਰੀ ਚੁਗੱਤਿਆਂ ਦੀ
ਹੋਇਆ ਅਪਨੇ ਨਾਲ ਵਿਗਾੜ ਭਾਰਾ ਮੰਨੀ ਈਨ ਨ ਤੁਸਾਂ, ਕੁਪੱਤਿਆਂ ਦੀ
ਪਿਛੇ ਆਪ ਦੇ ਨਿਭੇਗਾ ਹੁਣ ਕੀਕੂੰ, ਮੱਤ ਮਾਰੀ ਜੇ ਫੇਰ ਅਵੱਤਿਆਂ ਦੀ
ਕੀ ਵਰਤੀਏ ਢੰਗ ਕਰਤਾਰ ਸਿੰਘਾ ਸ਼ਾਹੀ ਜ਼ੋਰ ਅੰਦਰ ਮਾਨਮੱਤਿਆਂ ਦੀ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ

ਬਾਈ ਸੌ ਅਸਵਾਰ ਇਹ ਪਾਸ ਰਖੋ ਆਪ ਕਰਨਾ ਜੰਗ ਜ਼ਦਾਲ ਕੋਈ ਨ

ਸਦਾ ਵਰਤਨਾ ਸ਼ੀਲ ਸੁਭਾਉ ਅੰਦਰ ਤੁਹਾਡਾ ਕਰ ਸਕੇ ਵਿੰਗਾ ਵਾਲ ਕੋਈ ਨ
ਬੱਧੀ ਆਵੇ ਤੇ ਜਾਇਗਾ ਪਿਛ੍ਹਾਂ ਲੱਥੀ ਪਹੁੰਚੇ ਤੁਸਾਂਤਕ ਵੈਰੀ ਚੰਡਾਲ ਕੋਈ ਨ
ਸਦਾ ਰਹੋ ਬੇਫਿਕਰ ਕਰਤਾਰ ਸਿੰਘਾ ਕਰੇ ਖਤਰਾ ਰਤੀ ਰਵਾਲ ਕੋਈ ਨ

ਤਥਾ

ਦਸਵਾਂ ਰੂਪ ਜਦ ਧਰਾਂਗੇ ਫੇਰ ਆਕੇ ਓਦੋਂ ਕਰਾਂਗੇ ਅਸੀਂ ਘਮਸਾਨ ਬਹੁਤੇ
ਸਿਖੀ ਪਲਣ ਦੇਣੀ ਵਿਚ ਸ਼ਾਂਤੀ ਦੇ ਤਦੋਂ ਧਰਮ ਤੇ ਹੋਣ ਕੁਰਬਾਨ ਬਹੁਤੇ
ਵੇਲਾ ਆਵੇਗਾ ਸਿਖ ਸਪੂਤ ਪੁਤਰ ਤੇਗਾਂ ਮਾਰਨ ਚੜ ਮੈਦਾਨ ਬਹੁਤੇ
ਤਖਤ ਦਿਲੀ ਲਾਹੌਰ ਦੇ ਕੰਬ ਜਾਵਨ ਰੁਲ ਮਰਨ ਅਮੀਰ ਤੇ ਖਾਨ ਬਹੁਤੇ
ਜੰਗ ਇਨ੍ਹਾਂ ਪਹਾੜਾਂ ਦੇ ਵਿਚ ਹੋਵਨ ਘਾਟ ਤੇਗ ਲੰਘਣ ਮੁਸਲਮਾਨ ਬਹੁਤੇ
ਸ਼ਾਂਤ ਰਖਣੀ ਤੁਸਾਂ ਕਰਤਾਰ ਸਿੰਘਾ ਦੋਖੀ ਦੁਸ਼ਟ ਹੀ ਦੁਖ ਉਠਾਨ ਬਹੁਤੇ

## ਜੋਤੀ ਜੋਤ ਸਮਾਉਣਾ

ਸੋ ਤੁਈਂ ਗਿਆਨ ਦ੍ਰਿੜਾਇ ਪੱਕਾ ਤੇ ਪਾਤਾਲ ਪੁਰੀ ਵਿਚ ਜਾਇ ਬੈਠੇ
ਦਿਨ ਪੰਜਵੇਂ ਇਹ ਬੂਹਾ ਖੁਲ੍ਹਣਾ ਜੀ ਦੇਇਕੇ ਹੁਕਮ ਤੇ ਦਰ ਅੜਾਇ ਬੈਠੇ
ਪਦਮ ਆਸਨ ਲਾ ਕੇ ਇਕ ਪਾਸੇ ਸੁਰਤ ਰੂਪ ਦੇ ਵਿਚ ਟਿਕਾਇ ਬੈਠੇ
ਬਾਹਿਰ ਕੋਠੇ ਤੇ ਫਰਸ਼ ਵਿਛਾਇ ਕਰਕੇ ਰਹੇ ਓਥੇ ਸ੍ਰੀ ਹਰਿਰਾਇ ਬੈਠੇ
ਰਿਹਾ ਕੀਰਤਨ ਹੋਵੰਦਾ ਰਾਤ ਦਿਨੇ ਸਭ ਕਾਰ ਵਿਹਾਰ ਭੁਲਾਇ ਬੈਠੇ
ਸਾਰੇ ਵਿਚ ਵੈਰਾਗ ਕਰਤਾਰ ਸਿੰਘਾ ਹੋ ਉਦਾਸ ਚਿਹਰੇ ਕੁਮਲਾਇ ਬੈਠੇ

ਤਥਾ

ਦਿਨ ਪੰਜਵੇਂ ਤੜਕੇ ਉਠ ਕਰਕੇ ਦਰ ਸ੍ਰੀ ਹਰਿਰਾਇ ਖੁਲ੍ਹਾਇਆ ਜੀ
ਅੰਦਰ ਵੜ ਕੇ ਜਦੋਂ ਦੀਦਾਰ ਕੀਤਾ ਹੋਯਾ ਅਸਚਰਜ ਖੇਲ ਦਿਸਾਇਆ ਜੀ
ਆਸਣ ਕੰਧ ਦੇ ਨਾਲ ਅਡੋਲ ਲਗਾ ਜੀਵ ਆਤਮਾ ਨਿਕਲ ਸਿਧਾਇਆ ਜੀ
ਝਟਾਪਟ ਸਾਰੇ ਖਬਰ ਧੁੰਮ ਗਈ ਅਤੀ ਕਰਨਾ ਰਸ ਆ ਛਾਇਆ ਜੀ
ਘਰ ਬਾਰ ਸਾਰੇ ਰੋਂਦੇ ਨਜ਼ਰ ਆਵਣ ਭਾਵੇਂ ਗੁਰਾਂ ਸੀ ਬਹੁਤ ਸਮਝਾਇਆ ਜੀ
ਖਾਸ ਕਰਕੇ ਯੋਧਿਆਂ ਸੇਵਕਾਂ ਨੇ ਦਰਦ ਭਰਿਆ ਸਮਾਂ ਜਤਾਇਆ ਜੀ
ਬਾਹਿਰ ਨਿਕਲ ਸ੍ਰੀ ਹਰਿਰਾਇ ਜੀ ਨੇ ਬੈਠ ਹੌਂਸਲਾ ਬਹੁਤ ਦਿਵਾਇਆ ਜੀ
ਵੈਰਾਗ ਦੀ ਨਦੀ ਕਰਤਾਰ ਸਿੰਘਾ ਬੰਨ ਧੀਰਜ, ਤੋੜ ਰੁੜ੍ਹਾਇਆ ਜੀ

ਸਸਕਾਰ

ਆਖ ਸਭ ਸਮਾਨ ਤਯਾਰ ਕਰਕੇ ਬੜੇ ਅਦਬ ਦੇ ਨਾਲ ਨੁਲ੍ਹਾਇ ਦੇਹੀ

ਬੜਾ ਸੋਹਣਾ ਬਬਾਨ ਬਣਾਇ ਕਰਕੇ ਵਿਚ ਓਸਦੇ ਪਾਈ ਉਠਾਇ ਦੇਹੀ
ਜਿਸ ਥਾ ਤੇ ਚਿਖਾ ਤਯਾਰ ਹੈਸੀ ਵਾਜੇ ਗਾਜਿਆਂ ਨਾਲ ਲੈ ਜਾਇ ਦੇਹੀ
ਚਿਖਾ ਚੰਦਨ ਓਤੇ ਟਿਕਾਇ ਦਿਤੀ ਸਤਿਨਾਮੁ ਉਚਾਰ, ਸੁਣਾਇ ਦੇਹੀ
ਸੂਰਜ ਮਲ ਹਥੀਂ ਲੰਬੂ ਲਾਇ ਦਿਤਾ,ਦਿਤੀ ਅਗਨ ਦੀ ਭੇਟ ਕਰਵਾਇ ਦੇਹੀ
ਸਾਰੇ ਰੋਇ ਉਠੇ ਕਰਤਾਰ ਸਿੰਘਾ ਦਿਤੀ ਅਗਨ ਦੇ ਵਿਚ ਛੁਪਾਇ ਦੇਹੀ

ਪ੍ਰਮ

ਜਿਸ ਵੇਲੇ ਅਗਨ ਪ੍ਰਚੰਡ ਹੋਈ ਵੈਰਾਗ ਨੇ ਜ਼ੋਰ ਦਿਖਾਇ ਦਿਤਾ
ਰਹੀ ਧੀਰਜ ਕਿਸੇ ਦੇ ਵਿਚ ਨ ਸੀ ਸਭ ਗਯਾਨ ਧਯਾਨ ਭੁਲਾਇ ਦਿਤਾ
ਦੂਰੋਂ ਦੌੜਕੇ* ਰਾਮ ਪ੍ਰਤਾਪ ਸਿੰਘ ਨੇ ਗੁਰ ਚਰਨਾਂ ਤੇ ਸੀਸ ਟਿਕਾਇ ਦਿਤਾ
ਮੁੜ ਫੇਰ ਉਤਾਂਹ ਨ ਚੁਕਯੋ ਸੂ ਪਯਾਰੇ ਨਾਲ ਪ੍ਰੇਮ ਨਿਬਾਹਿ ਦਿਤਾ
ਓਹਦੇ ਪੁਤਰ ਰਾਮ ਸਿੰਘ ਵੇਖ ਓਹਨੂੰ ਚਿਖਾ ਵਿਚ ਪੈ ਤਨ ਜਲਾਇ ਦਿਤਾ
ਸ਼ਿਵ ਸਿੰਘ, ਸਾਂਗਾ ਰਾਣਾ,ਸ਼ਾਹ ਮੰਗਲ ਸੜ ਮਰਨ ਲਗੇ ਇਹ ਜਤਾਇ ਦਿਤਾ
ਅਗੇ ਹੋ ਸ੍ਰੀ ਹਰਿ ਰਾਇ ਜੀ ਨੇ ਰੋਕ ਸਭ ਦੇ ਤਈਂ ਹਟਾਇ ਦਿਤਾ
ਸਸਕਾਰ ਕਰਕੇ ਕਰਤਾਰ ਸਿੰਘਾ ਪਿਛਾਂ ਮੁੜਨ ਦਾ ਹੁਕਮ ਸੁਨਾਇ ਦਿਤਾ

ਵਾਕ ਕਵੀ

ਰਾਜਪੂਤ ਬਾਗੀ ਬਾਦਸ਼ਾਹੀ ਦੇ ਇਹ ਦੌੜ ਓਧਰੋਂ ਏਧਰ ਆਇ ਹੈਸਨ
ਗੁਰੂ ਹਰਿਗੋਬਿੰਦ ਜੀ ਮਹਾਂ ਬਲੀ ਪਾਸ ਆਪਣੇ ਸਾਰੇ ਟਿਕਾਇ ਹੈਸਨ
ਹੁਣ ਗੁਰੂ ਜੀ ਦੇਹ ਤਿਆਗ ਗਏ ਉਹ ਸਾਰੇ ਦਿਲੋਂ ਘਬਰਾਇ ਹੈਸਨ
ਕਿਧੇ ਆਸਰੇ ਰਹਾਂਗੇ ਹੁਣ ਅਸੀਂ ਖੌਫ ਸ਼ਾਹੀ ਦੇ ਬਹੁਤ ਡਰਾਇ ਹੈਸਨ
ਗੁਰੂ ਹਰੀਰਾਇ ਸਾਹਿਬ ਦੇਇ ਧੀਰਜ 'ਪਾਸ ਰਖਾਂਗੇ' ਬਚਨ ਸੁਣਾਇ ਹੈਸਨ
ਨਹੀਂ ਖਤਰਾ ਤੁਸਾਂ ਦੀ ਜਾਨ ਨੂੰ ਕੋਈ ਵਡੇ ਹੌਂਸਲੇ ਇਉਂ ਬਨ੍ਹਾਇ ਹੈਸਨ
ਨਹੀਂ ਤਾਂ ਚਿਖਾ ਪੈਕੇ ਸਾਰੇ ਸੜ ਮਰਦੇ ਦਯਾ ਕਰ ਸਤਿਗੁਰਾਂ ਬਚਾਇ ਹੈਸਨ
ਸ਼ਰਨ ਆਇਆਂ ਦੀ ਲਾਜ ਕਰਤਾਰ ਸਿੰਘਾ,ਪਾਲ ਆਪਣੇ ਪਾਸ ਰਖਾਇ ਹੈਸਨ

ਤਥਾ

ਥਿੱਤ ਚੇਤ ਸੁਦੀ ਹੈਸੀ ਪੰਚਮੀ ਦੀ ਵਿਚ ਜੋਤ ਦੇ ਜੋਤ ਸਮਾਇ ਗੁਰ ਜੀ
()ਸਤਰਾਂ ਸੈ ਦਾ ਚੜਿਆ ਸਾਲ ਪਹਿਲਾ ਸ਼ੁਕਰਵਾਰ ਗੁਰਪੁਰੀ ਸਿਧਾਇ ਗੁਰਜੀ

*ਦ: ਮੁ: ਸਫਾ ੨੩੭।

()ਕੈਨਿੰਘਮ, ਨੰ: ਕੁ: ਦੇ: ਸ਼ਰਮਾ ਅਤੇ ਲਤੀਫ ਆਦਿ ਇਤਿਹਾਸਕਾਰ ਸ੍ਰੀ ਗੁਰੂ ਜੀ ਦਾ ਜੋਤੀ ਜੋਤ ਸਮਾਉਣਾ ।.੧੬੪੫ ਈਸਵੀ ਮੁਤਾਬਕ ੧੭੦੨ ਬਿਕ੍ਰਮੀ ਲਿਖਦੇ ਹਨ।

ਅੱਠਾਂ ਉਤੇ ਚਾਲੀ ਬਰਸ ਗਿਣ ਪੂਰੇ ਨੌਂ ਮਾਹ ਦਿਨ ਚਾਰ ਰਹਾਇ ਗੁਰ ਜੀ
ਸੈਂਤੀ ਸਾਲ ਗੁਰਗੱਦੀ ਤੇ *ਬੈਠ ਕਰਕੇ ਚਮਤਕਾਰੇ ਵਡੇ ਦਿਖਲਾਇ ਗੁਰ ਜੀ
ਅਵਿਤਾਰ ਵਡਾਲੀ ਦੇ ਵਿਚ ਧਰਿਆ ਕੀਰਤਪੁਰੀ ਜਾ ਦੇਹ ਤਜਾਇ ਗੁਰ ਜੀ
ਮਿਲੇ ਜੋਤ ਵਿਚ ਜੋਤ ਕਰਤਾਰ ਸਿੰਘਾ ਸ਼ਕਤੀ ਬੀਰਤਾ ਬੜੀ ਦਿਖਾਇ ਗੁਰ ਜੀ

ਤਥਾ

ਛੇਵੇਂ ਸਤਿਗੁਰੂ ਭਾਰਤ ਵਰਸ਼ ਅੰਦਰ ਬੜਾ ਤੇਜ ਪ੍ਰਤਾਪ ਦਿਖਾਇ ਗਏ
ਬਾਦਸ਼ਾਹਾਂ ਤੋਂ ਵਧ ਕੇ ਸ਼ਾਨ ਉੱਚਾ ਸਚੇ ਪਾਤਸ਼ਾਹੁ ਅਖਵਾਇ ਗਏ
ਅਣਹੋਂਦ ਨੂੰ ਹੋਂਦ ਬਣਾਇ ਕਰਕੇ ਪੀਰੀ ਵਿਚ ਅਮੀਰੀ ਦਿਖਾਇ ਗਏ
ਮਾਲਾ ਫੇਰਨੇ ਵਾਲੀ ਜਮਾਤ ਤਾਈਂ ਭਾਰੀ ਤੇਗ ਚਲਾਨੀ ਸਿਖਾਇ ਗਏ
ਸਿੱਧੇ ਸਾਦੇ ਗਰੀਬੜੇ ਸੇਵਕਾਂ ਨੂੰ ਬੀਰ ਛੱਤਰੀ ਅਸਲ ਬਣਾਇ ਗਏ
ਰਾਜ ਜੋਗ ਦਾ ਦਸ ਕੇ ਰਾਹ ਸਿੱਧਾ ਵਿਚ ਗ੍ਰਿਸਤ ਦੇ ਨਾਮ ਜਪਾਇ ਗਏ
ਅਗੋਂ ਹੋਣ ਵਾਲੇ ਪੰਥ ਖਾਲਸਾ ਦੀ ਬੁਨਯਾਦ ਪੱਕੀ ਰਖਵਾਇ ਗਏ
ਦੇਸ਼ ਧਰਮ ਦੇ ਲਈ ਕੁਰਬਾਨ ਹੋਣਾ ਸਿਖਾਂ ਵਿਚ ਮਾਦਾ ਸੋਹਣਾ ਪਾਇ ਗਏ
ਬੁਜ਼ਦਿਲੀ ਤੇ ਕਾਇਰਤਾ ਕਢ ਬਾਹਿਰ ਮਹਾਂ ਬੀਰਤਾ ਸਬਕ ਪੜ੍ਹਾਇ ਗਏ
ਇਕ ਮਾਲਾ ਦੇ ਕਰ ਕੇ ਸਭ ਮੋਤੀ ਜਥੇਬੰਦੀ ਦੀ ਰਸਮ ਚਲਾਇ ਗਏ
ਥਾਂ ਮੰਜੀ ਦੇ ਕਰਕੇ ਤਖਤ ਕਾਇਮ ਪੰਥ ਸ਼ਾਹੀ ਦੇ ਪਾਸ ਠਹਿਰਾਇ ਗਏ
ਸ੍ਵੈਮਾਨਤਾ, ਓਜ, ਪ੍ਰਤਾਪ ਦੇਇਕੇ ਸਿਰੋਂ ਛਟ ਗੁਲਾਮੀ ਦੀ ਲਾਹਿ ਗਏ
ਸ਼ਾਹਜਹਾਨ ਦੇ ਨਾਲ ਲਗਾਇ ਮਥਾ ਓਹਦਾ ਸ਼ਾਹੀ ਦਾ ਮਾਨ ਗਵਾਇ ਗਏ
ਇਉਂ ਛਤਰੀ ਆਪਣੀ ਰਖਯਾ ਲਈ ਤੇਗ ਚੁਕਦੇ ਹਨ, ਦਿਸਾਇ ਗਏ
ਸੂਬੇ, ਖਾਨ, ਅਮੀਰ, ਵਜ਼ੀਰ ਸ਼ਾਹੀ ਵਿਚ, ਦਿਲੀ ਲਾਹੌਰ ਕੰਬਾਇ ਗਏ
ਵਡੇ ਬੜੇ ਭਾਰੇ ਜ਼ਫਰ ਜੰਗ ਯੋਧੇ ਮਾਰ ਖਾਕ ਦੇ ਨਾਲ ਮਿਲਾਇ ਗਏ
ਜਿਧਰ ਚੜ੍ਹਦੇ ਲਸ਼ਕਰਾਂ ਨਾਲ ਚੜ੍ਹਦੇ ਨਿਧੜਕ ਹੋ ਧੂੜ ਧੁਮਾਇ ਗਏ
ਲੱਖਾਂ ਜੀਆਂ ਨੂੰ ਤਾਰ ਕਰਤਾਰ ਸਿੰਘਾ ਵਿਚ ਜੋਤ ਦੇ ਜੋਤ ਸਮਾਇ ਗਏ

ਸਤਿਗੁਰਾ ਦਾ ਸਰੂਪ

ਕਦਾਵਰ ਜੈਸੇ ਡੀਲ ਡੌਲ ਵਾਲੇ ਮਹਾਂ ਬੀਰ ਤੈਸੇ ਬਲਵਾਨ ਭੀ ਸਨ
ਸੋਹਣੇ ਅੰਗ ਸਾਰੇ ਅਵਿਤਾਰਾਂ ਵਾਲੇ ਓਹੋ ਜਹੇ ਸਾਰੇ ਵਿਚ ਸ਼ਾਨ ਭੀ ਸਨ

---

*ਬਹੁਤ ਸਾਰੇ ਇਤਿਹਾਸਕਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗੁਰਿਆਈ ਦਾ ਸਮਾਂ ੩੧ ਬਰਸ ਤ ਕੁਝ ਮਹੀਨੇ ਲਿਖਦੇ ਹਨ, ਪਰੰਤੂ ਇਹ ਕਦਾਚਿਤ ਦਰੁਸਤ ਨਹੀਂ ਹੈ। ਸਤਿਗੁਰੂ ਜੀ ੩੭ ਬਰਸ ੧੦ ਮਹੀਨੇ ੩ ਦਿਨ ਗੁਰਗੱਦੀ ਤੇ ਬਿਰਾਜਮਾਨ ਰਹੇ ਹਨ।

ਸ਼ਸਤਰ ਧਾਰੀ ਜੇ ਬੇ-ਮਸਾਲ ਹੈਸਨ ਪੂਰਨ ਗਯਾਨ ਵਾਲੇ ਵਿਦਵਾਨ ਭੀ ਸਨ
ਗੁਰ ਸ਼ਕਤੀ ਨਾਲ ਭਰਪੂਰ ਸਨ ਜੋ ਸਹਿਨਸ਼ੀਲਤਾ ਵਿਚ ਮਹਾਨ ਭੀ ਸਨ
ਬੀਰ ਰਸ ਦੇ ਪੁਤਲੇ ਜੰਗ ਦੇ ਵਿਚ ਸ਼ਾਂਤ ਰਸ ਦੇ ਰੂਪ ਸੁਜਾਨ ਭੀ ਸਨ
ਜੇਕਰ ਹਿੰਦੂਆਂ ਦੇ ਮਦਦਗਾਰ ਹੈਸਨ ਪਯਾਰੇ ਵਧ ਓਦੂੰ ਮੁਸਲਮਾਨ ਭੀ ਸਨ
ਕਾਲ ਰੂਪ ਸਨ ਵੈਰੀ ਦੇ ਸਾਮ੍ਹਣੇ ਜੇ ਤੇ ਅਨਾਥਾਂ ਲਈ ਦਯਾਵਾਨ ਭੀ ਸਨ
ਘੋੜ ਸ਼ਸਤਰਾਂ ਦੇ ਜੋ ਸ਼ੌਕੀਨ ਹੈਸਨ ਧਨਖਧਾਰੀ ਤੇ ਮਰਦ ਮੈਦਾਨ ਭੀ ਸਨ
ਹਰਦਮ ਸੇਵਕਾਂ ਤੇ ਮਿਹਰਬਾਨਭਾਰੇ ਕਦਰ ਪਾਉਣਵਾਲੇ ਕਦਰਦਾਨ ਭੀ ਸਨ
ਸਰਗੁਣਰੂਪ ਦੇ ਵਿਚ ਕਰਤਾਰਸਿੰਘਾ ਆਪ ਨਿਰਗੁਣ ਰੂਪ ਭਗਵਾਨ ਭੀ ਸਨ

ਵਾਕ ਕਵੀ

ਭਾਵੇਂ ਜੰਗਾਂ ਯੁਧਾਂ ਵਿਚ ਉਮਰਬੀਤੀ ਫਿਰ ਭੀ ਸਿਖੀ ਦਾ ਬੜਾ ਪ੍ਰਚਾਰ ਕੀਤਾ
ਦੌਰੇ ਕਰਕੇ ਦੇਸ ਦੇ ਵਿਚ ਸਾਰੇ ਸਿਖ ਮਤ ਦਾ ਖਾਸ ਸੁਧਾਰ ਕੀਤਾ
ਮਾਝੇ, ਮਾਲਵੇ ਦੇਸ ਦਵਾਬੇ ਅੰਦਰ ਫਿਰ ਟੁਰ ਕੇ ਧਰਮ ਵਿਸਥਾਰ ਕੀਤਾ
ਪੂਰਬ ਦੇਸ ਕਸ਼ਮੀਰ ਦੇ ਕਰ ਦੌਰੇ ਪਹੁੰਚ ਸਿਖਾਂ ਦੇ ਪਾਸ ਪਿਆਰ ਕੀਤਾ
ਕੀਤੀ ਰਖਯਾ ਸਿਖਾਂ ਦੀ ਹਰ ਥਾਂ ਤੇ ਪਹੁੰਚੇ, ਯਾਦ ਜਿਥੇ ਇਕ ਵਾਰ ਕੀਤਾ
ਛਵੇਂ ਗੁਰੂ ਦੇ ਸਮੇਂ ਕਰਤਾਰ ਸਿੰਘਾ ਵਾਧਾ ਸਿਖੀ ਨੇ ਬਹੁਤ ਵਿਚਾਰ ਕੀਤਾ

ਸਤਿਗੁਰਾਂ ਦੇ ਚਰਨਾਂ ਵਿਚ ਕਵੀ ਦੀ ਬੇਨਤੀ

ਸ੍ਰੀ ਹਰਿ ਗੋਬਿੰਦ ਗੁਰ ਯੱਸ ਤੇਰਾ ਪੂਰੀ ਤਰਾਂ ਮੈਂ ਲਿਖ ਸੁਨਾਂ ਕੀਕੂੰ
ਜਿਹੜੇ ਕੀਤੇ ਚਰਿਤਰ ਦੇਹ ਧਰ ਕੇ ਗਿਣ ਸਕਦੀ ਮੇਰੀ ਜ਼ਬਾਂ ਕੀਕੂੰ
ਤੇਰੇ ਗੁਣ ਅਥਾਹ ਸਮੁੰਦ ਭਰਿਆ ਅੰਤ ਲੂਣ ਦੀ ਪੁਤਲੀ ਪਾਂ ਕੀਕੂੰ
ਮੈਂ ਗੂਲਰ ਦਾ ਇਕ ਜੀਵ ਛੋਟਾ ਆਖਾਂ ਫਿਰ ਸਾਰਾ ਆਸਮਾਂ ਕੀਕੂੰ
ਮੇਰੀ ਬੁਧ ਵਿਚਾਰੀ ਹੈ ਵਾਂਗ ਮਛਰ ਤੇ ਸੁਮੇਰ ਨੂੰ ਸਿਰ ਉਠਾਂ ਕੀਕੂੰ
ਮਰੀ ਕਵਿਤਾ ਪਿੰਗੁਲੀ ਬਿਨਾਂ ਪਿੰਗਲ ਚੜ੍ਹ ਸਿਖਰ ਪਹਾੜ ਤੇ ਜਾਂ ਕੀਕੂੰ
ਜਾਣੂੰ ਹੋਇ ਬਿਨਾਂ ਕਾਵ ਕੋਸ਼ ਦੇ ਮੈਂ ਅਲੰਕਾਰ ਸੋਹਣੇ ਲੈ ਖਿਚਾਂ ਕੀਕੂੰ
ਬਿਨਾਂ ਰਸ ਬੇ ਰਸ ਹੈ ਕਵਿਤਾ ਇਹ ਵਿੱਚ ਕਵੀਆਂ ਕਦਮ ਠਹਿਰਾਂ ਕੀਕੂੰ
ਮਰੀ ਬੁਧ ਕੋਈ ਏਡੀ ਚਤੁਰ ਨਾਹੀਂ ਭਾਵ ਰਸ ਲੈ ਤੋੜ ਨਿਭਾਂ ਕੀਕੂੰ
ਇਹ ਕਵਿਤਾ ਮੇਰੀ ਹੈ ਨਗਨ ਸਾਰੀ ਬਿਨਾਂ ਰਾਸ ਭੂਖਨ ਲੈ ਪਹਿਰਾਂ ਕੀਕੂੰ
ਰਸੀ ਮੁੰਜ ਦੀ ਲੈ ਪਰੋਇ ਮਣਕੇ ਸ਼ਰਮ ਆਵੰਦੀ ਤੈਨੂੰ ਪਹਿਨਾ ਕੀਕੂੰ

ਭੇਟਾ ਕਰ ਮਨਜ਼ੂਰ ਕਰਤਾਰ ਸਿੰਘ ਦੀ ਮਣਕੇ ਕੱਚ ਦੇ ਹੀਰੇ ਬਣਾਂ ਕੀਕੂੰ

ਤਥਾ

ਡਿੰਗੇ ਸਿਧੇ ਬਣਾਵੰਦਾ ਬੈਂਤ ਰਹਿੰਦਾ ਹਿਰਦੇ ਵਿਚ ਹੈ ਚਾਉ ਸਮਾਯਾ ਹੋਇਆ
ਜਸ ਆਪਦਾ ਤੇ ਪੰਥ ਆਪਦੇ ਦਾ ਰਹਿਣਾ ਕਰਦਿਆਂ, ਪੱਕ ਠਹਿਰਾਯਾ ਹੋਇਆ
ਚੰਗੇ ਮੰਦੇ ਦੀ ਨਹੀਂ ਪਛਾਨ ਮੈਨੂੰ ਕੀਤਾ ਹੁਕਮ, ਬਜਾ ਲਿਆਯਾ ਹੋਇਆ
ਖੁਲ੍ਹੇ ਦਿਲ ਓਹੋ ਰਹਿੰਦਾ ਵਰਤਦਾ ਹਾਂ ਕਰਕੇ ਮਿਹਰ ਜੋ ਦਾਨ ਦਵਾਯਾ ਹੋਇਆ
ਕਢ ਕਢ ਹਾਂ ਧਰਦਾ ਓਹੋ ਸੌਦਾ ਤੇਰੇ ਦਰੋਂ ਘਰੋਂ ਜਿਹੜਾ ਪਾਯਾ ਹੋਇਆ
ਗਾਹਕ ਲੋੜਵੰਦ ਆਪੋ ਲਈ ਜਾਂਦੇ ਚੰਗਾ ਨਹੀਂ ਮੈਂ ਕਿਤੇ ਲੁਕਾਯਾ ਹੋਇਆ
ਜੋ ਕੁਝ ਭੀ ਹੈ ਅੰਦਰ, ਬਾਹਰ ਓਹੋ ਨਹੀਂ ਵਖਰਾ ਪਾਜ ਬਨਾਯਾ ਹੋਇਆ
ਤੇਰੇ ਦਰ ਬੈਠਾ ਕੂਕਰ ਭੌਂਕਦਾ ਹਾਂ ਹੋਰ ਆਸਰਾ ਨਹੀਂ ਰਖਾਯਾ ਹੋਇਆ
ਚਾਹਿ ਮਾਰ ਤੇ ਚਾਹਿ ਪੁਚਕਾਰ ਲੈ ਤੂੰ ਤੇਰਾ ਮੁਢ ਤੋਂ ਹਾਂ ਅਖਵਾਯਾ ਹੋਇਆ
ਤੇਰਾ ਹਾਂ ਗੁਲਾਮ ਕਰਤਾਰ ਸਿੰਘਾ ਲਗ ਰਿਹਾ ਜਿਹੜੇ ਧੰਧੇ ਲਾਯਾ ਹੋਇਆ

ਤਥਾ

ਤੇਰਾ ਸ਼ਾਨ ਜਹਾਨ ਦੇ ਵਿਚ ਉੱਚਾ ਉੱਚੀ ਕਾਵ ਬਣਾ ਮੈਂ ਸਕਿਆ ਨ
ਜੈਸਾ ਰਸ ਭਰਿਆ ਗ੍ਰੰਥ ਚਾਹੀਦਾ ਸੀ ਓਹੋ ਜਿਹਾ ਲਖਾ ਮੈਂ ਸਕਿਆ ਨ
ਮੀਰੀ ਪੀਰੀ ਦੇ ਮਾਲਕਾ ਸ਼ਹਿਨਸ਼ਾਹਾ ਤੇਰੇ ਗੁਣ ਗਿਣਾ ਮੈਂ ਸਕਿਆ ਨ
ਤੇਰੀ ਬੀਰਤਾ ਧੀਰਤਾ ਉਚ ਸ਼ਕਤੀ ਰਚਿ ਕਾਵ ਸੁਣਾ ਮੈਂ ਸਕਿਆ ਨ
ਸਾਗ ਵੇਚਣੇ ਵਾਲਾ ਗਰੀਬ ਹਾਂ ਮੈਂ ਮੁਲ ਮੋਤੀਆਂ ਪਾ ਮੈਂ ਸਕਿਆ ਨ
ਬੀੜਾ ਚੁਕ ਕੇ ਤਾਕਤੋਂ ਬਾਹਰ ਭਾਰਾ ਇਕ ਰਸ ਨਿਭਾ ਮੈਂ ਸਕਿਆ ਨ
ਤੇਰੇ ਚਰਨਾ ਅਗੇ ਭੇਟਾ ਧਰਨ ਵਾਲੀ ਕਿਤੋਂ ਢੂੰਢ ਲਿਆ ਮੈਂ ਸਕਿਆ ਨ
ਲਈਂ ਕਰ ਮਨਜ਼ੂਰ ਕਰਤਾਰ ਸਿੰਘਾ ਸੋਹਣੀ ਰਚਨ ਰਚਾ ਮੈਂ ਸਕਿਆ ਨ

ਬੁਧਿਮਾਨਾਂ ਪਾਸ ਬੇਨਤੀ

ਕਾਵ੍ਯ ਰਸੀਓ, ਕਾਵ੍ਯ ਦੇ ਵਿਦਵਾਨੋ, ਕਵੀ ਹੋਣਦਾ ਮੈਨੂੰ ਗੁਮਾਨ ਕੋਈ ਨਹੀਂ
ਮੈਂ ਮੋਟੀਸਿੱਧੀ ਕਵਿਤਾਲਿਖਨ ਵਾਲਾ ਕਾਵਿਗ੍ਰੰਥਾਂ ਦਾ ਮੂਲੋਂ ਗਯਾਨ ਕੋਈ ਨਹੀਂ
ਚਮਤਕਾਰ ਤੇ ਰਸ ਨ ਜਾਣਦਾ ਮੈਂ ਭਾਵ ਭੇਦ ਦਾ ਉਕਾ ਧਯਾਨ ਕੋਈ ਨਹੀਂ
ਯਮਕ ਦਮਕ ਸਲੇਸ਼ ਨ ਵਿਚ ਕਵਿਤਾ ਛੰਦਬੰਦ ਦਾ ਨਾਮ ਨਿਸ਼ਾਨ ਕੋਈ ਨਹੀਂ
ਹੋਣ ਕਾਵਿਤਾ ਵਿਚ ਬੇਅੰਤ ਭੁਲਾਂ ਭੁਲਣਹਾਰ, ਮੇਰੇ ਅੰਦਰ ਮਾਨ ਕੋਈ ਨਹੀਂ
ਪੜਦਾ ਢੱਕਣਾ ਤੁਸਾਂ ਕਰਤਾਰਸਿੰਘਾ ਮੋਟੀ ਬੁਧਿ ਮੈਂ ਜਿਹਾ ਅੰਵਾਨ ਕੋਈ ਨਹੀਂ

ੜਬਾ

ਇਹ "ਸ੍ਰੀ ਖੜਗੇਸ਼" ਲਿਖਯਾ ਪੜ੍ਹੋ ਏਸ ਨੂੰ ਚਿਤ ਆਨੰਦਾਂ ਹੋਵੇ
ਜਿਥੇ ਪੜ੍ਹਦਿਆਂ ਭੁਲ ਕੋਈ ਨਜ਼ਰ ਆਵੇ ਅਤੇ ਟੁਟਾ ਫੁਟਾ ਕੋਈ ਬੰਦ ਹੋਵੇ
ਜਿਥੇ ਭਾਵ ਤੇ ਰਸ ਨ ਹੋਇ ਪੂਰਾ ਜੇ ਕੋਈ ਲੜੀ ਨ ਚਿਤ ਪਸੰਦ ਹੋਵੇ
ਸਿਧੇ ਲਿਖ ਭੇਜੋ ਕਰਤਾਰ ਸਿੰਘ ਨੂੰ ਦਾਸ ਮੰਨ ਅਹਿਸਾਨ ਖੁਰਸ਼ੰਦ ਹੋਵੇ

ਕਵੀ ਦੀ ਮੰਗ

ਢਾਢੀ ਦਰ ਦਾ ਜਾਣਕੇ ਸਤਿਗੁਰੂ ਜੀ ਕਰਨੀ ਮਿਹਰ ਜਿਉਂ ਮੇਰਾ ਉਧਾਰ ਹੋਵੇ
ਬੁਧ ਬਖਸ਼ਣੀ ਸੁਧ ਸਫਾਇ ਸੋਹਣੀ ਮੁਖ ਉਜਲਾ ਵਿਚ ਸੰਸਾਰ ਹੋਵੇ
ਲਗੇ ਦਾਗ ਨ ਹੁਣ ਬੇ ਦਾਗ ਜਾਵਾਂ ਜੋ ਹੋਇ ਸੋ ਨੇਕੀ ਦੀ ਕਾਰ ਹੋਵੇ
ਮਰਦਾ ਹੋਇਆ ਮੈਂ ਸਿਖੀ ਦੀ ਰਾਸ ਲੈ ਜਾਂ ਪਿਛੇ ਸਿਖ ਮੇਰਾ ਪਰਵਾਰ ਹੋਵੇ
ਹਰਿਆ ਭਰਿਆ ਇਹ ਰਖਣਾ ਬਾਗ ਗੁਰ ਜੀ, ਰਹੇ ਵਸਦਾ ਨਵੀਂ ਬਹਾਰ ਹੋਵੇ
ਦੋਖੀ ਦੁਸ਼ਟ ਸਭ ਏਸਦੇ ਨਾਸ ਹੋਵਨ ਤੇਰਾ ਆਸਰਾ ਏਸ ਨੂੰ ਭਾਰ ਹੋਵੇ
ਤੂੰ ਇਕ ਤੋਂ ਕਰੇਂ ਸਹੰਸ ਗੁਣਾਂ ਤੇਰੀ ਦਾਤ ਅਪਾਰ ਦਾਤਾਰ ਹੋਵੇ
ਭਰੇਂ ਖਾਲੀਆਂ ਤਈਂ ਕਰਤਾਰ ਸਿੰਘਾ ਨਜ਼ਰ ਮਿਹਰ ਦੀ ਜੇ ਇਕ ਵਾਰ ਹੋਵੇ

ਗ੍ਰੰਥ ਦੇ ਸੰਪੂਰਣ ਹੋਣ ਦੀ ਤਾਰੀਖ

ਉਨੀ ਸੌ ਚੁਰਾਸੀਆ ਚੇਤ ਬਾਰਾਂ ਸ਼ਨੀ ਵਾਰ ਹੈ ਲਿਖ ਸੁਣਾਇਆ ਜੀ
ਉਨੀ ਸੌ ਅਠਾਈਆਂ ਈਸਵੀ ਹੈ ਚੌਵੀ ਮਾਰਚੋਂ ਗਿਣ ਲਖਾਇਆ ਜੀ
ਚਾਰ ਸੌ ਉਨਾਠਵਾਂ ਗੁਰੂ ਨਾਨਕ ਸ਼ੁਭ ਸੰਮਤ ਜਾਇ, ਜਤਾਇਆ ਜੀ
ਦੋ ਸੌ ਉਨੱਤੀਆਂ ਖਾਲਸੇ ਦਾ ਸਾਲ ਚਲਿਆ ਬੀਤ ਗਿਣਾਇਆ ਜੀ
ਸ੍ਰੀ ਅੰਮ੍ਰਿਤਸਰ ਗ੍ਰੰਥ ਇਹ ਭੀ ਬੜੀਆਂ ਮਿਹਨਤਾਂ ਨਾਲ ਬਨਾਇਆ ਜੀ
ਓਵੇਂ ਲਿਖਿਆ ਹੈ ਕਰਤਾਰ ਸਿੰਘਾ ਸਤਿਗੁਰਾਂ ਜਿਵੇਂ ਲਿਖਵਾਇਆ ਜੀ

# ਨਸੀਹਤ

ਬਿਨਾਂ ਤਜਰਬੇ ਹੋ ਅੰਵਾਨ ਭਾਰਾ, ਧੋਖਾ ਕੰਮ ਇਨਸਾਨ ਦਾ ਖਾ ਬਹਿਣਾ
ਮੰਦਾ ਕੰਮ ਹੈ ਸ਼ਾਇਰਾਂ ਵਾਸਤੇ ਇਹ ਲਿਖ ਪੁਸਤਕਾਂ ਹਕ ਗੁਵਾ ਬਹਿਣਾ
ਇਹ ਭੰਡਾਰ ਅਣਮੁਲਿਆਂ ਮੋਤੀਆਂ ਦਾ ਭਾ ਕੌਡੀਆਂ ਐਵੇਂ ਲੁਟਾ ਬਹਿਣਾ
ਜੀਊਂਦੇ ਜਾਗਦੇ ਆਪਣਾ ਲਹੂ ਚੋ ਕੇ ਹਥੋਂ ਸਭ ਅਧਿਕਾਰ ਖੁਹਾ ਬਹਿਣਾ
ਬੂਟੇ ਪਾਲਕੇ ਬਾਗ ਤਯਾਰ ਕਰਨਾ ਆਇਆ ਫਲ ਤੇ ਵੇਚ ਵਿਚਾ ਰਹਿਣਾ
ਮੁੜ ਤਰਸਨਾ ਉਸਦੇ ਦਰਸ਼ਨਾਂ ਨੂੰ ਨਵੀਂ ਰੌੜ ਅੰਦਰ ਫੇਰ ਜਾ ਬਹਿਣਾ

ਮਿਹਨਤ ਕਰ, ਬੇਕਦਰਿਆਂ ਹਥ ਦੇ ਕੇ ਹੋ ਬੇਦਖਲ ਮੁੜ, ਲੈ ਪਛਤਾ ਬਹਿਣਾ
ਅਤਰ ਕੱਢ ਕੇ ਦੇਵਣਾ ਸੁਟ ਐਵੇਂ ਖਾਲੀ ਫੋਗ ਝੋਲੀ ਵਿਚ ਪਾ ਬਹਿਣਾ
ਦੁਧ ਵੇਚ ਕਰਕੇ ਗੁਜਰ ਵਾਂਗ ਸਸਤਾ ਸੌਦਾ ਖਲ ਤੇ ਸੂਹੜੇ ਦਾ ਲਾ ਬਹਿਣਾ
ਕਾਪੀ ਰਾਈਟ ਦੇਇ ਕਰਤਾਰ ਸਿੰਘਾ ਸੋਨੇ ਬਦਲੇ ਕੱਚ ਵਟਾ ਬਹਿਣਾ

### ਕਵੀ ਦੀ ਬੇਨਤੀ

ਕਵੀਓ, ਸ਼ਾਇਰੋ ਕਰ ਖਯਾਲ ਸੁਣ ਲੌ ਹੋ ਅਨਜਾਣ ਨੁਕਸਾਨ ਉਠਾਇਆ ਮੈਂ
ਮੈਥੋਂ ਪੁਛ ਕੇ ਧਰਯੋ ਕਦਮ ਅਗੇ ਕਾਪੀ ਰਾਈਟ ਦੇਇਕੇ ਪਛਤਾਇਆ ਮੈਂ
ਫਸਿਓ ਕਿਸੇ ਦੇ ਜਾਲ ਦੇ ਵਿਚ ਨਾਹੀਂ ਜਿਵੇਂ ਆਪਣਾ ਆਪ ਫਸਾਇਆ ਮੈਂ
ਹੱਕ ਪਾਸ ਰਖੋ, ਛਪਵਾਉ ਕਿਧਰੇ ਬਣੇ ਰਹੋ ਮਾਲਕ, ਜਤਲਾਇਆ ਮੈਂ
ਜੋ ਚਾਹੁ, ਘਾਟਾ ਵਾਧਾ ਕਰ ਸਕੋ ਹਕ ਦੇਇ ਇਹ ਹਕ ਗੁਵਾਇਆ ਮੈਂ
ਹੱਕ ਵੇਚ ਦੇਣੇ ਵਡਾ ਪਾਪ ਕਰਨਾ ਕਰ ਤਜਰਬਾ ਹੈ ਅਜ਼ਮਾਇਆ ਮੈਂ
ਇਹ ਅਵਾਜ਼ ਜ਼ਮੀਰ ਦੀ ਖੋਹ ਦੇਣੀ ਕਵੀਆਂ ਲਈ ਹੈ ਪਾਪ ਸੁਣਾਇਆ ਮੈਂ
ਮਾਇਆ ਖੱਟਣੇ ਦੀ ਰਖ ਆਸ ਕੋਈ ਕਸਮ ਖਾਂਦਾ ਹਾਂ,ਨਹੀਂ ਲਲਚਾਇਆ ਮੈਂ
ਜੋ ਕੁਝ ਵੇਖਿਆ, ਬੀਤਿਆ ਨਾਲ ਮਰੇ ਹਮ ਕਸਬਾ ਕੰਨੀਂ ਚੜ੍ਹਾਇਆ ਮੈਂ
ਧੋਖਾ ਦੇਣਾ ਨ ਮੂਲ ਕਰਤਾਰ ਸਿੰਘਾ ਦੇਖ ਭਾਲ ਕੇ ਢੋਲ ਵਜਾਇਆ ਮੈਂ

### ਸਚੀ ਅਵਾਜ਼

ਤੀਹ ਬਰਸ ਹੋਏ ਕਵਿਤਾ ਕਰਦਿਆਂ ਨੂੰ ਲਿਖ ਲਿਖ ਕੇ ਮਗਜ ਹੈ ਹਾਰ ਹੋਇਆ
ਬੜੀ ਔਖੀ ਇਤਿਹਾਸ ਦੀ ਖੋਜ ਕਰਨੀ ਰਾਤ ਦਿਨੇ ਹੀ ਇਹੋ ਵਿਹਾਰ ਹੋਇਆ
ਖੱਟੀ ਖੱਟੀ ਜਿਹੜੀ ਮੈਂ ਹੀ ਜਾਣਦਾ ਹਾਂ ਯਾਂ ਸ਼ਾਹਿਦ ਆਪ ਕਰਤਾਰ ਹੋਇਆ
ਹਾਂ ਇਕ ਖੱਟੀ ਖੱਟੀ ਬਹੁਤ ਭਾਰੀ ਗੁਰ ਸਿਖੀ ਦਾ ਬੜਾ ਪਰਚਾਰ ਹੋਇਆ
ਵੇਖ, ਸਭ ਘਾਟੇ ਦਿਲੀਂ ਭੁਲ ਗਏ ਪੰਥ ਪੜ੍ਹ ਗ੍ਰੰਥ ਹੁਸ਼ਯਾਰ ਹੋਇਆ
ਵਧ ਪਾਇਆ ਮੈਂ ਕਾਰੂੰ ਖਜਾਨਿਆਂ ਤੋਂ ਪੰਥ ਵਿਚ ਮੇਰਾ ਸਤਿਕਾਰ ਹੋਇਆ
ਗੁਰਸਿਖਾਂ ਨੇ ਕੀਤੀ ਮਨਜ਼ੂਰ ਕਵਿਤਾ ਕੂਕਰ ਪੰਥ ਦਾ ਮੈਂ ਜੱਗ ਜ਼ਾਹਰ ਹੋਇਆ
ਘਰ ਘਰ ਤੇ ਦੇਸ ਵਲਾਇਤੀਂ ਭੀ ਪਹੁੰਚ ਗਏ ਗ੍ਰੰਥ ਇਜਹਾਰ ਹੋਇਆ
ਸਿਖ ਹਿਰਦਿਆਂ ਦੇ ਵਿਚ ਥਾਂ ਮਿਲਿਆ ਮੇਰਾ ਲਿਖਣਾ ਸਫਲ ਸੰਸਾਰ ਹੋਇਆ
ਮੈਂ ਗਰੀਬ ਨਾ ਚੀਜ ਕਰਤਾਰ ਸਿੰਘਾ ਮੇਰੇ ਨਾਲ ਗੁਰ ਪੰਥ ਪਜਾਰ ਹੋਇਆ

॥ ਇਤੀ ॥

ਪੰਜਾਬੀ ਬੈਂਤਾਂ ਵਿਚ

# ਤਵਾਰੀਖ ਗੁਰੂ ਖਾਲਸਾ ਦੀਆਂ ਇੱਕੀ ਲੜੀਆਂ

## ਰਚਿਤ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ

(੧) ਨਿਰੰਕਾਰੀ ਜੋਤ—ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਪੂਰਨ ਜਨਮ ਸਾਖੀ
(੨) ਹਿਤਕ ਰੀ ਜੋਤ—ਸ੍ਰੀ ਗੁਰੂ ਅੰਗਦ ਸਾਹਿਬ ਜੀ ਦਾ ਸੰਪੂਰਨ ਜੀਵਨ
(੩) ਦਾਤਾਂਰੀ ਜੋਤ-ਸ੍ਰੀ ਗੁਰੂ ਅਮਰਦਾਸ ਜੀ ਦਾ ਸੰਪੂਰਨ ਪ੍ਰਸੰਗ
(੪) ਉਜਿਆਰੀ ਜੋਤ—ਸ੍ਰੀ ਗੁਰੂ ਰਾਮਦਾਸ ਜੀ ਦੇ ਸੰਪੂਰਨ ਪ੍ਰਸੰਗ
(੫) ਜਾਗਦੀ ਜੋਤ—ਸ੍ਰੀ ਗੁਰੂ ਅਰਜਨ ਪ੍ਰਕਾਸ਼ ਪੰਜਵੇਂ ਸਤਿਗੁਰਾਂ ਦਾ ਜੀਵਨ
(੬) ਦਲਭੰਜਨੀ ਜੋਤ—ਸ੍ਰੀ ਖੜਗੇਸ਼ ਪ੍ਰਕਾਸ਼, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸੰਪੂਰਨ ਬ੍ਰਿਤਾਂਤ
(੭) ਉਪਕਾਰੀ ਜੋਤ—ਸ੍ਰੀ ਹਰਿ ਰਾਇ ਪ੍ਰਕਾਸ਼, ਸਤਵੇਂ ਸਤਿਗੁਰਾਂ ਦਾ ਜੀਵਨ
(੮) ਦੀਦਾਰੀ ਜੋਤ—ਸ੍ਰੀ ਹਰਿ ਕ੍ਰਿਸ਼ਨ ਪ੍ਰਕਾਸ਼, ਸਤਵੇਂ ਸਤਿਗੁਰਾਂ ਦਾ ਜੀਵਨ
(੯) ਨਿਰੰਜਨੀ ਜੋਤ—ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਜੀਵਨ ਬ੍ਰਿਤਾਂਤ
(੧੦) ਅਕਾਲੀ ਜੋਤ—"ਸ੍ਰੀ ਦੁਸ਼ਟ ਦਮਨ ਪ੍ਰਕਾਸ਼" ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਸੰਪੂਰਨ ਜੀਵਨ
(੧੧) ਨਿਰਭੈ ਯੋਧਾ—ਬੰਦੇ ਬਹਾਦਰ ਦੇ ਪੂਰੇ ਪ੍ਰਸੰਗ
(੧੨) ਅਜੀਤ ਖਾਲਸਾ—ਬੰਦੇ ਬਹਾਦਰ ਦੇ ਪਿਛੋਂ ਸਿੰਘਾਂ ਦੇ ਸਿਦਕ ਤੇ ਬੜੇ ਬੜੇ ਸਾਕੇ
(੧੩) ਜੌਹਰ ਖਾਲਸਾ—ਸਿੰਘਾਂ ਦੇ ਦਿਲੀ ਤੇ ਕਾਬਲ ਦੇ ਬਾਦਸ਼ਾਹਾਂ ਨਾਲ ਬੜੇ ਬੜੇ ਘਲੂਘਾਰੇ
(੧੪) ਪ੍ਰਕਾਸ਼ ਖਾਲਸਾ—ਸਿੰਘਾਂ ਨੇ ਪੰਜਾਬ ਮੱਲਣਾ ਤੇ ਬਾਰਾਂ ਮਿਸਲਾਂ ਦੇ ਪੂਰੇ ਪੂਰੇ ਹਾਲ
(੧੫) ਸਰਕਾਰ ਖਾਲਸਾ—ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਪ੍ਰਤਾਪ ਦੇ ਪੂਰਨ ਹਾਲਾਤ
(੧੬) ਦਰਬਾਰ ਖਾਲਸਾ—ਮ: ਰਣਜੀਤ ਸਿੰਘ ਦੇ ਪਿਛੋਂ ਸਿਖ ਰਾਜ ਦੇ ਅੰਤ ਤਕ ਦੇ ਦੁਖ ਭਰੇ ਹਾਲ
(੧੭) ਬੇਤਾਜ ਖਾਲਸਾ—ਮ: ਦਲੀਪ ਸਿੰਘ, ਦਲੀਪ ਸਿੰਘ ਤੇ ਜਿੰਦਕੌਰਾਂ ਦੇ ਰੁਵਾ ਦੇਣ ਵਾਲੇ ਪ੍ਰਸੰਗ
(੧੮) ਦਲੇਰ ਖਾਲਸਾ—ਸਰਦਾਰ ਹਰੀ ਸਿੰਘ ਨਲੂਏ ਦੀਆਂ ਬਹਾਦਰੀਆਂ ਦੇ ਪ੍ਰਸੰਗ
[੧੯] ਸੁਧਾਰ ਖਾਲਸਾ—ਅਕਾਲੀ ਲਹਿਰ 'ਗੁਰਦੁਆਰਾ ਸੁਧਾਰ' ਅਕਾਲੀ ਲਹਿਰ ਨੰ: ੧
[੨੦] ਬੀਰ ਖਾਲਸਾ—ਗੁਰੂ ਕੇ ਬਾਗ ਦਾ ਸਾਕਾ ਅਕਾਲੀ ਲਹਿਰ ਨੰ: ੨
[੨੧] ਸ੍ਰੀ ਕਲਗੀਧਰ ਦਰਸ਼ਨ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋਹਿਰੇ ਚੌਪਈਆਂ ਸੱਤਾ ਕਾਂਡਾ ਵਿੱਚ ਕਥਾ ਕਰਨ ਵਾਸਤੇ ਸੰਪੂਰਨ ਬ੍ਰਿਤਾਂਤ

## —ਹੋਰ ਗ੍ਰੰਥ—

(੧) ਦਸਮੇਸ਼ ਦੁਲਾਰੇ—ਚਹੁੰ ਆਂ ਸਾਹਿਬਜ਼ਾਦਿਆਂ ਦੇ ਸਾਕੇ, (੨) ਵਾਰਾਂ ਧਰਮ ਸ਼ਹੀਦਾਂ—ਚਹੁੰ ਆਂ ਸਾਹਿਬਜ਼ਾਦਿਆਂ ਦੇ ਸਾਕੇ ਪੌੜੀਆਂ ਤੇ ਕਬਿੱਤਾਂ ਵਿਚ, (੩) ਖੂਨ ਸ਼ਹੀਦਾਂ—ਨਨਕਾਣੇ ਸਾਹਿਬ ਵਿਚ ਸ਼ਹੀਦ ਹੋਏ ਸਿੰਘਾਂ ਦੇ ਹਾਲ, (੪) ਪ੍ਰਹਿਲਾਦ ਭਗਤ—ਭਗਤੀ, ਗਯਾਨ ਦਾ ਸੋਹਣਾ ਭੰਡਾਰ, (੫) ਗਯਾਨ ਪ੍ਰਕਾਸ਼, (੬) ਬਾਬੇ ਦੀ ਬੇਰ ਸਿਆਲ ਕੋਟ, (੭) ਸਰਦਾਰਨੀ ਸ਼ਰਨ ਕੌਰ, (੮) ਭਾਈ ਕਲਯਾਣਾ, (੯) ਸਿੰਘਣੀਆਂ ਦੇ ਸਿਦਕ, ਲਾਹੌਰ ਤੇ ਪੱਟੀ ਦੇ ਸਾਕੇ, (੧੦) ਰੂਪ ਬਸੰਤ ਆਦਿਕ। (੧੧) ਖੂਨੀ ਸਾਲ ਦੀਆਂ ਖੂਨੀ ਹੋਲੀਆਂ ਸੰ: ੧੯੪੭ ਦੇ ਖੂਨ ਖਰਾਬੇ।

---

ਸਾਖੀ ਪ੍ਰਿੰਟਿੰਗ ਪ੍ਰੈਸ ਬਜ਼ਾਰ ਗੁਰ ਕੀ ਸਰਾਂ ਅੰਮ੍ਰਿਤਸਰ ਵਿਚ ਛਪਿਆ। ਪ੍ਰਿੰਟਰ—ਗਿ: ਗੁਰਚਰਨ ਸਿੰਘ 'ਸਾਖੀ'